



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਸਮਰਪਣ

* ਉਨ੍ਹਾਂ ਨਿਰਮਲ ਆਤਮਾਵਾਂ ਨੂੰ, ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਨੂੰ ਮਿਲਣ ਦੀ ਤੜਪ ਹੈ।

* ਉਨ੍ਹਾਂ ਨੂੰ ਜੋ ਰਚਨਾ ਨੂੰ ਰਚਨਹਾਰ ਦਾ ਰੂਪ ਸਮਝਦੇ ਹਨ।

* ਉਨ੍ਹਾਂ ਨੂੰ ਜੋ ਪ੍ਰੇਮ ਅਤੇ ਅਹਿੰਸਾ ਵਿਚ ਭਰੋਸਾ ਰੱਖਦੇ ਹਨ।

* ਉਨ੍ਹਾਂ ਨੂੰ ਜੋ ਆਤਮਾ ਦੇ ਕਲਿਆਣ ਹਿੱਤ ਮਾਸ ਅਤੇ ਸ਼ਰਾਬ ਆਦਿ ਤੋਂ ਪ੍ਰਹੇਜ਼ ਕਰਦੇ ਹਨ।

Namdhari Elibrary NamdhariElibrary@gmail.com

# *ਵਿਸ਼ੈ-ਸੂਚੀ*


| ਲੇਖ | ਲੇਖਕ | ਪੰਨਾ |
|---|---|---|
| ਭੂਮਿਕਾ | ਸ: ਸੰਤੋਖ ਸਿੰਘ, ਡਾ: ਸ਼ੰਗਾਰੀ | 3 |
| 1. ਹੰਸਾ ਹੀਰਾ ਮੋਤੀ ਚੁਗਣਾ | ਸ: ਕਿਰਪਾਲ ਸਿੰਘ ਨਾਰੰਗ | 13 |
| 2. ਗੁਰਬਾਣੀ ਤੇ ਮਾਸਾਹਾਰ | ਸ: ਸੰਤੋਖ ਸਿੰਘ | 34 |
| 3. ਸੰਤ ਮਤ ਅਤੇ ਮਾਸ-ਸ਼ਰਾਬ | ਡਾ: ਟੀ. ਆਰ. ਸ਼ੰਗਾਰੀ | 70 |
| 4. ਮਾਸ ਸੰਬੰਧੀ ਗੁਰਮਤਿ ਅਨੁਸਾਰ ਪੜਚੋਲ | ਡਾ: ਮਾਨ ਸਿੰਘ ਨਿਰੰਕਾਰੀ | 82 |
| 5. ਇਤਿਹਾਸਿਕ ਅਤੇ ਦਾਰਸ਼ਨਿਕ ਪਰਮਾਣ | ਸ: ਸੰਤੋਖ ਸਿੰਘ | 92 |
| 6. ਮੱਕੇ ਮਦੀਨੇ ਦੀ ਗੋਸ਼ਟ | ਡਾ: ਟੀ. ਆਰ. ਸ਼ੰਗਾਰੀ | 97 |
| 7. ਦੂਜੇ ਧਰਮ ਗ੍ਰੰਥਾਂ ਵਿੱਚ ਮਾਸ ਬਾਬਤ ਵਿਚਾਰ | ਸ: ਸੰਤੋਖ ਸਿੰਘ | 109 |
| 8. ਸ਼ਾਕਾਹਾਰੀ ਜਾਂ ਮਾਸਾਹਾਰੀ | ਪਾਦਰੀ ਜੇਮਜ਼ ਮੈਸੀ | 121 |
| 9. ਮੀਰਦਾਦ ਅਤੇ ਮਾਸਾਹਾਰੀ ਭੋਜਨ | ਡਾ: ਟੀ. ਆਰ. ਸ਼ੰਗਾਰੀ | 127 |
| 10. ਇਨਸਾਨ ਦੀ ਖ਼ੁਰਾਕ | ਪ੍ਰਿੰਸੀਪਲ ਨਿਰੰਜਨ ਸਿੰਘ | 134 |
| 11. ਸੰਤ ਕਬੀਰ, ਗੁਰੂ ਰਵਿਦਾਸ ਤੇ ਮਾਸ ਸ਼ਰਾਬ | ਡਾ: ਟੀ. ਆਰ. ਸ਼ੰਗਾਰੀ | 141 |
| 12. ਦਰੀਆ ਸਾਹਿਬ ਅਤੇ ਮਾਸ ਸ਼ਰਾਬ | ਡਾ: ਟੀ. ਆਰ. ਸ਼ੰਗਾਰੀ | 150 |
| 13. ਕੁਝ ਹੋਰ ਸੰਤਾਂ ਅਤੇ ਭਗਤਾਂ ਦੇ ਵਿਚਾਰ | ਡਾ: ਟੀ. ਆਰ. ਸ਼ੰਗਾਰੀ | 157 |
| 14. ਕੁਝ ਮਹਾਂਪੁਰਖਾਂ ਦੇ ਵਿਚਾਰ | ਸ: ਸੰਤੋਖ ਸਿੰਘ | 167 |


## ਅੰਤਿਕਾਵਾਂ


| | |
|---|---|
| 1. ਹੁਕਮਨਾਮੇ | 176 |
| 2. ਜੈਨ ਮਤ, ਬੁੱਧ ਮਤ ਅਤੇ ਅਹਿੰਸਾ | 184 |
| 3. ਈਸਾਈ ਧਰਮ ਵਿਚ ਮਾਸ ਸੰਬੰਧੀ ਉਪਦੇਸ਼ | 187 |
| 4. ਹਜ਼ੂਰ ਮਹਾਰਾਜ ਸਾਵਣ ਸਿੰਘ ਜੀ ਦੇ ਕਥਨ | 192 |
| ਲੇਖਕਾਂ ਨਾਲ ਜਾਣ-ਪਛਾਣ | 193 |
| ਸਹਾਇਕ ਪੁਸਤਕਾਂ ਦੀ ਸੂਚੀ | 195 |


Namdhari Elibrary NamdhariElibrary@gmail.com

# ਭੂਮਿਕਾ

ਪ੍ਰਸੰਨਤਾ ਦੀ ਗੱਲ ਹੈ ਕਿ 'ਹੰਸਾ ਹੀਰਾ ਮੋਤੀ ਚੁਗਣਾ' ਨਾਮੀ ਇਹ ਪੁਸਤਕ ਪਾਠਕਾਂ ਵਿਚ ਬਹੁਤ ਪਰਵਾਨ ਹੋਈ ਹੈ। ਪੰਜਾਬੀ, ਹਿੰਦੀ, ਉਰਦੂ ਅਤੇ ਸਿੰਧੀ ਭਾਸ਼ਾਵਾਂ ਵਿਚ ਇਸ ਦੀਆਂ ਇਕ ਲੱਖ ਤੋਂ ਵੱਧ ਕਾਪੀਆਂ ਪਾਠਕਾਂ ਤਕ ਪਹੁੰਚ ਚੁਕੀਆਂ ਹਨ। ਇਸ ਦੀ ਮੰਗ ਦਿਨੋ-ਦਿਨ ਵਧਦੀ ਜਾ ਰਹੀ ਹੈ ਅਤੇ ਪਾਠਕਾਂ ਵੱਲੋਂ ਸਮੇਂ-ਸਮੇਂ ਸ਼ਲਾਘਾ ਅਤੇ ਪ੍ਰਸੰਨਤਾ ਭਰੇ ਪੱਤਰ ਆਉਂਦੇ ਰਹਿੰਦੇ ਹਨ।

ਇਹ ਪੁਸਤਕ ਲਿਖਣ ਵਿਚ ਸਾਡਾ ਮੰਤਵ ਕੋਈ ਮਾਇਕ ਲਾਭ ਪ੍ਰਾਪਤ ਕਰਨਾ ਨਹੀਂ ਸੀ। ਤਾਂਘ ਇਹ ਸੀ ਕਿ ਪਰਮਾਰਥ ਕਮਾਉਣ ਦੇ ਚਾਹਵਾਨ ਵੱਧ ਤੋਂ ਵੱਧ ਪ੍ਰੇਮੀਆਂ ਤਕ ਇਹ ਵਿਚਾਰ ਪੁਚਾਇਆ ਜਾ ਸਕੇ ਕਿ ਨਿਰਮਲ ਰਹਿਣੀ ਅਤੇ ਰੂਹਾਨੀ ਤਰੱਕੀ ਲਈ ਵੈਸ਼ਨੋ ਭੋਜਨ ਅਪਨਾਉਣ ਅਤੇ ਨਸ਼ਿਆਂ ਤੋਂ ਪ੍ਰਹੇਜ਼ ਕਰਨ ਦੇ ਨਿਯਮ ਉੱਤੇ ਦ੍ਰਿੜ੍ਹਤਾ ਨਾਲ ਅਮਲ ਕਰਨਾ ਜ਼ਰੂਰੀ ਹੈ। ਬਿਨਾ ਮਾਸ, ਮੱਛੀ ਅਤੇ ਨਸ਼ਿਆਂ ਦੇ ਤਿਆਗ ਦੇ ਰੂਹਾਨੀ ਤਰੱਕੀ ਕਰ ਸਕਣਾ ਕਠਿਨ ਹੀ ਨਹੀਂ ਅਸੰਭਵ ਹੈ। ਅਸੀਂ ਰਾਧਾਸੁਆਮੀ ਸਤਿਸੰਗ ਬਿਆਸ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਨੂੰ ਏਨੀਆਂ ਭਾਸ਼ਾਵਾਂ ਵਿਚ ਛਪਵਾਉਣ ਅਤੇ ਇਸਨੂੰ ਲਾਗਤ ਤੋਂ ਵੀ ਅੱਧੀ ਕੀਮਤ ਉੱਤੇ ਪਾਠਕਾਂ ਤਕ ਪੁਚਾਉਣ ਦਾ ਪ੍ਰਬੰਧ ਕੀਤਾ ਹੈ। ਅਸੀਂ ਵਿਅਕਤੀਗਤ ਉੱਦਮ ਨਾਲ ਕਦੇ ਵੀ ਇਸ ਤਰ੍ਹਾਂ ਨਹੀਂ ਸੀ ਕਰ ਸਕਦੇ।

ਪੁਸਤਕ ਦੇ ਸਤਵੇਂ ਅਤੇ ਸੋਧੇ ਹੋਏ ਸੰਸਕਰਣ ਵਿਚ ਨ ਕੇਵਲ ਛਪਵਾਈ ਦੀਆਂ ਅਸ਼ੁੱਧੀਆਂ ਹੀ ਦੂਰ ਕੀਤੀਆਂ ਗਈਆਂ ਹਨ ਸਗੋਂ ਇਸ ਵਿਚ ਕੁਝ ਵਾਧੇ ਵੀ ਕੀਤੇ ਗਏ ਹਨ। ਪੰਜਵੇਂ ਸੰਸਕਰਣ ਵਿਚ ਸ਼ਾਮਲ ਕੀਤੇ ਗਏ ਲੇਖ : 'ਸੰਤ-ਮਤ ਅਤੇ ਵੈਸ਼ਨੋ ਭੋਜਨ' ਵਿਚ ਹੋਰ ਵਿਚਾਰ ਸ਼ਾਮਲ ਕਰ ਦਿੱਤੇ ਗਏ ਹਨ। ਤਿੰਨ ਨਵੇਂ ਲੇਖ 'ਮੀਰਦਾਦ ਅਤੇ ਮਾਸਾਹਾਰੀ ਭੋਜਨ', 'ਸੰਤ ਕਬੀਰ, ਗੁਰੂ ਰਵਿਦਾਸ ਤੇ ਮਾਸ-ਸ਼ਰਾਬ' ਅਤੇ 'ਦਰੀਆ-ਸਾਹਿਬ ਅਤੇ ਮਾਸ-ਸ਼ਰਾਬ'



Namdhari Elibrary NamdhariElibrary@gmail.com

ਸ਼ਾਮਲ ਕਰ ਦਿੱਤੇ ਗਏ ਹਨ। ਇਸ ਤੋਂ ਬਿਨਾ ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਵਿਚੋਂ 'ਮੱਕੇ, ਮਦੀਨੇ ਦੀ ਗੋਸ਼ਟ' ਦੇ ਆਧਾਰ ਤੇ ਇਕ ਨਵਾਂ ਲੇਖ ਜੋੜ ਦਿੱਤਾ ਗਿਆ ਹੈ।

ਪਿਛਲੇ ਸੰਸਕਰਣਾਂ ਵਿਚ ਛੋਟੇ ਟਾਈਪ ਵਿਚ ਛਪਵਾਈ ਗਈ ਸਾਰੀ ਸਮਗਰੀ ਨੂੰ ਮੋਟੇ ਟਾਈਪ ਵਿਚ ਕਰ ਦਿੱਤਾ ਗਿਆ ਹੈ ਤਾਂ ਜੋ ਬਜ਼ੁਰਗਾਂ ਨੂੰ ਪੁਸਤਕ ਪੜ੍ਹਨ ਵਿਚ ਸਹੂਲਤ ਰਹੇ। ਛਪਵਾਈ ਦੀ ਦ੍ਰਿਸ਼ਟੀ ਤੋਂ ਹੋਰ ਵੀ ਕਈ ਸੁਧਾਰ ਕਰ ਦਿੱਤੇ ਗਏ ਹਨ, ਜਿਨ੍ਹਾਂ ਨਾਲ ਪੁਸਤਕ ਦੀ ਉਪਯੋਗਤਾ ਵਿਚ ਵਾਧਾ ਹੋ ਜਾਵੇਗਾ।

ਇਸ ਪੁਸਤਕ ਦੀ ਤਿਆਰੀ ਪਿੱਛੇ ਮੂਲ ਜਗਿਆਸਾ ਇਹ ਸੀ ਕਿ ਜਿਸ ਤਰ੍ਹਾਂ ਬਾਕੀ ਸਭ ਧਰਮਾਂ ਦੇ ਮਹਾਤਮਾਵਾਂ ਨੇ ਦਇਆ, ਖਿਮਾ ਅਤੇ ਅਹਿੰਸਾ ਉੱਤੇ ਜ਼ੋਰ ਦਿੱਤਾ ਹੈ ਕੀ ਸਿੱਖ ਗੁਰੂ ਸਾਹਿਬਾਨ ਨੇ ਵੀ ਉਸੇ ਤਰ੍ਹਾਂ ਇਨ੍ਹਾਂ ਮਾਨਵੀ ਗੁਣਾਂ ਦਾ ਉਪਦੇਸ਼ ਦਿੱਤਾ ਹੈ? ਜੇ ਗੁਰੂ ਸਾਹਿਬਾਨ ਦਾ ਵੀ ਇਹੀ ਉਪਦੇਸ਼ ਹੈ ਤਾਂ ਕੀ ਉਨ੍ਹਾਂ ਨੇ ਮਾਸ ਖਾਣ ਦੀ—ਜਿਹੜੀ ਗੱਲ ਕਿ ਪ੍ਰੇਮ, ਦਇਆ, ਅਹਿੰਸਾ ਦੇ ਸਿੱਧਾਂਤਾਂ ਨਾਲ ਬਿਲਕੁਲ ਮੇਲ ਨਹੀਂ ਖਾਂਦੀ—ਆਗਿਆ ਦਿੱਤੀ ਹੈ? ਇਸਦੇ ਨਾਲ ਹੀ ਇਹ ਪ੍ਰਸ਼ਨ ਜੁੜਿਆ ਹੋਇਆ ਹੈ ਕਿ ਕੀ ਧਰਮ-ਪ੍ਰੇਮੀ, ਪਰਮਾਰਥ ਵਿੱਚ ਰੁਚੀ ਰੱਖਣ ਵਾਲੇ ਅਤੇ ਆਤਮਿਕ-ਕਲਿਆਣ ਦੇ ਚਾਹਵਾਨ ਜਗਿਆਸੂ ਲਈ ਮਾਸ ਖਾਣਾ ਵਾਜਬ ਹੋ ਸਕਦਾ ਹੈ? ਇਨ੍ਹਾਂ ਪ੍ਰਸ਼ਨਾਂ ਨੂੰ ਮੁੱਖ ਰੱਖ ਕੇ, ਕੁਝ ਵਿਦਵਾਨਾਂ ਨਾਲ ਖੁੱਲ੍ਹੇ ਦਿਲ ਨਾਲ ਚਰਚਾ ਕੀਤੀ ਗਈ ਅਤੇ ਸਿੱਟੇ ਵਜੋਂ ਇਸ ਪੁਸਤਕ ਦਾ ਨਿਰਮਾਣ ਹੋਇਆ।

ਇਸੇ ਅਰਸੇ ਵਿੱਚ ਡਾ: ਗੰਡਾ ਸਿੰਘ ਦੁਆਰਾ ਸੰਪਾਦਿਤ ਅਤੇ ਪੰਜਾਬੀ ਯੂਨੀਵਰਸਿਟੀ ਦੁਆਰਾ ਛਾਪੀ ਗਈ ਪੁਸਤਕ 'ਹੁਕਮਨਾਮੇ' ਵਿੱਚ ਪ੍ਰਾਪਤ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਬਾਬਾ ਬੰਦਾ ਬਹਾਦਰ ਦੇ ਹੁਕਮਨਾਮਿਆਂ ਵੱਲ ਧਿਆਨ ਗਿਆ। ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਾਪਤ ਬਾਣੀ ਦੇ ਅਧਿਐਨ ਅਤੇ ਇਨ੍ਹਾਂ ਹੁਕਮਨਾਮਿਆਂ ਵਿੱਚ ਪ੍ਰਾਪਤ ਗੁਰੂ ਸਾਹਿਬ ਅਤੇ ਬਾਬਾ ਬੰਦਾ ਬਹਾਦਰ ਦੇ ਸਪਸ਼ਟ ਹੁਕਮ ਤੋਂ, ਇਸ ਪੁਸਤਕ ਦੇ ਲੇਖਕਾਂ ਦੇ ਮਨ ਵਿੱਚ ਕੋਈ ਸ਼ੰਕਾ ਨਾ ਰਿਹਾ। ਉਹ ਇਸ ਨਿਸ਼ਚਿਤ ਸਿੱਟੇ ਉੱਤੇ ਪਹੁੰਚ ਗਏ ਕਿ ਗੁਰੂ ਸਾਹਿਬ ਦੀ ਸਿੱਖਿਆ ਅਨੁਸਾਰ ਮਾਸ ਖਾਣਾ ਹਰ ਤਰ੍ਹਾਂ ਗ਼ਲਤ ਹੈ। ਨਿਰਸੰਦੇਹ ਗੁਰੂ ਸਾਹਿਬਾਨ ਨੇ ਇਸਦੀ ਮਨਾਹੀ ਕੀਤੀ ਹੈ। 'ਮਨਿ ਸੰਤੋਖੁ ਸਰਬ ਜੀਅ ਦਇਆ'

Namdhari Elibrary NamdhariElibrary@gmail.com

(ਆਦਿ ਗ੍ਰੰਥ, ਪੰ. 299) ਦਾ ਉਪਦੇਸ਼ ਕਰਨ ਵਾਲੇ ਇਹ ਸੰਤ ਕਦੇ ਵੀ ਮਾਸ ਖਾਣ ਵਰਗੇ ਨਿਰਦਈ ਕਰਮ ਦੀ ਆਗਿਆ ਨਹੀਂ ਸਨ ਦੇ ਸਕਦੇ। ਇਤਿਹਾਸਿਕ ਦ੍ਰਿਸ਼ਟੀ ਤੋਂ ਗੁਰੂ ਹਰਿ ਗੋਬਿੰਦ ਸਾਹਿਬ ਦੇ ਹੁਕਮਨਾਮਿਆਂ ਅਤੇ ਬਾਬਾ ਬੰਦਾ ਬਹਾਦਰ ਦੇ ਹੁਕਮਨਾਮੇ ਤੋਂ ਬਿਨਾ ਮੁਹਸਨ ਫ਼ਾਨੀ ਦੀ ਪ੍ਰਸਿੱਧ ਫ਼ਾਰਸੀ ਰਚਨਾ 'ਦਬਿਸਤਾਨੇ-ਮਜ਼ਾਹਬ' ਦੀ ਭਾਰੀ ਮਹੱਤਤਾ ਹੈ।[1] ਇਸੇ ਤਰ੍ਹਾਂ ਭਾਈ ਗੁਰਦਾਸ ਦੀ ਬਾਣੀ ਵਿੱਚ ਬਾਰ-ਬਾਰ ਮਾਸ ਖਾਣ ਦੀ ਮਨਾਹੀ ਕੀਤੀ ਗਈ ਹੈ ਅਤੇ ਗੁਰੂ ਘਰ ਦੇ ਲੰਗਰ ਵਿੱਚ ਸਦੀਆਂ ਤੋਂ ਚੱਲੀ ਆ ਰਹੀ ਸ਼ੁੱਧ ਵੈਸ਼ਨੋ ਭੋਜਨ ਦੀ ਪਰੰਪਰਾ ਵੀ ਧਿਆਨ ਦੀ ਮੰਗ ਕਰਨ ਵਾਲਾ ਤੱਥ ਹੈ।

ਇੱਕ ਹੋਰ ਮਹੱਤਵ-ਪੂਰਨ ਇਤਿਹਾਸਿਕ ਪ੍ਰਮਾਣ ਯੂ. ਪੀ. ਵਿੱਚ ਅਠ੍ਹਾਰਵੀਂ-ਉੱਨਵੀਂ ਸਦੀ (1763-1843) ਵਿੱਚ ਹੋਏ ਪ੍ਰਸਿੱਧ ਸੰਤ ਤੁਲਸੀ ਸਾਹਿਬ ਦੀ 'ਘਟ ਰਾਮਾਇਣ' ਵਿਚੋਂ ਪ੍ਰਾਪਤ ਹੋਇਆ ਹੈ। ਤੁਲਸੀ ਸਾਹਿਬ ਨੇ ਗੁਰੂ ਨਾਨਕ ਸਾਹਿਬ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਉਪਦੇਸ਼ ਦੋਹਾਂ ਉੱਤੇ ਪ੍ਰਕਾਸ਼ ਪਾਇਆ ਹੈ। ਗੁਰੂ ਸਾਹਿਬ ਬਾਰੇ ਆਪ ਕਹਿੰਦੇ ਹਨ : ਗੁਰੂ ਨਾਨਕ ਦੇਵ ਜੀ ਉੱਚ ਕੋਟੀ ਦੇ ਮਹਾਨ ਸੰਤ ਸਨ। ਉਨ੍ਹਾਂ ਨੇ ਜੋ ਕੁਝ ਕਿਹਾ ਹੈ ਸਤਿ ਅਤੇ ਪ੍ਰਮਾਣਿਕ ਹੈ। ਉਨ੍ਹਾਂ ਦੀ ਬਾਣੀ ਮਾਨੋਂ ਪਰਮੇਸ਼ਰ ਦੇ ਮੁਖਾਰਬਿੰਦ ਵਿੱਚੋਂ ਨਿਕਲੀ ਬਾਣੀ ਹੈ। ਉਨ੍ਹਾਂ ਨੇ ਅਗੰਮ ਦੇ ਜੋ ਭੇਦ ਖੋਲ੍ਹੇ ਹਨ, ਕੋਈ ਵਿਰਲਾ ਵਿਅਕਤੀ ਹੀ ਉਨ੍ਹਾਂ ਨੂੰ ਪੂਰੀ ਤਰ੍ਹਾਂ ਸਮਝ ਸਕਦਾ ਹੈ। ਗੁਰੂ ਨਾਨਕ ਸਾਹਿਬ ਨੇ ਆਪੇ ਦੀ ਪਛਾਣ ਕੀਤੀ ਅਤੇ ਸੁਰਤਿ ਦੇ ਨਿਜ-ਘਰ ਪਹੁੰਚੇ। ਆਪ ਸ਼ਬਦ ਮਾਰਗ ਉੱਤੇ ਚੱਲ ਕੇ ਅਗੰਮ ਦੇਸ਼ ਪਹੁੰਚੇ। ਆਪ ਅਗੰਮ, ਅਪਾਰ ਸੁਆਮੀ ਹਨ, ਮੈਂ ਤੁਲਸੀ ਬਾਰੰ-ਬਾਰ ਉਨ੍ਹਾਂ ਨੂੰ ਨਮਸਕਾਰ ਕਰਦਾ ਹਾਂ :

ਸਾਹਿਬ ਨਾਨਕ ਸੰਤ ਨਿਦਾਨਾ। ਜੋ ਕੁਛ ਕਹਨਿ ਕਹੀ ਪਰਮਾਨਾ।
ਖੁਦ ਸਾਹਿਬ ਨਾਨਕ ਮੁਖ ਬਾਨੀ। ਕਹੀ ਅਗੰਮ ਕੋਈ ਬਿਰਲਾ ਜਾਨੀ।
ਵੈ ਪਹੁੰਚੇ ਚੜ੍ਹਿ ਸੁਰਤਿ ਨਿਸਾਨੇ। ਸ਼ਬਦ ਬੇਧਿ ਗਏ ਅਗਮ ਠਿਕਾਨੇ।
ਵੈ ਸਵਾਮੀ ਗਤਿ ਅਗਮ ਅਪਾਰਾ। ਤੁਲਸੀ ਬੰਦੈ ਬਾਰੰਬਾਰਾ।

**(ਘਟ ਰਾਮਾਇਣ, ਭਾਗ 2 ਪੰਨਾ 124)**

---

1. ਮੁਹਸਨ ਫ਼ਾਨੀ ਨੇ ਗੁਰੂ ਨਾਨਕ ਸਾਹਿਬ ਅਤੇ ਗੁਰੂ ਅਰਜਨ ਦੇਵ ਜੀ ਦੋਹਾਂ ਦੁਆਰਾ ਆਪਣੇ ਸਿਖ-ਸੇਵਕਾਂ ਨੂੰ ਮਾਸ ਖਾਣ ਦੀ ਮਨਾਹੀ ਕੀਤੇ ਜਾਣ ਦਾ ਜ਼ਿਕਰ ਕੀਤਾ ਹੈ। ਦੇਖੋ ਇਸੇ ਪੁਸਤਕ ਦਾ ਪੰਨਾ 72.

Namdhari Elibrary NamdhariElibrary@gmail.com

ਇਸ ਤੋਂ ਪਤਾ ਲੱਗਦਾ ਹੈ ਕਿ ਤੁਲਸੀ ਸਾਹਿਬ ਨੂੰ ਗੁਰੂ ਸਾਹਿਬ ਪ੍ਰਤੀ ਕਿੰਨੀ ਭਾਰੀ ਸ਼ਰਧਾ ਸੀ। ਇਤਿਹਾਸਿਕ ਦ੍ਰਿਸ਼ਟੀ ਤੋਂ ਵੀ ਆਪ ਗੁਰੂ ਸਾਹਿਬਾਨ ਦੇ ਨਿਕਟਵਰਤੀ ਸਨ ਅਤੇ ਆਪ ਦੀ ਬਾਣੀ ਤੋਂ ਇਹ ਵੀ ਇਸ਼ਾਰਾ ਮਿਲਦਾ ਹੈ ਕਿ ਆਪ ਨੂੰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਬਾਰੇ ਡੂੰਘੀ ਜਾਣਕਾਰੀ ਸੀ। ਜੀਵ-ਹੱਤਿਆ ਅਤੇ ਮਾਸ ਖਾਣ ਬਾਰੇ ਗੁਰੂ ਸਾਹਿਬ ਦੇ ਵਿਚਾਰ ਸਮਝਾਉਂਦੇ ਹੋਏ ਤੁਲਸੀ ਸਾਹਿਬ ਕਹਿੰਦੇ ਹਨ : ਗੁਰੂ ਨਾਨਕ ਸਾਹਿਬ ਪਰਮ-ਦਿਆਲੂ ਸਨ। ਉਨ੍ਹਾਂ ਨੇ ਗ੍ਰੰਥ ਸਾਹਿਬ ਵਿੱਚ ਜੀਵ-ਹੱਤਿਆ ਦੀ ਆਗਿਆ ਨਹੀਂ ਦਿੱਤੀ। ਇਹ ਸੁਆਰਥੀ ਲੋਕਾਂ ਦਾ ਜੀਭ ਦੇ ਚਸਕੇ ਅਤੇ ਪੇਟ ਖ਼ਾਤਰ ਚਲਾਇਆ ਹੋਇਆ ਰਵਾਜ ਹੈ। ਜੋ ਵਿਅਕਤੀ ਜੀਵ-ਹੱਤਿਆ ਕਰਦੇ ਹਨ ਅਤੇ ਜੀਵਾਂ ਦਾ ਮਾਸ ਖਾਂਦੇ ਹਨ, ਉਨ੍ਹਾਂ ਦੀਆਂ ਕੁਲਾਂ ਨਰਕਾਂ ਨੂੰ ਜਾਂਦੀਆਂ ਹਨ। ਗੁਰੂ ਨਾਨਕ ਸਾਹਿਬ ਨੇ ਗ੍ਰੰਥ ਸਾਹਿਬ ਵਿੱਚ ਆਏ ਆਪਣੇ ਸ਼ਬਦਾਂ ਵਿੱਚ ਮਾਸ ਖਾਣ ਦਾ ਅਸੂਲ ਪਰਵਾਨ ਨਹੀਂ ਕੀਤਾ ਅਤੇ ਮਾਸ ਖਾਣ ਦੀ ਆਗਿਆ ਨਹੀਂ ਦਿੱਤੀ :

ਨਾਨਕ ਸਾਹਿਬ ਬੜੇ ਦਯਾਲਾ। ਜੀਵ ਹਤਨ ਗਰੰਥਨ ਨਹੀਂ ਡਾਲਾ।
ਯੇ ਸਬ ਰੀਤ ਸਵਾਦ ਕੀ ਲਾਰੀ। ਸਵਾਰਥ ਜਿਭਯਾ ਪੇਟ ਸੰਵਾਰੀ।
(ਉਹੀ, ਪੰ. 149)

ਜੀਵ ਕੋ ਮਾਰਿ ਮਾਸ ਜੋ ਖਾਈ। ਪੁਰਖਾ ਤਾਸ ਨਰਕ ਮੇਂ ਜਾਈ।
ਨਾਨਕ ਗ੍ਰੰਥ ਮੇਂ ਨਹੀਂ ਬਖਾਨਾ। ਸ਼ਬਦ ਮਾਸ ਨਹੀਂ ਕੀਨ੍ਹ ਬਿਧਾਨਾ।
(ਉਹੀ, ਪੰ. 152)

ਇਸ ਖੋਜ ਦੇ ਦੌਰਾਨ ਕੁਝ ਹੋਰ ਧਰਮਾਂ ਦੇ ਮਹਾਤਮਾਵਾਂ ਦੇ ਸੰਦੇਸ਼, ਉਪਦੇਸ਼ ਅਤੇ ਪੂਰਬ ਤੇ ਪੱਛਮ ਦੇ ਕਈ ਵਿਦਵਾਨਾਂ, ਚਿੰਤਕਾਂ ਦੇ ਵਿਚਾਰ ਵੀ ਸਾਹਮਣੇ ਆਏ, ਜਿਨ੍ਹਾਂ ਵਿੱਚੋਂ ਕੁਝ ਅੰਸ਼ ਇਸ ਪੁਸਤਕ ਵਿੱਚ ਸ਼ਾਮਲ ਕਰ ਲਏ ਗਏ।

ਅੱਜ ਸੰਸਾਰ ਦੇ ਲੱਗ-ਪਗ ਸਭ ਦੇਸ਼ਾਂ ਵਿੱਚ ਵੈਸ਼ਨੋ ਭੋਜਨ ਅਪਨਾਉਣ ਵਾਲੇ ਲੋਕਾਂ ਦੀ ਗਿਣਤੀ ਦਿਨੋ-ਦਿਨ ਵਧ ਰਹੀ ਹੈ। ਧਰਮ, ਮਾਨਵਤਾ, ਅਰੋਗਤਾ, ਲੰਮੀ-ਉਮਰ, ਚਿਕਿਤਸਾ (ਦਵਾ-ਦਾਰੂ) ਆਦਿ ਦੀ ਦ੍ਰਿਸ਼ਟੀ ਤੋਂ ਮਾਸ ਮੱਛੀ, ਆਂਡੇ, ਆਦਿ ਨੂੰ ਤਿਆਗਣ ਅਤੇ ਦਾਲ, ਸਬਜ਼ੀਆਂ, ਅਨਾਜ ਅਪਨਾਉਣ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ। ਆਧੁਨਿਕ ਜੁਗ ਦੇ ਚਿਕਿਤਸਾ-ਸ਼ਾਸਤਰੀਆਂ, ਡਾਕਟਰਾਂ ਅਤੇ ਸਰੀਰ ਦੀ ਦੇਖ-ਭਾਲ ਜਾਂ ਸੰਭਾਲ ਕਰਨ ਵਾਲੇ ਹੋਰ ਕਈ ਕਿਸਮ ਦੇ ਮਾਹਰਾਂ ਵਿੱਚ ਸੈਂਕੜੇ ਵਿਦਵਾਨ ਵੈਸ਼ਨੋ ਭੋਜਨ ਦੀ

Namdhari Elibrary NamdhariElibrary@gmail.com

ਮਹੱਤਤਾ ਅਤੇ ਆਵੱਸ਼ਕਤਾ ਸਵੀਕਾਰ ਕਰਨ ਲੱਗ ਪਏ ਹਨ। ਸੰਸਾਰ ਭਰ ਵਿੱਚ 'ਕੁਦਰਤੀ ਇਲਾਜ' (Nature-Cure) ਦੇ ਮਾਹਰ, ਮਾਸ, ਮੱਛੀ ਆਦਿ ਦੀ ਵਰਤੋਂ ਨੂੰ ਬਹੁਤ ਹਾਨੀਕਾਰਕ ਮੰਨਦੇ ਹਨ। ਇਸ ਪੁਸਤਕ ਦਾ ਉਦੇਸ਼ ਸਿਹਤ, ਤੰਦਰੁਸਤੀ, ਬੀਮਾਰੀ, ਰੋਗਾਂ ਦੇ ਇਲਾਜ, ਲੰਮੀ-ਉਮਰ ਆਦਿ ਦੀ ਦ੍ਰਿਸ਼ਟੀ ਤੋਂ ਵੈਸ਼ਨੋ ਭੋਜਨ ਦੀ ਮਹੱਤਤਾ ਸਿੱਧ ਕਰਨਾ ਨਹੀਂ। ਇਸ ਵਿੱਚ ਮੂਲ ਤੌਰ ਤੇ ਧਾਰਮਿਕ, ਅਧਿਆਤਮਕ ਅਤੇ ਮਾਨਵੀ ਦ੍ਰਿਸ਼ਟੀ ਤੋਂ ਵੈਸ਼ਨੋ ਅਤੇ ਮਾਸਾਹਾਰੀ ਭੋਜਨ ਬਾਰੇ ਵਿਚਾਰ ਕੀਤਾ ਗਿਆ ਹੈ।

ਨਿਰੋਲ ਰੂਹਾਨੀਅਤ ਦਾ ਪ੍ਰਚਾਰ ਕਰਨ ਵਾਲੇ ਹਰ ਮਹਾਤਮਾ ਨੇ ਜੀਵ-ਹੱਤਿਆ ਅਤੇ ਅਹਿੰਸਾ ਉੱਤੇ ਜ਼ੋਰ ਦਿੱਤਾ ਹੈ ਅਤੇ ਸਾਤਵਿਕ ਵੈਸ਼ਨੋ ਭੋਜਨ ਦਾ ਉਪਦੇਸ਼ ਦਿੱਤਾ ਹੈ। ਕਰਮ-ਸਿੱਧਾਂਤ ਅਤੇ ਆਵਾਗੌਣ ਵਿੱਚ ਵਿਸ਼ਵਾਸ਼ ਰੱਖਣ ਵਾਲੇ ਮਹਾਤਮਾਵਾਂ ਨੇ ਤਾਂ ਬਹੁਤ ਸਖ਼ਤੀ ਨਾਲ ਅਹਿੰਸਾ ਉੱਤੇ ਬਲ ਦਿੱਤਾ ਹੈ ਅਤੇ ਜੀਵ-ਹੱਤਿਆ ਅਤੇ ਮਾਸ ਖਾਣ ਦੀ ਜ਼ਬਰਦਸਤ ਵਿਰੋਧਤਾ ਕੀਤੀ ਹੈ।[1] ਪਰੰਤੂ ਸਮਾਂ ਬੀਤਣ ਨਾਲ ਇਨ੍ਹਾਂ ਮਹਾਤਮਾਵਾਂ ਦੀ ਨਿਰੋਲ ਰੂਹਾਨੀ ਤਾਲੀਮ ਅਤੇ ਨਿਰਮਲ ਰਹਿਣੀ ਦੇ ਉਪਦੇਸ਼ਾਂ, ਆਦੇਸ਼ਾਂ ਵਿੱਚ ਮਿਲਾਵਟ ਹੁੰਦੀ ਗਈ ਅਤੇ ਉਨ੍ਹਾਂ ਦੇ ਪੈਰੋਕਾਰ ਉਨ੍ਹਾਂ ਦੁਆਰਾ ਅਪਣਾਏ ਅਤੇ ਪਰਚਾਏ ਗਏ ਮਹਾਨ ਸਿੱਧਾਂਤਾਂ ਨੂੰ ਭੁੱਲਦੇ ਗਏ। ਜਿਨ੍ਹਾਂ ਧਰਮਾਂ ਦੀ ਸਿੱਖਿਆ ਦੀ ਮੂਲ ਬੁਨਿਆਦ ਹੀ ਜੀਵ-ਦਇਆ, ਅਹਿੰਸਾ ਅਤੇ ਵੈਸ਼ਨੋ ਭੋਜਨ ਸੀ, ਉਨ੍ਹਾਂ ਦੇ ਹੀ ਪੈਰੋਕਾਰ ਹਿੰਸਾ ਅਤੇ ਮਾਸਾਹਾਰ ਵਿੱਚ ਪ੍ਰਵੇਸ਼ ਹੋਣ ਲੱਗ ਪਏ। ਘਟ ਘਟ ਵਿੱਚ ਪਰਮੇਸ਼ਰ ਦੇ ਹੋਣ[2] ਦੇ ਉਪਦੇਸ਼ ਵਿੱਚ ਵਿਸ਼ਵਾਸ ਰੱਖਣ ਵਾਲੇ ਵਿਅਕਤੀਆਂ ਨੂੰ ਵੀ ਧਰਮ ਦੇ ਨਾਂ ਉੱਤੇ ਜ਼ੁਲਮ ਕਰਨ ਅਤੇ ਹਿੰਸਾਵਾਦੀ ਮਾਰਗ ਅਪਨਾਉਣ ਵਿੱਚ ਸੰਕੋਚ ਨਾ ਰਿਹਾ। ਪਰ ਜਿਨ੍ਹਾਂ ਲੋਕਾਂ ਦਾ 'ਸਭ ਘਟ ਤਿਸਕੇ ਸਭ ਤਿਸਕੇ ਠਾਉ' (ਆਦਿ ਗ੍ਰੰਥ, ਪੰ. 284) ਮਹਾਂ-ਵਾਕ ਵਿੱਚ ਪੂਰਨ ਵਿਸ਼ਵਾਸ ਹੈ, ਉਹ

---

1. ਗੁਰੂ ਸਾਹਿਬਾਨ ਨੇ ਕਰਮ ਸਿੱਧਾਂਤ ਅਤੇ ਆਵਾਗੌਣ ਨੂੰ ਨਾ ਸਿਰਫ ਸਵੀਕਾਰ ਹੀ ਕੀਤਾ ਹੈ ਸਗੋਂ 'ਕਰਮ ਅਤੇ ਫਲ' ਦੇ ਨਿਯਮ ਨੂੰ ਸ੍ਰਿਸ਼ਟੀ ਸੰਚਾਲਨ ਦਾ ਮੂਲ ਆਧਾਰ ਮੰਨਿਆ ਹੈ। ਦੇਖੋ ਗੁਰੂ ਨਾਨਕ ਸਾਹਿਬ ਦੇ 'ਜਪੁ' ਵਿੱਚ ਧਰਮ ਖੰਡ ਦਾ ਵਰਣਨ।

2. (ੳ) ਘਟ ਘਟ ਅੰਤਰਿ ਬ੍ਰਹਮੁ ਲੁਕਾਇਆ—...। (ਆਦਿ ਗ੍ਰੰਥ, ਪੰ. 597)
(ਅ) ਘਟ ਘਟ ਮਹਿ ਹਰਿ ਜੂ ਬਸੈ......। (ਉਹੀ, ਪੰ. 1426)
(ੲ) ਘਟ ਘਟ ਵਾਸੀ ਆਪਿ......। (ਉਹੀ, ਪੰ. 458)

Namdhari Elibrary NamdhariElibrary@gmail.com

ਸਦਾ ਹੀ ਮਾਸ ਆਦਿ ਹਰ ਤਰ੍ਹਾਂ ਦੇ ਹਿੰਸਕ ਅਤੇ ਤਾਮਸੀ ਭੋਜਨ ਤੋਂ ਦੂਰ ਰਹੇ ਹਨ ਅਤੇ ਅੱਜ ਵੀ ਦੂਰ ਹਨ।

ਈਸਾਈ ਧਰਮ ਵਿੱਚ ਅੱਜ ਵੀ ਅਨੇਕ ਸੰਪਰਦਾਇ ਸ਼ੁੱਧ ਵੈਸ਼ਨੋ ਭੋਜਨ ਕਰਦੇ ਹਨ। ਸੈਵਨਥ ਡੇ ਐਡਵੈਨਟਿਸਟ, ਟ੍ਰੇਪਿਸਟ, ਮੈਥੋਡਿਸਟ, ਰੋਮਨ ਕੈਥੋਲਿਕਾਂ ਵਿੱਚ ਸੇਂਟ ਬੈਨੀਡਿਕਟ ਗਰੁਪ ਦੇ ਲੋਕ ਤੇ ਰੋਜ਼ੀ ਕਰੂਸ਼ੀਅਨ ਆਦਿ ਈਸਾਈ ਧਰਮ ਦੇ ਬਹੁਤ ਸਾਰੇ ਸੰਪਰਦਾਇ, ਅੱਜ ਵੀ ਮਾਸ ਤੋਂ ਪ੍ਰਹੇਜ਼ ਕਰਦੇ ਹਨ ਅਤੇ ਵੈਸ਼ਨੋ ਭੋਜਨ ਉੱਤੇ ਦ੍ਰਿੜ ਹਨ। ਮੁਸਲਮਾਨਾਂ ਵਿੱਚ ਅਨੇਕ ਸੂਫ਼ੀ, ਸੰਤ ਅਤੇ ਪ੍ਰਹੇਜ਼ਗਾਰ ਹੋਏ ਹਨ, ਜਿਨ੍ਹਾਂ ਨੇ ਮਾਸਾਹਾਰ ਤੋਂ ਪ੍ਰਹੇਜ਼ ਉੱਤੇ ਖ਼ਾਸ ਜ਼ੋਰ ਦਿੱਤਾ ਹੈ।

ਭਾਰਤ ਵਿੱਚ ਵੇਦਾਂ-ਸ਼ਾਸਤਰਾਂ ਵਿੱਚ ਭੋਜਨ ਨੂੰ ਤਿੰਨ ਕਿਸਮਾਂ ਵਿੱਚ ਵੰਡਿਆ ਗਿਆ ਹੈ—ਸਾਤਵਿਕ, ਰਾਜਸਿਕ ਅਤੇ ਤਾਮਸਿਕ। ਸਾਤਵਿਕ ਭੋਜਨ ਵਿੱਚ ਫਲ, ਸਬਜ਼ੀਆਂ, ਮੇਵੇ, ਅਨਾਜ, ਦੁੱਧ, ਦਹੀਂ ਆਦਿ ਆਉਂਦੇ ਹਨ। ਰਾਜਸਿਕ ਵਿੱਚ ਕੁੱਝ ਕਿਸਮ ਦੀਆਂ ਦਾਲਾਂ, ਮਿਰਚ-ਮਸਾਲੇ, ਖੱਟੀਆਂ, ਚਟ-ਪਟੀਆਂ ਚੀਜ਼ਾਂ ਅਤੇ ਗਰਮ ਤਾਸੀਰ ਰੱਖਣ ਵਾਲੇ ਭੋਜਨ ਆਉਂਦੇ ਹਨ। ਮਾਸ, ਮੱਛੀ, ਆਂਡੇ ਅਤੇ ਇਨ੍ਹਾਂ ਤੋਂ ਬਣੇ ਪਦਾਰਥ ਤਾਮਸਿਕ ਭੋਜਨ ਹਨ। ਤਾਮਸੀ ਭੋਜਨ ਰਾਖਸ਼ਸੀ ਬਿਰਤੀ ਉਤਪੰਨ ਕਰਦਾ ਹੈ, ਜਿਸ ਕਾਰਨ ਇਸਨੂੰ ਰਾਖਸ਼ਾਂ ਦਾ ਭੋਜਨ ਵੀ ਕਿਹਾ ਗਿਆ ਹੈ। ਪਰਮਾਰਥ ਦੇ ਪ੍ਰੇਮੀਆਂ, ਪ੍ਰਭੂ-ਭਗਤਾਂ, ਆਤਮਾ ਦੇ ਕਲਿਆਣ ਦੀ ਪ੍ਰਬਲ ਇੱਛਾ ਰੱਖਣ ਵਾਲਿਆਂ, ਯੋਗ ਅਤੇ ਪ੍ਰਾਣਾਯਾਮ ਆਦਿ ਦੀ ਸਾਧਨਾ ਕਰਨ ਵਾਲਿਆਂ ਲਈ ਤਾਂ ਵੈਸ਼ਨੋ ਭੋਜਨ ਬਿਲਕੁਲ ਆਵੱਸ਼ਕ ਹੈ।

ਪੱਛਮੀ ਦੇਸ਼ਾਂ ਵਿੱਚ ਸ਼ਾਕਾਹਾਰੀ ਭੋਜਨ, ਸਿਰਫ਼ ਭੋਜਨ ਦਾ ਇੱਕ ਤਰੀਕਾ ਨਾ ਰਹਿ ਕੇ ਇੱਕ ਵਿਚਾਰਧਾਰਾ, ਸਿੱਧਾਂਤ ਅਤੇ ਆਦਰਸ਼ ਦਾ ਰੂਪ ਧਾਰਨ ਕਰ ਗਿਆ ਹੈ, ਜਿਸ ਨੂੰ 'ਵੈਜੀਟੇਰੀਅਨਿਜ਼ਮ' (ਵੈਸ਼ਨੋਵਾਦ) ਦਾ ਨਾਂ ਦਿੱਤਾ ਜਾਂਦਾ ਹੈ। ਇਸ ਧਾਰਾ ਅਨੁਸਾਰ ਵੈਸ਼ਨੋ ਭੋਜਨ ਦਾ ਅਰਥ ਕੇਵਲ ਮਾਸ, ਮੱਛੀ ਆਦਿ ਤੋਂ ਪ੍ਰਹੇਜ਼ ਹੀ ਨਹੀਂ ਸਗੋਂ ਸਭ ਜੀਵਾਂ ਪ੍ਰਤੀ—ਜਿਨ੍ਹਾਂ ਵਿੱਚ ਪਸ਼ੂ-ਪੰਛੀ ਵੀ ਸ਼ਾਮਲ ਹਨ—ਦਇਆ, ਪ੍ਰੇਮ ਅਤੇ ਖਿਮਾ ਦੀ ਭਾਵਨਾ ਜਗਾਉਣਾ ਹੈ। ਮਨੁੱਖ ਹੀ ਨਹੀਂ, ਸਗੋਂ ਪਸ਼ੂ-ਪੰਛੀਆਂ ਦੀ ਹੱਤਿਆ ਅਤੇ ਉਨ੍ਹਾਂ ਉੱਤੇ ਜ਼ੁਲਮ ਦਾ ਵਿਰੋਧ ਸੱਚੀ ਵਿਸ਼ਵ-ਸ਼ਾਂਤੀ ਦੀ ਖੋਜ, ਪਰਸਪਰ ਭ੍ਰਾਤ੍ਰੀ-ਭਾਵ, ਜੀਵ-ਦਇਆ ਆਦਿ ਨੇਕ ਬਿਰਤੀਆਂ ਨੂੰ ਵੈਸ਼ਨੋਵਾਦ ਦਾ ਅੰਗ ਮੰਨਿਆ ਜਾਂਦਾ ਹੈ।

Namdhari Elibrary NamdhariElibrary@gmail.com

ਭਾਰਤ ਹੀ ਨਹੀਂ ਸਭ ਦੇਸ਼ਾਂ ਦੇ ਸੰਤਾਂ-ਮਹਾਤਮਾਵਾਂ ਨੇ ਮਾਨਵਤਾ ਦੀ ਇਸੇ ਡੂੰਘੀ ਭਾਵਨਾ ਨੂੰ ਆਧਾਰ ਅਤੇ ਆਦਰਸ਼ ਬਣਾ ਕੇ ਅਤੇ ਅਧਿਆਤਮਕ ਉੱਨਤੀ ਨੂੰ ਜੀਵਨ ਦਾ ਮੂਲ-ਪ੍ਰਯੋਜਨ ਮੰਨ ਕੇ, ਅਹਿੰਸਾ ਅਤੇ ਵੈਸ਼ਨੋ ਭੋਜਨ ਦਾ ਉਪਦੇਸ਼ ਦਿੱਤਾ ਹੈ। ਅਸਲ ਗੱਲ ਤਾਂ ਇਹ ਹੈ ਕਿ ਜਿੰਨੀ ਵੱਧ ਕਿਸੇ ਮਹਾਤਮਾ ਦੀ ਆਤਮਕ ਉੱਨਤੀ ਅਤੇ ਪਹੁੰਚ ਹੈ ਅਤੇ ਜਿੰਨਾ ਵੱਧ ਉਹ ਪਰਮੇਸ਼ਰ ਦੇ ਨੇੜੇ ਪਹੁੰਚਿਆ ਹੈ, ਉੱਨੀ ਵੱਧ ਦ੍ਰਿੜ੍ਹਤਾ ਨਾਲ ਉਸਨੇ ਅਹਿੰਸਾ, ਦਇਆ ਖਿਮਾ, ਪ੍ਰੇਮ ਅਤੇ ਵੈਸ਼ਨੋ ਭੋਜਨ ਦੇ ਅਸੂਲ ਅਪਣਾਏ ਅਤੇ ਲਾਗੂ ਕੀਤੇ ਹਨ, ਕਿਉਂਕਿ ਪਰਮੇਸ਼ਰ ਦਾ ਪ੍ਰੇਮ ਅਤੇ ਪਰਮੇਸ਼ਰ ਦੀ ਮਖ਼ਲੂਕ ਦਾ ਕਤਲ ਇਕੱਠੇ ਨਹੀਂ ਚੱਲ ਸਕਦੇ।

ਪੁਸਤਕ ਦੀ ਤਿਆਰੀ ਵਿਚ ਸ. ਕਿਰਪਾਲ ਸਿੰਘ ਨਾਰੰਗ, ਸਾਬਕਾ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਨਿਰੰਤਰ ਪ੍ਰੇਮ ਭਰੀ ਅਗਵਾਈ, ਪ੍ਰੇਰਨਾ ਅਤੇ ਸਹਾਇਤਾ ਮਿਲਦੀ ਰਹੀ ਹੈ, ਜਿਸ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ। ਸ਼੍ਰੀ ਵੀਰੇਂਦਰ ਸੇਠੀ, ਡਾ. ਕਿਰਪਾਲ ਸਿੰਘ 'ਖ਼ਾਕ' ਅਤੇ ਪ੍ਰੋ. ਆਰ. ਪੀ ਪ੍ਰੇਮੀ ਜੀ ਨੇ ਵੀ ਸਮੇਂ-ਸਮੇਂ ਅਨੇਕ ਤਰ੍ਹਾਂ ਦੇ ਸੁਝਾਅ ਦਿੱਤੇ ਹਨ ਅਤੇ ਵਿਸ਼ੈ ਸੰਬੰਧੀ ਬਹੁਤ ਸਾਰੀ ਸਾਮਗ੍ਰੀ ਉਪਲਬਧ ਕੀਤੀ ਹੈ। ਅਸੀਂ ਉਨ੍ਹਾ ਦੇ ਸ਼ੁਕਰਗੁਜ਼ਾਰ ਹਾਂ। ਪੁਸਤਕ ਦੇ ਹਿੰਦੀ, ਉਰਦੂ ਅਤੇ ਸਿੰਧੀ ਰੂਪਾਂਤਰਨ ਅਤੇ ਛਪਵਾਈ ਵਿਚ ਜਿਨ੍ਹਾਂ ਵੀਰਾਂ ਅਤੇ ਭੈਣਾਂ ਨੇ ਸਹਾਇਤਾ ਦਿੱਤੀ ਹੈ, ਅਸੀਂ ਉਨ੍ਹਾਂ ਦੇ ਵੀ ਰਿਣੀ ਹਾਂ। ਪੁਸਤਕ ਦੇ ਅੱਠਵੇਂ ਸੰਸਕਰਣ ਦੀ ਸੁਧਾਈ ਅਤੇ ਛਪਵਾਈ ਵਿਚ ਪ੍ਰੋ. ਗਿਆਨ ਚੰਦਰ ਕੌਲ, ਸ: ਦਰਸ਼ਨ ਸਿੰਘ, ਸ਼੍ਰੀ ਗੁਰਬਖ਼ਸ਼ ਰਾਇ ਚਰਾਇਆ ਅਤੇ ਸ਼੍ਰੀ ਲਹਿੰਬਰ ਰਾਮ ਨੇ ਬਹੁਤ ਸਹਾਇਤਾ ਦਿੱਤੀ ਹੈ, ਜਿਸ ਲਈ ਅਸੀਂ ਉਨ੍ਹਾਂ ਦੇ ਮਸ਼ਕੂਰ ਹਾਂ। ਪੁਸਤਕ ਦਾ ਇੰਡੈਕਸ ਪ੍ਰੋ. ਰਾਜਿੰਦਰ ਸਿੰਘ ਬੰਗਾ ਨੇ ਤਿਆਰ ਕੀਤਾ ਹੈ, ਜਿਸ ਲਈ ਅਸੀਂ ਉਨ੍ਹਾਂ ਦੇ ਹਾਰਦਿਕ ਧੰਨਵਾਦੀ ਹਾਂ। ਪਾਠਕਾਂ ਨੇ ਪੁਸਤਕ ਵਿਚ ਜਿਹੜੀ ਦਿਲਚਸਪੀ ਦਿਖਾਈ ਹੈ, ਉਸ ਨਾਲ ਸਾਡੀ ਬਹੁਤ ਹੌਸਲਾ-ਅਫ਼ਜ਼ਾਈ ਹੋਈ ਹੈ।

374-ਆਦਰਸ਼ ਨਗਰ
ਜਲੰਧਰ ਸ਼ਹਿਰ।

ਸੰਤੋਖ ਸਿੰਘ
ਤਿਲਕ ਰਾਜ ਸ਼ੰਗਾਰੀ

Namdhari Elibrary NamdhariElibrary@gmail.com

ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਉ ।
(ਆਦਿ ਗ੍ਰੰਥ, ਪੰ. 322)

ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ।
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ।
(ਆਦਿ ਗ੍ਰੰਥ, ਪੰ. 1377)

ਕਹਤਾ ਹੂੰ ਕਹ ਜਾਤ ਹੂੰ ਕਹਾ ਜੋ ਮਾਨੇ ਹਮਾਰ ।
ਜਾ ਕਾ ਗਲ ਤੁਮ ਕਾਟ ਹੈ ਸੋ ਫਿਰ ਕਾਟ ਤੁਮ੍ਹਾਰ ।
(ਕਬੀਰ ਸਾਹਿਬ)

ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ।
(ਆਦਿ ਗ੍ਰੰਥ, ਪੰ. 332)

ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤ ਲੋਨੁ ।
ਹੇਰਾ ਰੋਟੀ ਕਾਰਨੇ ਗਲਾ ਕਟਾਵੇ ਕਉਨੁ ।
(ਆਦਿ ਗ੍ਰੰਥ, ਪੰ 1374)

"ਖ਼ੁਦਾ ਨੂੰ ਕੁਰਬਾਨੀ ਦਾ ਗੋਸ਼ਤ ਤੇ ਖ਼ੂਨ ਨਹੀਂ ਪਹੁੰਚਦਾ ਬਲਕਿ ਤੁਹਾਡੀ ਔਖੀ ਪ੍ਰਹੇਜ਼ਗਾਰੀ ਪਹੁੰਚਦੀ ਹੈ ।" (ਸੀਰਤਉਲਨਬੀ, ਕੁਰਾਨ ਮਜੀਦ)

"ਜਿਸ ਜੀਵ ਦਾ ਤੁਸਾਂ ਮਾਸ ਤੋੜ ਕੇ ਖਾਧਾ ਹੈ, ਤੁਹਾਨੂੰ ਆਪ ਹੀ ਆਪਣੇ ਮਾਸ ਨਾਲ ਉਸ ਦਾ ਇਵਜ਼ਾਨਾ ਦੇਣਾ ਪਵੇਗਾ । ਜੇ ਤੁਸਾਂ ਕਿਸੇ ਜੀਵ ਦੀ ਹੱਡੀ ਤੋੜੀ ਹੈ, ਤਾਂ ਤੁਹਾਡੀ ਹੱਡੀ ਤੋੜ ਕੇ ਉਸ ਦਾ ਇਵਜ਼ਾਨਾ ਦਿੱਤਾ ਜਾਵੇਗਾ । ਜੇ ਤੁਸਾਂ ਕਿਸੇ ਦੇ ਖ਼ੂਨ ਦਾ ਕਤਰਾ ਡੋਲ੍ਹਿਆ ਹੈ, ਤੁਹਾਨੂੰ ਆਪਣਾ ਖ਼ੂਨ ਦੇ ਕੇ ਉਸਦਾ ਭੁਗਤਾਣ ਕਰਨਾ ਪਵੇਗਾ ।" (ਮੀਰਦਾਦ)

Namdhari Elibrary NamdhariElibrary@gmail.com

# ਹੰਸਾ ਹੀਰਾ ਮੋਤੀ ਚੁਗਣਾ

—ਕਿਰਪਾਲ ਸਿੰਘ ਨਾਰੰਗ

ਜਿਸ ਮਨੁੱਖ ਨੇ ਅਕਾਲਪੁਰਖ ਦੀ ਪ੍ਰਾਪਤੀ ਨੂੰ ਆਪਣਾ ਜੀਵਨ ਆਦਰਸ਼ ਬਣਾਇਆ ਹੋਵੇ, ਜਿਹੜਾ ਇਸ ਆਦਰਸ਼ ਨੂੰ ਹੀ ਧਰਮ ਸਮਝੇ, ਕੀ ਉਸ ਮਨੁੱਖ ਲਈ ਮਾਸ ਖਾਣ ਅਤੇ ਸ਼ਰਾਬ ਪੀਣ ਤੋਂ ਪਰਹੇਜ਼ ਕਰਨਾ ਜ਼ਰੂਰੀ ਹੈ ? ਇਹ ਵਿਚਾਰ ਕਈ ਵਰ੍ਹਿਆਂ ਤੋਂ ਮੇਰੇ ਦਿਮਾਗ਼ ਵਿੱਚ ਚੱਕਰ ਲਾਂਦਾ ਰਿਹਾ ਹੈ। ਇਸ ਵਿਸ਼ੇ ਦੇ ਵੱਖ-ਵੱਖ ਪੱਖਾਂ ਉੱਤੇ ਵਿਦਵਾਨ ਆਗੂ ਆਪਣੀ ਬੁੱਧੀ ਅਨੁਸਾਰ, ਆਪਣੇ-ਆਪਣੇ ਮਤ ਪੇਸ਼ ਕਰਦੇ ਰਹੇ ਹਨ। ਇਸ ਪੱਖ ਤੋਂ ਮੈਂ ਕਈ ਪੁਰਾਤਨ ਧਰਮ ਗ੍ਰੰਥ, ਭਗਤ-ਬਾਣੀ ਤੇ ਗੁਰਬਾਣੀ ਪੜ੍ਹੀ ਤੇ ਘੋਖੀ ਹੈ। ਇਸ ਤੋਂ ਇਲਾਵਾ ਪੱਛਮੀ ਦੇਸ਼ਾਂ ਦੇ ਧਾਰਮਿਕ ਆਗੂਆਂ ਤੇ ਨੇਕ ਪੁਰਸ਼ਾਂ ਦੀਆਂ ਜੀਵਨੀਆਂ ਦਾ ਵੀ ਅਧਿਐਨ ਭਲੀ-ਭਾਂਤ ਕੀਤਾ ਹੈ ਤੇ ਆਮ ਲੋਕਾਂ ਦਾ ਵੀ, ਜਿਨ੍ਹਾਂ ਨੇ ਦੁਨੀਆਂ ਦੇ ਰੰਗ-ਤਮਾਸ਼ਿਆਂ ਵਿੱਚ ਆਪਣਾ ਸਮਾਂ ਬਤੀਤ ਕੀਤਾ। ਇਨ੍ਹਾਂ ਦੋਹਾਂ ਪੱਖਾਂ ਦੇ ਅਧਿਐਨ ਤੋਂ ਬਾਅਦ ਮੈਂ ਇਹ ਮਹਿਸੂਸ ਕੀਤਾ ਹੈ ਕਿ ਸੰਸਾਰ ਵਿੱਚ ਅਜਿਹੇ ਲੋਕਾਂ ਦੀ ਭਰਮਾਰ ਹੈ ਜਿਹੜੇ ਇਸ 'ਰਚਨਾ' ਦਾ ਆਪਣੀ ਮਨ-ਮਰਜ਼ੀ ਅਨੁਸਾਰ ਵੱਧ ਤੋਂ ਵੱਧ ਭੋਗ ਕਰਨਾ ਇਸ ਜੀਵਨ ਦਾ ਮਕਸਦ ਸਮਝਦੇ ਹਨ। ਉਹ ਇਸ ਪਸਾਰੇ ਵਿੱਚ ਬੁਰੀ ਤਰ੍ਹਾਂ ਖਚਿਤ ਹਨ। ਉਨ੍ਹਾਂ ਅੰਦਰ ਨਾ ਤਾਂ ਮਾਲਕ ਦੇ ਮਿਲਣ ਦੀ ਤੜਪ ਹੈ ਅਤੇ ਨਾ ਹੀ ਉਹ ਇਸ ਦੀ ਲੋੜ ਸਮਝਦੇ ਹਨ। ਜਿਨ੍ਹਾਂ ਦਾ ਮਕਸਦ ਹੀ ਇਸ ਰਚਨਾ ਜਾਂ ਵਿਸ਼ੇ-ਵਿਕਾਰਾਂ ਦਾ ਭੋਗ ਹੈ, ਉਹ ਜੋ ਮਰਜ਼ੀ ਖਾਣ ਤੇ ਪੀਣ। ਪਰ ਪਰਮਾਰਥ ਦੇ ਚਾਹਵਾਨ ਉਹ ਦੋਸਤ ਜਾਂ ਸੱਜਣ ਪੁਰਸ਼, ਜਿਨ੍ਹਾਂ ਦੇ ਅੰਦਰ ਮਾਲਕ ਦਾ ਪਿਆਰ ਹੈ, ਮਾਲਕ ਦੇ ਮਿਲਣ ਦੀ ਤੜਪ ਹੈ, ਸਦੀਵੀ ਖੇੜੇ ਦੀ ਭਾਲ ਹੈ, ਜਿਨ੍ਹਾਂ ਵਾਸਤੇ ਧਰਮ ਸਿਰਫ਼ ਵਿਖਾਵਾ ਨਹੀਂ, ਬਲਕਿ ਜਾਨ ਦੀ ਬਾਜ਼ੀ ਹੈ, ਉਨ੍ਹਾਂ ਲੋਕਾਂ ਵਾਸਤੇ ਤਾਂ ਮਾਸ ਖਾਣਾ ਕੀ, ਇੰਦ੍ਰੀਆਂ ਨੂੰ ਪ੍ਰਬਲ ਕਰਨ ਤੇ ਮਨ ਨੂੰ ਇੰਦ੍ਰੀਆਂ ਵੱਲ ਖਿੱਚਣ ਦਾ ਕੰਮ ਕਰਨ ਵਾਲੀ, ਤਨ ਨੂੰ ਪੀੜਨ ਅਤੇ ਮਨ ਵਿੱਚ ਵਿਕਾਰ ਪੈਦਾ ਕਰਨ ਵਾਲੀ ਹਰ ਚੀਜ਼ ਨੂੰ ਤਿਆਗਣਾ ਜ਼ਰੂਰੀ ਹੈ।



Namdhari Elibrary NamdhariElibrary@gmail.com

ਇਸ ਵਿੱਚ ਰੱਤੀ ਸ਼ੱਕ ਨਹੀਂ ਕਿ ਮਾਸ, ਮੱਛੀ, ਆਂਡਾ ਤੇ ਸ਼ਰਾਬ ਰੂਹਾਨੀ ਤਰੱਕੀ ਵਿੱਚ ਰੁਕਾਵਟ ਬਣਨ ਵਾਲੀਆਂ ਵਸਤਾਂ ਹਨ। ਪਰਮਾਰਥ ਕਮਾਉਣ ਦੇ ਚਾਹਵਾਨਾਂ ਨੂੰ ਨਾ ਕੇਵਲ ਮਾਸ, ਮੱਛੀ, ਆਂਡੇ ਆਦਿ ਜੈਸੇ ਤਾਮਸਿਕ ਭੋਜਨ ਦਾ ਹੀ ਬਿਲਕੁਲ ਤਿਆਗ ਕਰਨਾ ਪੈਂਦਾ ਹੈ, ਸਗੋਂ ਸ਼ੁੱਧ ਸਾਤਵਿਕ ਭੋਜਨ ਵੀ ਉਹ ਥੋੜ੍ਹੇ ਤੋਂ ਥੋੜ੍ਹਾ ਲੈਂਦੇ ਹਨ ਤਾਂ ਜੋ ਇੰਦ੍ਰੀਆਂ ਪ੍ਰਬਲ ਨਾ ਹੋਣ। ਗੁਰਬਾਣੀ ਗੁਰਮੁਖਾਂ ਲਈ 'ਅੰਨ-ਪਾਣੀ ਥੋੜ੍ਹਾ ਖਾਇਆ' ਦਾ ਆਦਰਸ਼ ਕਾਇਮ ਕਰਦੀ ਹੈ। ਇੱਕ ਪਹੁੰਚੇ ਹੋਏ ਫ਼ਕੀਰ ਦੇ ਇਹ ਸੁਨਹਿਰੀ ਸ਼ਬਦ ਸਦਾ ਯਾਦ ਰੱਖਣ ਵਾਲੇ ਹਨ, "ਸਰੀਰ ਨੂੰ ਜੀਣ ਵਾਸਤੇ ਬਹੁਤ ਥੋੜ੍ਹੀ ਖ਼ੁਰਾਕ ਦੀ ਲੋੜ ਹੈ—ਜਿੰਨਾ ਇਸ ਸਰੀਰ ਨੂੰ ਥੋੜ੍ਹਾ ਦਿਉਗੇ, ਇਹ ਤੁਹਾਨੂੰ (ਪਰਮਾਰਥ ਵਿੱਚ) ਉੱਨਾ ਵੱਧ ਕੰਮ ਦੇਵੇਗਾ; ਜਿੰਨਾਂ ਇਸ ਨੂੰ ਜ਼ਿਆਦਾ ਦਿਉਗੇ ਇਹ ਤੁਹਾਨੂੰ ਓਨਾ ਥੋੜ੍ਹਾ ਕੰਮ ਦੇਵੇਗਾ ਅਤੇ ਜੇ ਕਿਸੇ ਟਪਲੇ ਜਾਂ ਗ਼ਲਤੀ ਕਾਰਨ ਇਸ ਨੂੰ ਮਾਸ, ਮੱਛੀ ਆਂਡੇ ਦੇ ਚਸਕੇ ਤੇ ਪਾਇਆ ਤਾਂ ਫਿਰ ਇਸ ਤੋਂ ਕੋਈ ਆਸ ਨਾ ਰੱਖੋ।"

ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੀ ਸਤਾਰ੍ਹਵੀਂ ਤੇ ਅਠਾਰ੍ਹਵੀਂ ਪੌੜੀ ਵਿੱਚ ਇਨ੍ਹਾਂ ਦੋਹਾਂ ਕਿਸਮਾਂ ਦੀਆਂ ਬਿਰਤੀਆਂ ਵਾਲੇ ਲੋਕਾਂ ਦਾ ਜ਼ਿਕਰ ਇਨ੍ਹਾਂ ਅਰਥਾਂ ਵਿੱਚ ਕੀਤਾ ਹੈ : "ਇੱਕ ਅਜਿਹੀ ਬਿਰਤੀ ਵਾਲੇ ਇਨਸਾਨ ਹਨ ਜਿਹੜੇ ਦੁਨੀਆਂ ਦੀਆਂ ਲੱਜ਼ਤਾਂ ਵਿੱਚ ਲੀਨ ਹਨ ; ਅਜੇ ਉਹ ਪਰਮਾਰਥੀ ਜੀਵਨ ਵਿੱਚ ਵਿਚਰਨਾ ਨਹੀਂ ਚਾਹੁੰਦੇ ; ਅਗਿਆਨਤਾ ਤੇ ਮਨਮੁੱਖਤਾ ਕਰਕੇ ਦੁਨੀਆਂ ਦੀ ਅਸਲੀਅਤ ਸਮਝੇ ਬਿਨਾਂ ਜ਼ਿੰਦਗੀ ਬਿਤਾ ਰਹੇ ਹਨ।" ਅਠਾਰ੍ਹਵੀਂ ਪਉੜੀ ਵਿੱਚ ਆਪ ਲਿਖਦੇ ਹਨ :

ਅਸੰਖ ਮੂਰਖ ਅੰਧਘੋਰ। ਅਸੰਖ ਚੋਰ ਹਰਾਮਖੋਰ।
ਅਸੰਖ ਅਮਰ ਕਰਿ ਜਾਹਿ ਜੋਰ। ਅਸੰਖ ਗਲ ਵਢ ਹਤਿਆ ਕਮਾਹਿ।
ਅਸੰਖ ਪਾਪੀ ਪਾਪੁ ਕਰਿ ਜਾਹਿ। ਅਸੰਖ ਕੂੜਿਆਰ ਕੂੜੇ ਫਿਰਾਹਿ।
ਅਸੰਥ ਮਲੇਛ ਮਲੁ ਭਖਿ ਖਾਹਿ।

ਦੂਜੇ ਪਾਸੇ ਇਸ ਤੋਂ ਪਹਿਲੇ ਮੁਕਾਬਲੇ ਵਜੋਂ ਸਤਾਰ੍ਹਵੀਂ ਪਉੜੀ ਵਿੱਚ ਗੁਰੂ ਨਾਨਕ ਦੇਵ ਜੀ ਉਨ੍ਹਾਂ ਸਾਧਕਾਂ, ਗੁਰਮੁਖਾਂ, ਸਤੀਆਂ, ਭਗਤਾਂ, ਸੂਰਮਿਆਂ ਤੇ ਮੋਨੀਆਂ ਦਾ ਵਰਣਨ ਕਰਦੇ ਹਨ ਜੋ ਕੂੜ ਅਤੇ ਪਾਪ ਵਾਲੀ ਉੱਪਰ ਦੱਸੀ ਸ਼੍ਰੇਣੀ ਤੋਂ ਵੱਖਰੇ ਹਨ :

Namdhari Elibrary NamdhariElibrary@gmail.com

ਅਸੰਖ ਜਪ ਅਸੰਖ ਭਾਉ। ਅਸੰਖ ਪੂਜਾ ਅਸੰਖ ਤਪ ਤਾਉ।
ਅਸੰਖ ਗਰੰਥ ਮੁਖਿ ਵੇਦ ਪਾਠ। ਅਸੰਖ ਜੋਗ ਮਨਿ ਰਹਹਿ ਉਦਾਸ।
ਅਸੰਖ ਭਗਤ ਗੁਣ ਗਿਆਨ ਵੀਚਾਰ। ਅਸੰਖ ਸਤੀ ਅਸੰਖ ਦਾਤਾਰ।
(ਆਦਿ ਗ੍ਰੰਥ, ਪੰ. 3, 4)*

'ਜਪੁ' ਦੀਆਂ ਇਨ੍ਹਾਂ ਪਉੜੀਆਂ ਤੋਂ ਸਪੱਸ਼ਟ ਹੈ ਕਿ ਮਾਸ ਖਾਣ ਵਾਲਿਆਂ ਨੂੰ ਗੁਰੂ ਨਾਨਕ ਸਾਹਿਬ ਨੇ ਕਿਸ ਸ਼੍ਰੇਣੀ ਵਿੱਚ ਰੱਖਿਆ ਹੈ। ਮੇਰੇ ਸਿੱਖ ਭਰਾ ਕਹਿੰਦੇ ਹਨ ਕਿ ਗ੍ਰੰਥ ਸਾਹਿਬ ਵਿੱਚ ਕਿੱਥੇ ਲਿਖਿਆ ਹੈ ਕਿ 'ਮਾਸ ਨਹੀਂ ਖਾਣਾ' ? ਗੁਰੂ ਗ੍ਰੰਥ ਸਾਹਿਬ ਪਰਮਾਰਥ ਦਾ ਮਹਾਨ ਗ੍ਰੰਥ ਅਤੇ ਮਹਾਂ-ਕੋਸ਼ ਹੈ। ਇਸ ਵਿੱਚ ਉੱਤਮ ਜੀਵਨ ਜਾਚ ਦੇ ਸੁੰਦਰ ਉਪਦੇਸ਼ ਅਤੇ ਇਸ਼ਾਰੇ ਹਨ ਅਤੇ ਇਹ ਉਪਦੇਸ਼ ਤੇ ਇਸ਼ਾਰੇ ਬਿਲਕੁਲ ਸਪੱਸ਼ਟ ਹਨ। 'ਅਸੰਖ ਗਲਵਢ ਹਤਿਆ ਕਮਾਹਿ, ਅਸੰਖ ਪਾਪੀ ਪਾਪੁ ਕਰਿ ਜਾਹਿ' ਦਾ ਮਤਲਬ ਸਾਫ਼ ਹੈ। ਇਨ੍ਹਾਂ ਤੁਕਾਂ ਤੋਂ ਇਹ ਮਤਲਬ ਕਢਣਾ ਕਿ ਸਨੁੱਖਾਂ ਦੀ ਹੱਤਿਆ ਕਰਨ ਦੀ ਤਾਂ ਗੁਰੂ ਗ੍ਰੰਥ ਸਾਹਿਬ ਨੇ ਮਨਾਹੀ ਕੀਤੀ ਹੈ, ਜਾਨਵਰਾਂ ਦੀ ਹੱਤਿਆ ਦੀ ਨਹੀਂ, ਬਾਣੀ ਦੇ ਮਨਮਰਜ਼ੀ ਦੇ ਅਰਥ ਕਢਣਾ ਹੈ। ਗੁਰੂ ਦੀ ਬਾਣੀ ਅਤੇ ਗੁਰੂ ਦੇ ਸ਼ਬਦਾਂ ਦੇ ਜੋ ਸਾਫ਼ ਅਰਥ ਨਿਕਲਦੇ ਹਨ, ਉਹ ਹਰ ਸਿੱਖ ਉੱਤੇ ਲਾਗੂ ਹੁੰਦੇ ਹਨ। ਇਹ ਕਹਿਣਾ ਕਿ ਫਲਾਣੀ ਜਨਮ-ਸਾਖੀ ਵਿੱਚ ਕੁਰੂਕਸ਼ੇਤਰ 'ਚ ਗੁਰੂ ਸਾਹਿਬ ਨੇ ਮਾਸ ਰਿੰਨ੍ਹ ਕੇ ਲੋਕਾਂ ਦੇ ਭਰਮ ਦੂਰ ਕੀਤੇ, ਜਪੁਜੀ ਦੀਆਂ ਤੁਕਾਂ ਦੇ ਵਿਰੁੱਧ ਹੈ ਅਤੇ ਲੋਕਾਂ ਨੂੰ ਇੱਕ ਹੋਰ ਭਾਰੇ ਭਰਮ ਵਿੱਚ ਪਾਉਣ ਦੇ ਤੁਲ ਹੈ। ਇਸ ਲਈ ਇਹ ਸਾਖੀ, ਹੋਰ ਕਈ ਸਾਖੀਆਂ ਵਾਂਙ, ਮੰਨਣ ਯੋਗ ਨਹੀਂ। ਇਸ ਸਾਖੀ ਦੀ ਮਿਸਾਲ ਦੇਣ ਵਾਲੇ ਵੀ ਇਹ ਭੁੱਲ ਜਾਂਦੇ ਹਨ ਕਿ ਜਦ ਢੱਕਣਾ ਚੁੱਕਿਆ ਤਾਂ ਪਤੀਲੇ ਵਿੱਚੋਂ ਮਾਸ ਨਹੀਂ ਖੀਰ ਹੀ ਨਿਕਲੀ ਸੀ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਜਦ ਗੁਰੂ ਅੰਗਦ ਸਾਹਿਬ ਮੁਰਦਾ ਖਾਣ ਲਗੇ ਤਾਂ ਉਥੇ ਮੁਰਦਾ ਨਹੀਂ, ਕੜਾਹ ਪ੍ਰਸ਼ਾਦ ਸੀ।

ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿੱਚ ਇਸ ਗੱਲ ਨੂੰ ਇੱਕ ਹੋਰ ਦ੍ਰਿਸ਼ਟਾਂਤ ਦੇ ਕੇ ਸਪੱਸ਼ਟ ਕਰਦੇ ਹਨ। ਉਹ ਪਰਮਾਤਮਾ ਨਾਲ ਸੱਚਾ ਪਿਆਰ ਕਰਨ ਵਾਲਿਆਂ ਨੂੰ ਸਿੱਖ ਜਾ ਹੰਸ ਨਾਲ ਉਪਮਾ ਦਿੰਦੇ ਹਨ। ਪਰ ਜੋ ਰੱਬ ਦੇ

*ਇਸ ਪੁਸਤਕ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜੋ ਪੰਨੇ ਦਿੱਤੇ ਗਏ ਹਨ, ਉਹ 1430 ਪੰਨੇ ਵਾਲੇ ਛਪੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਮੁਤਾਬਿਕ ਹਨ।

Namdhari Elibrary NamdhariElibrary@gmail.com

ਰੰਗ ਵਿੱਚ ਨਹੀਂ ਰੱਤੇ, ਕਰਮ-ਕਾਂਡ ਨੂੰ ਹੀ ਧਰਮ ਦਾ ਪ੍ਰਮੁੱਖ ਅੰਗ ਮੰਨਦੇ ਹਨ ਉਨ੍ਹਾਂ ਨੂੰ ਬਗਲੇ ਭਗਤ ਕਹਿੰਦੇ ਹਨ। ਹੰਸਾਂ ਤੇ ਬਗਲਿਆਂ ਦੀ ਖ਼ੁਰਾਕ ਨਾ ਕਦੇ ਇੱਕ ਹੋਈ ਹੈ, ਨਾ ਹੋ ਹੀ ਸਕਦੀ ਹੈ। ਹੰਸਾਂ ਦੀ ਖ਼ੁਰਾਕ ਮੋਤੀ ਹੈ ਤੇ ਬਗਲਿਆਂ ਦੀ ਮੱਛੀ ਤੇ ਡੱਡੂ। ਆਪ ਫ਼ਰਮਾਉਂਦੇ ਹਨ :

ਹੰਸਾ ਹੀਰਾ ਮੋਤੀ ਚੁਗਣਾ, ਬਗੁ ਡਡਾ ਭਾਲਣ ਜਾਵੈ।

(ਆਦਿ ਗ੍ਰੰਥ, ਪੰ. 960)

ਆਮ ਲੋਕ ਮਾਸ ਖਾਣ ਬਾਰੇ ਇੱਕ ਵੱਡੀ ਦਲੀਲ ਇਹ ਪੇਸ਼ ਕਰਦੇ ਹਨ ਕਿ ਮਾਸ ਤਾਂ ਸਾਰੀ ਦੁਨੀਆਂ ਖਾਂਦੀ ਹੈ, ਕੀ ਉਹ ਸਾਰੇ ਹੀ ਪਾਪਾਂ ਦੇ ਅਧਿਕਾਰੀ ਹੋਣਗੇ ? ਕੀ ਮਾਸ ਖਾਣ ਕਰਕੇ ਉਹ ਘਟੀਆ ਕਿਸਮ ਦੇ ਆਦਮੀ ਹਨ ? ਇਸ ਬਾਰੇ ਮੇਰਾ ਖ਼ਿਆਲ ਹੈ ਕਿ ਸਿਰਫ਼ ਬਹੁ-ਗਿਣਤੀ ਦਾ ਕਿਸੇ ਪਾਸੇ ਹੋਣਾ ਆਪਣੇ ਆਪ ਵਿੱਚ ਕੋਈ ਦਲੀਲ ਨਹੀਂ। ਗੁਰਬਾਣੀ ਵਿੱਚ ਕਈ ਵਾਰੀ ਆਇਆ ਹੈ ਕਿ ਦੁਨੀਆਂ ਵਿੱਚ ਗੁਰਮੁਖ ਜਾਂ ਸੱਚਾ ਸਿਦਕੀ ਸਿੱਖ ਤਾਂ ਕਰੋੜਾਂ ਵਿੱਚੋਂ ਕੋਈ ਇੱਕ ਨਿਕਲਦਾ ਹੈ : ਕੋਟਣ ਮਹਿ ਨਾਨਕ ਕੋਊ ; ਜਾਂ 'ਤੇਰਾ ਜਨ ਕੋਈ ਏਕ ਆਧਿ।' ਇਹ ਕਹਿ ਦੇਣਾ ਕਿ ਕਰੋੜਾਂ ਆਦਮੀ ਮਾਸ ਖਾਂਦੇ ਹਨ, ਸਿਦਕੀ ਸਿੱਖ ਜਾਂ ਸਾਧਕ ਦੇ ਰਸਤੇ ਨੂੰ ਗ਼ਲਤ ਸਾਬਤ ਨਹੀਂ ਕਰਦਾ। ਇਸ ਚੀਜ਼ ਤੋਂ ਸ਼ਾਇਦ ਇੱਕ ਗ਼ਲਤ ਅਰਥ ਵੀ ਕੱਢਿਆ ਜਾ ਸਕਦਾ ਹੈ। ਜੇਕਰ ਕੋਈ ਇਨਸਾਨ ਇਹ ਸਮਝੇ ਕਿ ਉਸ ਨੇ ਮਾਸ ਖਾਣਾ ਛੱਡ ਦਿੱਤਾ ਹੈ ਅਤੇ ਇਸ ਲਈ ਉਹ ਗੁਰਮੁਖ ਹੋ ਗਿਆ ਹੈ ਤਾਂ ਇਹ ਬੜੀ ਭਾਰੀ ਭੁੱਲ ਹੈ। ਹੰਸ ਬਨਾਉਣ ਵਾਲੀ ਚੀਜ਼ ਨਾਮ ਜਾਂ ਸ਼ਬਦ ਹੈ, ਪਰ ਉਹ ਸੱਜਣ ਜਿਨ੍ਹਾਂ ਵਿੱਚ ਰੱਬ ਦਾ ਸੱਚਾ ਪਿਆਰ ਜਾਗ ਪੈਂਦਾ ਹੈ, ਜਿਨ੍ਹਾਂ ਦੀ ਬਿਰਤੀ ਨਾਮ ਵੱਲ ਹੋ ਜਾਂਦੀ ਹੈ, ਉਹ ਹੰਸਾਂ ਵਾਂਙ ਸੂਛ ਤੇ ਸਾਤਵਿਕ ਖ਼ੁਰਾਕ ਅਖ਼ਤਿਆਰ ਕਰ ਲੈਂਦੇ ਹਨ। ਇਸੇ ਲਈ ਉਹ ਮਾਸ ਦੇ ਆਹਾਰ ਤੋਂ ਜ਼ਰੂਰ ਗੁਰੇਜ਼ ਕਰਨਗੇ। ਮਾਸ ਛੱਡ ਦੇਣ ਨਾਲ ਹੀ ਇਨਸਾਨ ਹੰਸ ਨਹੀਂ ਬਣ ਜਾਂਦਾ, ਪਰ ਜੇ ਕਿਸੇ ਇਨਸਾਨ ਵਿੱਚ ਰੱਬ ਅਤੇ ਉਸਦੇ ਨਾਮ ਦਾ ਸੱਚਾ ਪ੍ਰੇਮ ਜਾਗ ਪਵੇ, ਉਹ ਜੀਵ-ਹੱਤਿਆ ਕਰ ਹੀ ਨਹੀਂ ਸਕਦਾ ਤੇ ਮਾਸ ਖਾ ਹੀ ਨਹੀਂ ਸਕਦਾ।

ਕੋਈ ਇਨਸਾਨ ਧਰਮ ਦੇ ਮਾਰਗ ਤੇ ਉਸ ਵੇਲੇ ਤਕ ਚੱਲ ਹੀ ਨਹੀਂ ਸਕਦਾ ਜਿੰਨਾ ਚਿਰ ਉਸ ਦੇ ਹਿਰਦੇ ਵਿੱਚ 'ਦਇਆ' ਨਾ ਹੋਵੇ। ਉਸ ਦੀ ਤਾਂ ਹਰ ਜੀਵ ਨਾਲ ਸਾਂਝ ਹੁੰਦੀ ਹੈ। 'ਦਇਆ' ਧਰਮ ਦਾ ਮੂਲ ਹੈ। ਦਇਆ-

Namdhari Elibrary NamdhariElibrary@gmail.com

ਹੀਣ ਹਿਰਦੇ ਵਿੱਚ ਰੱਬ ਦੀ ਹੋਂਦ ਦਾ ਅਹਿਸਾਸ ਹੋ ਹੀ ਨਹੀਂ ਸਕਦਾ। ਕਬੀਰ ਸਾਹਿਬ ਫ਼ਰਮਾਉਂਦੇ ਹਨ :

ਦਇਆ ਦਿਲ ਮਹਿ ਰਾਖੀਐ, ਨਿਰਦਈ ਕਭੀ ਨ ਹੋਇ।
ਸਾਈਂ ਕੇ ਸਭ ਜੀਵ ਹੈਂ, ਕੀੜੀ ਕੁੰਚਰ ਹੋਇ।

ਜਪੁਜੀ ਵਿੱਚ ਆਇਆ ਹੈ 'ਧੌਲ ਧਰਮ ਦਇਆ ਕਾ ਪੂਤ।' ਰਾਗ ਗਉੜੀ ਵਿੱਚ ਗੁਰੂ ਅਰਜਨ ਦੇਵ ਜੀ ਲਿਖਦੇ ਹਨ 'ਜੇਤੇ ਜੀਅ ਤੇਤੇ ਸਭ ਤੇਰੇ।' ਗੁਰੂ ਅਰਜਨ ਦੇਵ ਜੀ ਹੀ ਗਉੜੀ ਬਾਵਨ ਅਖਰੀ (ਪੰ. 252) ਵਿੱਚ ਫ਼ਰਮਾਉਂਦੇ ਹਨ : "ਕੀਟ ਹਸਤਿ ਮਹਿ ਪੂਰ ਸਮਾਨੇ।" ਫਿਰ ਗੁਰਬਾਣੀ ਸਪੱਸ਼ਟ ਸ਼ਬਦਾਂ ਵਿੱਚ ਆਖਦੀ ਹੈ : "ਹਿੰਸਾ ਮਮਤਾ ਮੋਹੁ ਚੁਕਾਵੈ।" (ਆਦਿ ਗ੍ਰੰਥ ਪੰ. 840) ਅਤੇ "ਹਿੰਸਾ ਤਉ ਮਨ ਤੇ ਨਹੀਂ ਛੂਟੀ ਜੀਅ ਦਇਆ ਨਹੀਂ ਪਾਲ।" (ਆਦਿ ਗ੍ਰੰਥ, ਪੰ. 1253)।

ਜਦ ਪਰਮਾਤਮਾ ਹਰ ਜੀਵ ਵਿੱਚ ਹੈ, ਹਿੰਸਾ ਦੀ ਮਨਾਹੀ ਹੈ ਅਤੇ ਜੀਵ-ਦਇਆ ਪਰਮਾਤਮਾ ਦੀ ਭਗਤੀ ਵਾਸਤੇ ਜ਼ਰੂਰੀ ਹੈ ਤਾਂ ਇਹ ਸਮਝ ਵਿੱਚ ਨਹੀਂ ਆਉਂਦਾ ਕਿ ਕੋਈ ਬਿਬੇਕ ਬੁੱਧੀ ਵਾਲਾ ਵਿਅਕਤੀ 'ਜੀਵ ਹੱਤਿਆ' ਕਰਨ ਨੂੰ ਗੁਰਸਿੱਖੀ ਦੇ ਅਨੁਕੂਲ ਕਿਵੇਂ ਸਮਝਦਾ ਹੈ! ਵੈਸੇ ਵੀ ਕਦੀ ਵਿਚਾਰਨਾ ਚਾਹੀਦਾ ਹੈ ਕਿ ਜੇ ਕੋਈ ਸਾਡੇ ਨਾਲ ਜ਼ੁਲਮ ਕਰਦਾ ਹੈ ਤਾਂ ਅਸੀਂ ਪੁਲਸ ਜਾਂ ਜੱਜ ਕੋਲੋਂ ਇਨਸਾਫ਼ ਦੀ ਮੰਗ ਕਰ ਕੇ ਆਪਣੇ ਬਚਾਉ ਦੀ ਸੋਚ ਲੈਂਦੇ ਹਾਂ। ਜੇ ਅਸੀਂ ਮਾਸ-ਖੋਰ ਹਾਂ, ਤਾਂ ਸ਼ੇਰ ਤੇ ਬਘਿਆੜ ਦਾ ਮਾਸ ਤਾਂ ਨਹੀਂ ਖਾਂਦੇ, ਸਗੋਂ ਮਾਸੂਮ ਜਾਨਵਰਾਂ ਦਾ ਖਾਂਦੇ ਹਾਂ ਜਿਨ੍ਹਾਂ ਨੇ ਸਾਡਾ ਕੁਝ ਨਹੀਂ ਵਿਗਾੜਿਆ। ਅਗਰ ਇਨ੍ਹਾਂ ਮਾਸੂਮ, ਜਾਨਵਰਾਂ ਦੀ ਜ਼ਬਾਨ ਹੁੰਦੀ ਤੇ ਅਸੀਂ ਉਨ੍ਹਾਂ ਦੀ ਬੋਲੀ ਸਮਝਦੇ, ਤਾਂ ਸਾਨੂੰ ਪਤਾ ਲਗਦਾ ਕਿ ਉਹ ਪਰਮਾਤਮਾ ਦੇ ਅਗੇ ਕੀ ਅਰਦਾਸ ਕਰ ਰਹੇ ਹਨ : 'ਹੇ ਪਰਮਾਤਮਾ! ਸੁਣ ਸਾਡੀ ਤੜਪ ਵਿੱਚ ਕੀ ਅਰਦਾਸ ਹੈ! ਦੁਨੀਆਂ ਵਾਲੇ ਕਦ ਜਾਣਨਗੇ ਕਿ ਸਾਨੂੰ ਬਨਾਉਣ ਵਾਲਾ ਵੀ ਤੂੰ ਆਪ ਹੈਂ ਤੇ ਸਾਡੀ ਪੀੜ ਵੀ ਉਨ੍ਹਾਂ ਵਰਗੀ ਪੀੜ ਹੁੰਦੀ ਹੈ! ਤੇ ਪਰਮਾਤਮਾ ਤੂੰ ਕਦ ਜਨਾਏਂਗਾ ਇਨ੍ਹਾਂ ਭੁੱਲਿਆਂ ਲੋਕਾਂ ਨੂੰ ਕਿ ਅਸੀਂ ਤੇਰੇ ਹਾਂ? ਪਤਾ ਨਹੀਂ ਕਦ ਇਨਸਾਨ (ਤੇਰੀ ਖ਼ੁਸ਼ੀ ਪ੍ਰਾਪਤ ਕਰਨ ਵਾਸਤੇ) ਧਰਮ, ਦਇਆ ਤੇ ਪਿਆਰ ਨੂੰ ਅਪਨਾਏਗਾ ਤੇ ਸਾਨੂੰ ਇਸ ਜ਼ੁਲਮ ਤੋਂ ਆਜ਼ਾਦ ਕਰੇਗਾ। ਹੇ ਪਰਮੇਸ਼ਰ! ਸੁਣ ਲੈ ਇਹ ਸਾਡੀ ਅਰਦਾਸ :'

Namdhari Elibrary NamdhariElibrary@gmail.com

If animals could voice their prayer, they would say :
'Let our cries be heard to-day,
This, O Lord is what we pray !
We the creatures who suffer so,
Want all mankind to know,
And hope they will understand,
That we too were fashioned by Your Hand,
That our flesh feels pain the same as they,
O, tell them Lord, we belong to you,
So, we ask, allow this plea,
To reach all men, and set us free,
Let compassion and kindness be man's way,
Thus, O Lord, is what we pray.'

ਕਬੀਰ ਸਾਹਿਬ ਆਪਣੀ ਬਾਣੀ ਵਿੱਚ, ਜੋ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹੈ, ਫ਼ਰਮਾਉਂਦੇ ਹਨ, "ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨਾ ਬਿਚਾਰੈ । **ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ।**" (ਗੁਰੂ ਗ੍ਰੰਥ ਸਾਹਿਬ, ਪੰ: 1350) ਕਬੀਰ ਸਾਹਿਬ ਦੀ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਕਾਰਨ ਗੁਰੂ ਰੂਪ ਹੈ। ਮੇਰਾ ਕੋਈ ਵੀ ਸਿੱਖ ਭਰਾ ਇਹ ਨਹੀਂ ਕਹਿ ਸਕਦਾ ਕਿ ਇਹ ਬਾਣੀ ਕਬੀਰ ਸਾਹਿਬ ਦੀ ਹੈ, ਇਸ ਵਾਸਤੇ ਲਾਗੂ ਨਹੀਂ । ਜਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋ ਗਈ ਤਾਂ ਉਹ ਪ੍ਰਵਾਨ ਹੋ ਕੇ ਲਿਖੀ ਗਈ । ਇਹ ਬਾਣੀ ਬੜੇ ਸਪੱਸ਼ਟ ਸ਼ਬਦਾਂ ਵਿੱਚ ਮਾਸ, ਮੱਛੀ ਤੇ ਸ਼ਰਾਬ ਦੀ ਮਨਾਹੀ ਕਰਦੀ ਹੈ :

1. ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ।
   ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ।
   (ਆਦਿ ਗ੍ਰੰਥ, ਪੰ. 1377)
2. ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ।
   (ਆਦਿ ਗ੍ਰੰਥ, ਪੰ. 332)
3. ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ।
   ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ।
   (ਆਦਿ ਗ੍ਰੰਥ. ਪੰ. 1375)
4. ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ।
   ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ।
   (ਆਦਿ ਗ੍ਰੰਥ, ਪੰ. 1374)

Namdhari Elibrary NamdhariElibrary@gmail.com

ਕਬੀਰ ਸਾਹਿਬ ਧਰਮ-ਅਧਰਮ ਦੇ ਮਾਮਲੇ ਨੂੰ ਬਿਲਕੁਲ ਸਾਫ਼ ਕਰ ਦਿੰਦੇ ਹਨ ਅਤੇ ਕਿਸੇ ਕਿਸਮ ਦੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੇ। ਆਪ ਫ਼ਰਮਾਉਂਦੇ ਹਨ 'ਹੇ ਪਾਂਡਿਓ ! ਕਿਉਂ ਤੁਹਾਡੀ ਮਤ ਮਾਰੀ ਗਈ ਹੈ। ਤੁਸੀਂ ਰਾਮ ਨਾਮ ਨਹੀਂ ਜਪਦੇ ਤੁਸੀਂ ਸਾਰੇ ਪਰਿਵਾਰ ਸਮੇਤ ਡੁੱਬੋਗੇ। ਵੇਦ, ਪੁਰਾਣ ਪੜ੍ਹਨ ਦਾ ਕੀ ਫ਼ਾਇਦਾ ਜੇ ਇਨ੍ਹਾਂ ਤੇ ਅਮਲ ਨਹੀਂ ਕਰਨਾ ? ਬਿਨਾ ਅਮਲ ਦੇ ਇਨ੍ਹਾਂ ਦਾ ਗਿਆਨ ਇਸੇ ਤਰ੍ਹਾਂ ਹੈ, ਜਿਸ ਤਰ੍ਹਾਂ ਗਧੇ ਉੱਤੇ ਚੰਦਨ ਲੱਦਿਆ ਹੋਵੇ। ਤੁਸਾਂ ਰਾਮ ਨਾਮ ਦੀ ਗਤਿ ਨਹੀਂ ਜਾਣੀ। ਤੁਸੀਂ ਭਵ-ਸਾਗਰ ਤੋਂ ਪਾਰ ਕਿਸ ਤਰ੍ਹਾਂ ਹੋਵੋਗੇ ? ਤੁਸੀਂ ਜੀਆਂ ਨੂੰ ਮਾਰਨ ਨੂੰ ਧਰਮ ਕਹਿੰਦੇ ਹੋ ਤਾਂ ਫਿਰ ਇਹ ਦੱਸੋ ਕਿ ਅਧਰਮ ਕੀ ਹੁੰਦਾ ਹੈ ? ਤੁਸੀਂ ਜੀਵ-ਹੱਤਿਆ ਦਾ ਉਪਦੇਸ਼ ਦੇਕੇ ਆਪਣੇ ਆਪ ਨੂੰ ਵੱਡੇ ਮੁਨੀ ਸਮਝਦੇ ਹੋ। ਜੇ ਜੀਵ-ਹੱਤਿਆ ਕਰਨ ਵਾਲੇ ਲੋਕ ਮੁਨੀ ਹੁੰਦੇ ਹਨ ਤਾਂ ਇਹ ਵੀ ਦੱਸੋ ਕਿ ਕਸਾਈ ਕਿਹੜੇ ਲੋਕ ਹੁੰਦੇ ਹਨ ?'

ਪਡੀਆ ਕਵਨ ਕੁਮਤਿ ਤੁਮ ਲਾਗੇ।
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ।
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ।
ਰਾਮਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ।
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ।
ਆਪਸ ਕਉ ਮੁਨਿਵਰ ਕਰ ਥਾਪਹੁ ਕਾ ਕਉ ਕਹਹੁ ਕਸਾਈ।

(ਆਦਿ ਗ੍ਰੰਥ, ਪੰ. 1102)

ਇਸੇ ਪ੍ਰਸੰਗ ਵਿੱਚ ਗੁਰੂ ਨਾਨਕ ਸਾਹਿਬ ਦੇ 'ਮਾਸੁ ਮਾਸੁ ਕਰ ਮੂਰਖੁ ਝਗੜੇ' ਤੇ 'ਪਹਿਲਾ ਮਾਸਹੁ ਨਿੰਮਿਆ' (ਪੰਨਾ 1289-90) ਆਦਿ ਬਹੁ-ਚਰਚਿਤ ਸ਼ਬਦਾਂ ਦਾ ਜ਼ਿਕਰ ਕਰਨਾ ਠੀਕ ਰਹੇਗਾ। ਦੂਜੇ ਕਈ ਸ਼ਬਦਾਂ ਵਾਂਙ ਇਨ੍ਹਾਂ ਸ਼ਬਦਾਂ ਨੂੰ ਵੀ ਪ੍ਰਸੰਗ ਵਿੱਚੋਂ ਕੱਢ ਕੇ ਮਨ-ਮਰਜ਼ੀ ਦੇ ਅਰਥ ਲਾਉਣ ਲਈ ਵਰਤਿਆ ਜਾਂਦਾ ਹੈ ਅਤੇ ਇਹ ਸਾਬਤ ਕਰਨ ਦਾ ਜਤਨ ਕੀਤਾ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਮਾਸ ਖਾਣ ਦੀ ਆਗਿਆ ਦਿੱਤੀ ਹੈ। ਅਸਲ ਵਿੱਚ ਇਹ ਸ਼ਬਦ ਵੀ ਉਨ੍ਹਾਂ ਪਾਂਡਿਆਂ ਨੂੰ ਸੰਬੋਧਤ ਕਰ ਕੇ ਲਿਖੇ ਗਏ ਹਨ ਜਿਹੜੇ ਇੱਕ ਕਿਸਮ ਦੇ ਮਾਸ ਨੂੰ ਜਾਇਜ਼ ਅਤੇ ਦੂਜੀ ਕਿਸਮ ਦੇ ਮਾਸ ਨੂੰ ਨਾਜਾਇਜ਼ ਕਹਿੰਦੇ ਸਨ ਅਤੇ ਜਿਹੜੇ ਕੁਝ ਮੌਕਿਆਂ ਤੇ ਮਾਸ ਖਾਣਾ ਪੁੰਨ ਸਮਝਦੇ ਸਨ ਅਤੇ ਕੁਝ ਮੌਕਿਆਂ ਤੇ ਇਸ ਦੀ ਵਰਤੋਂ ਦੀ ਮਨਾਹੀ ਕਰਦੇ ਸਨ। ਇਹ ਹਾਲਤ ਅੱਜ

Namdhari Elibrary NamdhariElibrary@gmail.com

ਵੀ ਸਮਾਜ ਵਿੱਚ ਹੈ। ਅੱਜ ਵੀ ਅਸੀਂ ਕਿਸੇ ਖ਼ਾਸ ਦਿਨ ਮਾਸ ਖਾਣਾ ਨਾਵਾਜਬ ਸਮਝਦੇ ਹਾਂ ਅਤੇ ਦੂਜੇ ਦਿਨ ਵਾਜਬ ਖ਼ਿਆਲ ਕਰਦੇ ਹਾਂ; ਇਕ ਕਿਸਮ ਦਾ ਮਾਸ ਜਾਇਜ਼ ਸਮਝਦੇ ਹਾਂ ਅਤੇ ਦੂਜੀ ਕਿਸਮ ਦਾ ਨਾ-ਜਾਇਜ਼। ਸੋਚਣ ਵਾਲੀ ਗੱਲ ਹੈ ਕਿ ਇਹ ਰਵਈਆ ਕਿਥੋਂ ਤਕ ਮੁਨਾਸਬ ਅਤੇ ਤਰਕ-ਪੂਰਨ ਹੈ? ਗੁਰੂ ਸਾਹਿਬ ਦਾ ਮੰਤਵ ਪਾਂਡਿਆਂ ਦੇ ਉਪਰੋਕਤ ਮਤ ਦਾ ਖੰਡਨ ਕਰਨਾ ਸੀ ਅਤੇ ਦੂਜੇ ਪਾਸੇ ਇਹ ਉਪਦੇਸ਼ ਦੇਣਾ ਸੀ ਕਿ ਮਾਸ ਨਾ ਖਾਣ ਦਾ ਹੰਕਾਰ ਵੀ ਦੂਜੇ ਹਰ ਕਿਸਮ ਦੇ ਹੰਕਾਰ ਵਾਂਙ ਹੰਕਾਰ ਹੈ। ਹਰ ਪ੍ਰਕਾਰ ਦੇ ਹੰਕਾਰ ਵਾਂਙ ਇਸ ਦਾ ਵੀ ਤਿਆਗ ਲਾਜ਼ਮੀ ਹੈ। ਗੁਰੂ ਸਾਹਿਬ ਬਾਰ-ਬਾਰ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਸਿਰਫ਼ ਮਾਸ ਬਾਰੇ ਵਿਵਾਦ ਖੜੇ ਕਰਨਾ ਹੀ ਕਾਫ਼ੀ ਨਹੀਂ 'ਗਿਆਨ-ਧਿਆਨ ਬੁਝਣਾ', ਪਰਮੇਸ਼ਰ ਨਾਲ ਪਿਆਰ ਕਰਨਾ, ਨਾਮ ਦੀ ਕਮਾਈ ਕਰਨਾ ਵੀ ਲਾਜ਼ਮੀ ਹੈ। (ਵੇਖੋ ਲੇਖ ਸ: ਸੰਤੋਖ ਸਿੰਘ, ਪੰ. 34)

ਗੁਰਬਾਣੀ ਵਿੱਚ ਕਈ ਅਜਿਹੀਆਂ ਹੋਰ ਤੁਕਾਂ ਹਨ ਜਿਨ੍ਹਾਂ ਨੂੰ ਅਡਰਾ ਕਰਕੇ ਜਾਂ ਨਖੇੜ ਕੇ ਕਈ ਵੀਰਾਂ ਨੇ ਆਪਣੀ ਮਨ-ਮਰਜ਼ੀ ਦੇ ਅਰਥ ਦੇ ਕੇ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਗੁਰਬਾਣੀ ਮਾਸ ਖਾਣ ਦੀ ਆਗਿਆ ਦਿੰਦੀ ਹੈ, ਜਿਵੇਂ ਕਿ—

ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ।

(ਆਦਿ ਗ੍ਰੰਥ, ਪੰ. 522)

ਗੁਰਬਾਣੀ ਵਿੱਚ ਇਹ ਬੜੀ ਵੱਡੀ ਖ਼ੂਬੀ ਹੈ ਕਿ ਪੂਰਾ ਸ਼ਬਦ ਇੱਕ ਅਜਿਹੇ ਚੌਖਟੇ ਵਿੱਚ ਜੜਿਆ ਹੁੰਦਾ ਹੈ ਕਿ ਇੱਕ ਤੁਕ ਨੂੰ ਦੂਜੀ ਨਾਲੋਂ ਨਖੇੜਿਆ ਨਹੀਂ ਜਾ ਸਕਦਾ। ਜੇ ਉੱਪਰਲੀ ਤੁਕ ਨੂੰ ਪਹਿਲੀ ਤੁਕ ਨਾਲ ਜੋੜਿਆ ਜਾਵੇ ਤਾਂ ਅਰਥ ਸਾਫ਼ ਹੋ ਜਾਂਦੇ ਹਨ। ਉੱਪਰਲੀ ਤੁਕ ਦੀ ਪਹਿਲੀ ਸਤਰ ਹੈ, "ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ।" ਜੇ ਕੋਈ ਆਪਣੇ ਮਨ, ਇੰਦ੍ਰੀਆਂ ਦੀ ਭਟਕਣਾ ਤੇ ਤ੍ਰਿਸ਼ਨਾ ਛੱਡਕੇ ਪੂਰੇ ਸਤਿਗੁਰ ਦੇ ਹੁਕਮ ਵਿੱਚ ਆ ਜਾਂਦਾ ਹੈ, ਉਸ ਨੂੰ ਦੁਨੀਆਂ ਛੱਡਣੀ ਨਹੀਂ ਪੈਂਦੀ। ਉਹ ਆਪਣੇ ਆਪ ਨੂੰ ਹੱਠ ਕਰਮਾਂ ਰਾਹੀਂ ਤੇ ਤਸੀਹੇ ਦੇ ਕੇ ਦੁਖੀ ਨਹੀਂ ਰੱਖਦਾ। ਗੁਰੂ ਦੇ ਭਾਣੇ ਵਿੱਚ ਰਹਿੰਦਾ, ਦੁਨੀਆਂ ਵਿੱਚ ਹੱਸਦਾ, ਖੇਡਦਾ, ਖਾਂਦਾ, ਪੀਂਦਾ ਉਹ ਪ੍ਰਭੂ ਦੀ ਪ੍ਰਾਪਤੀ ਕਰ ਸਕਦਾ ਹੈ। ਇਸ ਸ਼ਬਦ ਤੋਂ ਕੋਈ ਬਿਬੇਕ ਬੁੱਧੀ ਵਾਲਾ ਇਹ ਅਰਥ ਨਹੀਂ ਕਢ ਸਕਦਾ

Namdhari Elibrary NamdhariElibrary@gmail.com

ਕਿ ਗੁਰੂ ਸਾਹਿਬ ਨੇ ਹਰ ਚੀਜ਼ ਦੇ ਖਾਣ ਪੀਣ ਦੀ ਖੁਲ੍ਹ ਦਿੱਤੀ ਹੋਈ ਹੈ। ਜੇ ਇਹ ਹੁੰਦਾ ਤਾਂ ਗੁਰੂ ਸਾਹਿਬ ਕਬੀਰ ਸਾਹਿਬ ਦੇ ਇਸ ਸ਼ਬਦ ਨੂੰ ਕਦੀ ਵੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨਾ ਕਰਦੇ :

ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ।
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ।

(ਆਦਿ ਗ੍ਰੰਥ, ਪੰ. 1377)

ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਭਗਤਾਂ ਤੇ ਹੋਰ ਮਹਾਤਮਾਂ ਦੀ ਬਾਣੀ ਦਰਜ ਕਰਨ ਸਮੇਂ ਸਾਰੀ ਬਾਣੀ ਨੂੰ ਗੁਰਮਤਿ ਦੀ ਕਸੌਟੀ ਤੇ ਲਾਇਆ। ਉਨ੍ਹਾਂ ਨੇ ਕਬੀਰ ਸਾਹਿਬ ਦੇ ਉਹੀ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਪਾਏ ਜਿਹੜੇ ਗੁਰੂ ਘਰ ਦੀ ਸਿੱਖਿਆ ਨਾਲ ਮੇਲ ਖਾਂਦੇ ਸਨ। ਉਦਾਹਰਣ ਵੱਜੋਂ ਕਬੀਰ ਸਾਹਿਬ ਦੇ ਨਾਂ ਨਾਲ ਜੁੜੇ ਇਸਤ੍ਰੀ ਦੀ ਸਮਾਨਤਾ ਘਟਾਉਣ ਵਾਲੇ ਕਈ ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਨਾ ਕੀਤੇ। ਬਾਬਾ ਫ਼ਰੀਦ ਦੇ ਕਈ ਉਹ ਸ਼ਲੋਕ ਜੋ ਗੁਰਮਤਿ ਦੇ ਮੁਢਲੇ ਸ਼ਿੱਧਾਂਤਾਂ ਨਾਲ ਟੱਕਰ ਖਾਂਦੇ ਸਨ ,ਸ਼ਾਮਲ ਨਾ ਕੀਤੇ ਅਤੇ ਬਾਬਾ ਫ਼ਰੀਦ ਦੇ ਭੁਲੇਖੇ ਦਾ ਕਾਰਨ ਬਣ ਸਕਣ ਵਾਲੇ ਕਈ ਸ਼ਲੋਕਾਂ ਦੇ ਆਪਣੇ ਵਲੋਂ ਸਪੱਸ਼ਟੀਕਰਣ ਪੇਸ਼ ਕਰ ਦਿੱਤੇ। ਮਾਸ ਦੀ ਮਨਾਹੀ ਕਰਨ ਵਾਲੇ ਸ਼ਲੋਕ ਜਾਂ ਪ੍ਰਸੰਗ ਇਸੇ ਲਈ ਸਵੀਕਾਰ ਕਰਕੇ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਕੀਤੇ ਗਏ ਕਿਉਂਕਿ ਮਾਸ ਖਾਣ ਦੀ ਮਨਾਹੀ ਗੁਰੂ ਸਾਹਿਬਾਨ ਦੀ ਸਿੱਖਿਆ ਦਾ ਇਕ ਬੁਨਿਆਦੀ ਸਿੱਧਾਂਤ ਸੀ, ਜਿਵੇਂ ਕਿ ਉੱਪਰ ਵੀ ਜਪੁਜੀ ਸਾਹਿਬ ਦੀ ਇਕ ਪਉੜੀ ਵਿੱਚੋਂ ਸਪੱਸ਼ਟ ਕਰਕੇ ਦੱਸਿਆ ਗਿਆ ਹੈ।

ਆਦਿ ਗ੍ਰੰਥ ਦਾ ਫ਼ਰੀਦਕੋਟੀ ਟੀਕਾ ਵਿਦਵਾਨਾਂ ਅਤੇ ਬਹੁਤ ਉੱਚ-ਕੋਟੀ ਦੇ ਧਾਰਮਿਕ ਆਗੂਆਂ ਨੇ ਕੀਤਾ ਹੈ। ਉਹ ਟੀਕਾ ਇਹ ਗੱਲ ਸਪੱਸ਼ਟ ਕਰਦਾ ਹੈ ਕਿ ਇਸ ਸ਼ਬਦ ਵਿੱਚੋਂ ਕਿਸੇ ਤਰ੍ਹਾਂ ਵੀ ਮਾਸ ਖਾਣ ਦੀ ਆਗਿਆ ਦੇਣ ਦਾ ਮਤਲਬ ਕੱਢਣਾ ਯੋਗ ਨਹੀਂ। ਇਸੇ ਤਰ੍ਹਾਂ ਬਸੰਤੁ ਮਹਲਾ ੫, ਵਿੱਚੋਂ ਇਕ ਪੰਕਤੀ ਦੇ ਅੱਧੇ ਹਿੱਸੇ 'ਸਿੰਘ ਰੁਚੈ ਸਦ ਭੋਜਨ ਮਾਸ' ਚੋਂ ਮਾਸ ਦੀ ਇਜਾਜ਼ਤ ਦੇ ਅਰਥ ਕਢ ਲੈਣੇ ਗੁਰਬਾਣੀ ਦੀ ਬੇਅਦਬੀ ਕਰਨਾ ਹੈ। ਸ਼ਬਦ ਦਾ ਸੰਪੂਰਨ ਪਾਠ ਜੋ ਹੇਠਾਂ ਦਿੱਤਾ ਹੈ, ਗੁਰੂ ਸਾਹਿਬ ਦੇ ਅਸਲ ਭਾਵ ਨੂੰ ਬਿਲਕੁਲ ਸਪੱਸ਼ਟ ਕਰ ਦਿੰਦਾ ਹੈ। ਗੁਰੂ ਸਾਹਿਬ ਦ੍ਰਿਸ਼ਟਾਂਤ ਦਿੰਦੇ ਹਨ ਕਿ ਜਿਸ ਤਰ੍ਹਾਂ ਅਮਲੀ ਨੂੰ ਅਮਲ ਪਿਆਰਾ ਹੈ, ਹਟਵਾਣੀਆਂ ਨੂੰ ਧਨ, ਮੋਰ ਨੂੰ

ਬੱਦਲ, ਮਾਤਾ ਨੂੰ ਬੱਚਾ ਤੇ ਸਿੰਘ ਜਾਂ ਸ਼ੇਰ ਨੂੰ ਮਾਸ ਨਾਲ ਪਿਆਰ ਹੁੰਦਾ ਹੈ, ਉਸੇ ਤਰ੍ਹਾਂ ਹਰੀ ਦੇ ਭਗਤਾਂ ਨੂੰ ਹਰੀ ਨਾਲ ਪਿਆਰ ਕਰਨ ਤੋਂ ਆਨੰਦ ਪ੍ਰਾਪਤ ਹੁੰਦਾ ਹੈ। 'ਸ਼ਬਦਾਰਥ' ਵਿੱਚ ਵੀ ਸਿੰਘ ਦੇ ਅਰਥ 'ਸ਼ੇਰ' ਹੀ ਕੀਤੇ ਹਨ, ਨਾ ਕਿ ਸਿੱਖ ਕੀਤੇ ਗਏ ਹਨ :

ਹਟਵਾਣੀ ਧਨ ਮਾਲ ਹਾਟੁ ਕੀਤੁ। ਜੂਆਰੀ ਜੂਏ ਮਾਹਿ ਚੀਤੁ।
ਅਮਲੀ ਜੀਵੈ ਅਮਲੁ ਖਾਇ। ਤਿਉ ਹਰਿ ਜਨੁ ਜੀਵੈ ਹਰਿ ਧਿਆਇ।
ਅਪਨੈ ਰੰਗਿ ਸਭੁ ਕੋ ਰਚੈ। ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ।
ਮੇਘ ਸਮੈ ਮੋਰ ਨਿਰਤਿਕਾਰ। ਚੰਦ ਦੇਖਿ ਬਿਗਸਹਿ ਕਉਲਾਰ।
ਮਾਤਾ ਬਾਰਿਕ ਦੇਖਿ ਅਨੰਦ। ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ।
**ਸਿੰਘ ਰੁਚੈ ਸਦ ਭੋਜਨੁ ਮਾਸ।** ਰਣੁ ਦੇਖਿ ਸੂਰੇ ਚਿਤ ਉਲਾਸ।
ਕਿਰਪਨ ਕਉ ਅਤਿ ਧਨ ਪਿਆਰੁ। ਹਰਿਜਨ ਕਉ ਹਰਿਹਰਿ ਅਧਾਰੁ।
ਸਰਬ ਰੰਗ ਇਕ ਰੰਗ ਮਾਹਿ। ਸਰਬ ਸੁਖਾ ਸੁਖ ਹਰਿ ਕੈ ਨਾਇ।
ਤਿਸਹਿ ਪਰਾਪਤਿ ਇਹੁ ਨਿਧਾਨੁ। ਨਾਨਕ ਗੁਰੁ ਜਿਸੁ ਕਰੇ ਦਾਨੁ।

(ਆਦਿ ਗ੍ਰੰਥ, ਪੰ. 1180)

ਗੁਰੂ ਸਾਹਿਬਾਨ ਦੇ ਸਮੇਂ ਦੇ ਇੱਕ ਮੁਸਲਮਾਨ ਇਤਿਹਾਸਕਾਰ ਨੇ ਆਪਣੀ ਫ਼ਾਰਸੀ ਰਚਨਾ 'ਦਬਿਸਤਾਨਿ ਮਜ਼ਾਹਿਬ' ਵਿੱਚ ਸਪੱਸ਼ਟ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਇਕ ਖ਼ਾਸ ਹੁਕਮ ਕੱਢਣਾ ਪਿਆ ਕਿ "ਮਾਸ ਖਾਣਾ ਗੁਰੂ ਨਾਨਕ ਦੇ ਘਰ ਵਿੱਚ ਮਨ੍ਹਾ ਹੈ।"

ਇਸੇ ਤਰ੍ਹਾਂ ਛੇਵੀਂ ਪਾਤਸ਼ਾਹੀ ਦੇ ਹੁਕਮਨਾਮੇ, ਬੰਦਾ ਬਹਾਦਰ ਦੇ ਹੁਕਮਨਾਮੇ, ਜਿਹੜੇ ਤਖ਼ਤ ਸ੍ਰੀ ਪਟਨਾ ਸਾਹਿਬ ਤੋਂ ਮਿਲੇ ਹਨ, ਸੰਗਤ ਨੂੰ ਸਾਫ਼ ਹੁਕਮ ਦੇਂਦੇ ਹਨ ਕਿ "ਮਾਸ ਮੱਛੀ ਦੇ ਨੇੜੇ ਨਹੀਂ ਜਾਣਾ।"

(ਵੇਖੋ ਅੰਤਕਾ ਨੰਬਰ 1)

ਸਿੱਖ ਧਰਮ ਤੋਂ ਬਿਨਾਂ, ਹੋਰ ਧਰਮ ਅਤੇ ਉਨ੍ਹਾਂ ਦੇ ਆਗੂ ਵੀ ਜੀਵ-ਹੱਤਿਆ ਤੇ ਮਾਸ ਖਾਣ ਨੂੰ ਪਰਮਾਤਮਾ ਦੀ ਪ੍ਰਾਪਤੀ ਵਿੱਚ ਇਕ ਵੱਡੀ ਰੁਕਾਵਟ ਗਿਣਦੇ ਹਨ। ਬੁੱਧ ਧਰਮ ਦੇ ਧਮ-ਪਦਾਂ ਵਿੱਚ ਤੇ ਲੰਕ-ਅਵਤਾਰ ਦੇ ਸੂਤਰਾਂ ਵਿੱਚ (ਜਿਹੜੇ ਇਸ ਪੁਸਤਕ ਦੀ ਅੰਤਕਾ ਵਿੱਚ ਦਿੱਤੇ ਹਨ) ਸਾਫ਼ ਦੱਸਿਆ ਗਿਆ ਹੈ ਕਿ ਮਾਸ ਆਹਾਰ ਇਕ 'ਸਾਧਕ' ਵਾਸਤੇ ਯੋਗ ਭੋਜਨ ਨਹੀਂ। ਬੁੱਧ ਧਰਮ ਦੇ ਪੰਜ ਮੁੱਢਲੇ ਅਸੂਲਾਂ (ਪੰਚ-ਸ਼ੀਲ) ਵਿੱਚ ਪ੍ਰਮੁੱਖ ਅਸੂਲ ਮਾਸ-

Namdhari Elibrary NamdhariElibrary@gmail.com

ਸ਼ਰਾਬ ਤੋਂ ਪ੍ਰਹੇਜ਼ ਕਰਨਾ ਹੈ। ਇਸੇ ਤਰ੍ਹਾਂ ਜੈਨ ਧਰਮ ਨੇ ਵੀ ਪੰਜ ਪ੍ਰਮੁੱਖ 'ਵਰਤਾਂ' ਵਿੱਚ ਜੀਵ-ਹੱਤਿਆ ਨ ਕਰਨ ਤੇ ਬੜਾ ਜ਼ੋਰ ਦਿੱਤਾ ਹੈ ਕਿਉਂਕਿ ਭੁੱਲੇ-ਭਟੱਕੇ ਵੀ ਕਿਸੇ ਜੀਵ ਦੀ ਹੱਤਿਆ ਇਨਸਾਨ ਨੂੰ ਪਾਪ ਦਾ ਭਾਗੀ ਬਣਾ ਦਿੰਦੀ ਹੈ। ਜੇ ਜੀਭ ਦੇ ਚਸਕੇ ਵਾਸਤੇ ਹੱਤਿਆ ਕੀਤੀ ਜਾਵੇ, ਤਾਂ ਜੇ ਕੋਈ ਇਲਾਹੀ ਕਾਨੂੰਨ ਹੈ, ਤਾਂ ਅੰਦਾਜ਼ਾ ਲਗਾ ਸਕਦੇ ਹੋ ਕਿ ਉਸ ਦੀ ਕੀ ਸਜ਼ਾ ਹੋਵੇਗੀ।

ਰਿਸ਼ੀ-ਮੁਨੀ, ਸੰਤ-ਮਹਾਤਮਾਂ ਤਾਂ ਜੀਵ-ਹੱਤਿਆ ਅਤੇ ਮਾਸ ਖਾਣ ਦੇ ਇੰਨਾ ਵਿਰੁੱਧ ਹਨ ਕਿ ਉਹ ਕਹਿੰਦੇ ਹਨ ਕਿ ਇਹ ਕਿਰਿਆਵਾਂ ਸੰਸਾਰ ਦੀਆਂ ਹੋਰ ਅਨੇਕ ਗਿਰਾਵਟਾਂ ਅਤੇ ਖ਼ਰਾਬੀਆਂ ਦਾ ਕਾਰਨ ਬਣਦੀਆਂ ਹਨ। ਮਹਾਤਮਾਂ ਸਮਝਾਉਂਦੇ ਹਨ ਕਿ ਜਾਨਵਰਾਂ ਨੂੰ ਮਾਰਨ ਅਤੇ ਉਨ੍ਹਾਂ ਦਾ ਮਾਸ ਖ਼ਾਣ ਨਾਲ ਇੱਕ ਤਾਂ ਸਾਡੀ ਵਿਚਾਰ-ਸ਼ਕਤੀ ਸਾਫ ਨਹੀਂ ਰਹਿੰਦੀ ਅਤੇ ਦੂਸਰੇ ਹਿੰਸਾ ਦੇ ਇਨ੍ਹਾਂ ਕਰਮਾਂ ਕਾਰਨ ਪੈਦਾ ਹੋਈਆਂ ਉਤੇਜਨਾ ਭਰੀਆਂ ਭਾਵਨਾਵਾਂ ਦਾ ਸਾਡੇ ਅੜੋਸੀਆਂ-ਪੜੋਸੀਆਂ ਅਤੇ ਸਾਡੇ ਸੰਪਰਕ ਵਿੱਚ ਆਉਣ ਵਾਲੇ ਵਿਅਕਤੀਆਂ, ਵਸਤੂਆਂ ਉੱਤੇ ਵੀ ਅਸਰ ਪੈਂਦਾ ਹੈ। ਜੰਗ-ਜੁਧ ਵੀ ਇਸੇ ਲੜੀ ਦਾ ਹੀ ਹਿੱਸਾ ਹਨ ਕਿਉਂਕਿ ਇਨਸਾਨਾਂ ਦਾ ਕਤਲ ਹੈਵਾਨਾਂ ਦੇ ਕਤਲ ਦੀ ਹੀ ਅਗਲੀ ਕੜੀ ਹੈ। ਇਸ ਦੀ ਭਿਆਨਕਤਾ ਇੱਥੇ ਹੀ ਖ਼ਤਮ ਨਹੀਂ ਹੋ ਜਾਂਦੀ ਕਿਉਂਕਿ ਹਿੰਸਾ ਭਰੇ ਵਿਚਾਰ ਅਤੇ ਹਿੰਸਾ ਭਰੀਆਂ ਕਿਰਿਆਵਾਂ ਦਾ ਜਿਹੜਾ ਜ਼ੋਰਦਾਰ ਸਿਲਸਲਾ ਅਸੀਂ ਇੱਕ ਵਾਰ ਸ਼ੁਰੂ ਕਰ ਲੈਂਦੇ ਹਾਂ ਉਹ ਆਪਣਾ ਚੱਕਰ ਪੂਰਾ ਕਰਕੇ ਹੀ ਰਹਿੰਦਾ ਹੈ ਅਤੇ ਅੰਤ ਨੂੰ ਅਸੀਂ ਆਪ ਵੀ ਇਸ ਦੀ ਲਪੇਟ ਵਿੱਚ ਆ ਜਾਂਦੇ ਹਾਂ—ਭਾਵ ਹਿੰਸਾ ਦੇ ਇਸ ਚੱਕਰ ਦੀਆਂ ਲਹਿਰਾਂ ਵਾਪਸ ਸਾਡੇ ਤਕ ਪਹੁੰਚਦੀਆਂ ਹਨ ਅਤੇ ਭਵਿਖ ਵਿੱਚ, ਇਸੇ ਜਨਮ ਵਿੱਚ ਜਾਂ ਕਿਸੇ ਅਗਲੇ ਜਨਮ ਵਿੱਚ, ਸਾਨੂੰ ਇਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ। ਕਰਮ ਸਿੱਧਾਂਤ ਕੁਦਰਤ ਦਾ ਐਸਾ ਅਟੱਲ ਕਾਨੂੰਨ ਹੈ ਜੋ ਇਖ਼ਲਾਕੀ ਅਤੇ ਰੂਹਾਨੀ ਜੀਵਨ ਦੀ ਨੀਂਹ ਹੈ। ਗੁਰੂ ਸਾਹਿਬ ਫ਼ਰਮਾਉਂਦੇ ਹਨ :

ਦਿਨ ਰਾਤਿ ਕਮਾਇਦੜੋ ਸੋ ਆਇਓ ਮਾਥੈ।
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ।

(ਆਦਿ ਗ੍ਰੰਥ ਪੰ. 1)

Namdhari Elibrary NamdhariElibrary@gmail.com

ਮਹਾਰਾਜ ਸਾਵਣ ਸਿੰਘ ਜੀ ਜਿਨ੍ਹਾਂ ਦੇ ਪੂਰਬੀ ਅਤੇ ਪੱਛਮੀ ਦੇਸ਼ਾਂ ਵਿੱਚ ਰਹਿੰਦੇ ਹਿੰਦੂ, ਮੁਸਲਮ, ਸਿੱਖ, ਈਸਾਈ, ਯਹੂਦੀ, ਪਾਰਸੀ ਲੱਖਾਂ ਸੇਵਕ ਮਾਸ-ਸ਼ਰਾਬ ਤੋਂ ਪ੍ਰਹੇਜ਼ ਕਰਦੇ ਹਨ, ਮਾਸ ਨਾ ਖਾਣ ਬਾਰੇ ਬਹੁਤ ਤਰਕ-ਭਰਪੂਰ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਪੇਸ਼ ਕਰਦੇ ਹਨ। ਆਪ ਫ਼ਰਮਾਉਂਦੇ ਹਨ, "ਦੁਨੀਆਂ ਦੇ ਦੋ ਹਿੱਸੇ ਨੇ—ਜਲ ਔਰ ਥਲ। ਪਹਿਲੇ ਜਲ ਵਿਚ ਆਓ ! ਜਲ ਵਿੱਚ ਜੀਵ ਕੀ ਖਾਂਦੇ ਨੇ ? ਜੀਵ ! ਵੱਡੀਆਂ ਮੱਛੀਆਂ ਛੋਟੀਆਂ ਨੂੰ ਖਾ ਜਾਂਦੀਆਂ ਨੇ, ਛੋਟੀਆਂ ਮਛੀਆਂ ਓਦੂੰ ਛੋਟੀਆਂ ਨੂੰ ਖਾ ਜਾਂਦੀਆਂ ਨੇ, ਓਦੂੰ ਛੋਟੀਆਂ ਸਭ ਤੋਂ ਛੋਟੀਆਂ ਨੂੰ। ਅਬ ਥਲ ਵਿੱਚ ਆ ਜਾਓ। ਬਾਜ਼ ਚਿੜੀਆਂ ਨੂੰ ਖਾ ਜਾਂਦੇ ਨੇ, ਚਿੜੀਆਂ ਕੀੜਿਆਂ ਮਕੌੜਿਆਂ ਨੂੰ ਖਾ ਜਾਂਦੀਆਂ ਨੇ। ਸ਼ੇਰ ਬਘਿਆੜਾਂ ਨੂੰ ਖਾ ਜਾਂਦੇ ਨੇ, ਬਘਿਆੜ ਭੇਡਾਂ ਬੱਕਰੀਆਂ ਨੂੰ ਖਾ ਜਾਂਦੇ ਨੇ, ਭੇਡਾਂ-ਬੱਕਰੀਆਂ ਪੌਦਿਆਂ ਨੂੰ ਖਾ ਜਾਂਦੀਆਂ ਨੇ। ਸ੍ਰੀ ਗੁਰੂ ਨਾਨਕ ਸਾਹਿਬ ਕਹਿੰਦੇ ਨੇ :

"ਜੇਤੇ ਦਾਣੇ ਅਨ ਕੇ ਜੀਆ ਬਾਝੁ ਨ ਕੋਇ।"

"ਅੰਨ ਦੇ ਦਾਣੇ-ਦਾਣੇ ਵਿੱਚ ਰੂਹ ਹੈ। ਵੇਦ ਵੀ ਕਹਿੰਦੇ ਹਨ ਕਿ ਰੂਹ ਸੂਰਜ ਲੋਕ ਔਰ ਚੰਦ੍ਰਮਾਂ ਲੋਕ ਥੀਂ ਹੋ ਕੇ ਸੂਰਜ ਔਰ ਚੰਦ੍ਰਮਾਂ ਦੀਆਂ ਕਿਰਨਾਂ ਦਵਾਰਾ ਅਨਾਜ ਵਿਚ ਦਾਖ਼ਲ ਹੁੰਦੀ ਏ, ਫਿਰ ਉਹ ਬੀਜ ਪੌਦਾ ਬਣ ਜਾਂਦੀ ਏ। ਇਹ ਜਿਤਨਾ ਵਾਯੂ-ਮੰਡਲ ਹੈ, ਰੂਹਾਂ ਨਾਲ ਭਰਿਆ ਹੋਇਆ ਹੈ। ਪੇਸ਼ਾਬ, ਪਾਖ਼ਾਨਾ ਕਰਦਿਆਂ ਜੀਵ ਮਰਦੇ ਨੇ, ਚਲਦਿਆਂ ਫਿਰਦਿਆਂ ਕਈ ਜੀਵ ਪੈਰਾਂ ਥੱਲੇ ਆ ਕੇ ਮਰ ਜਾਂਦੇ ਨੇ। ਜਿੱਥੇ ਜੀਵ ਜੀਵਾਂ ਨੂੰ ਖਾਣ ਉਥੇ ਘੋਰ ਅੰਧੇਰਾ ਨਹੀਂ ਤਾਂ ਹੋਰ ਕੀ ਏ ? ਅਜ ਕਲ ਡਾਕਟਰਾਂ ਨੇ ਇਕ ਅਜਿਹੀ ਮਸ਼ੀਨ ਬਣਾਈ ਏ ਜਿਸ ਨਾਲ ਟਿਕ ਛੋਟੀ ਚੀਜ਼ ਪੰਦਰਾਂ ਸੌ ਗੁਣਾ ਮਾਲੂਮ ਹੁੰਦੀ ਏ। ਜਿਤਨਾ ਪਾਣੀ ਹੈ ਜੀਵਾਂ ਨਾਲ ਭਰਿਆ ਹੈ, ਜੇ ਪੁਣ ਲਓ ਤਾਂ ਭੀ ਜੀਵ ਹਨ। ਮੈਂ ਕਹਿੰਦਾ ਹਾਂ ਜੇ ਇਕ ਸੂਈ ਦੀ ਨੋਕ ਭੀ ਜ਼ਮੀਨ ਤੇ ਰੱਖੋ ਤਾਂ ਥੱਲੇ ਕੋਈ ਨ ਕੋਈ ਜੀਵ ਜ਼ਰੂਰ ਹੋਗਾ। ਹੁਣ ਜਿੱਥੇ ਜੀਵਾਂ ਨੂੰ ਜੀਵ ਖਾਣ ਉਥੇ ਕੋਈ ਮੁਕਤੀ ਦਾ ਸਾਮਾਨ ਹੈ ? ਉਹਨੇ ਉਹਨੂੰ ਖਾਧਾ, ਇਹਨੇ ਉਹਨੂੰ ਖਾਧਾ, ਕੁਲ ਬ੍ਰਹਿਮੰਡ ਵਿੱਚ ਜੀਵਾਂ ਨੂੰ ਜੀਵ ਖਾ ਰਹੇ ਨੇ !

"ਸ਼ਾਇਦ ਕੋਈ ਇਹ ਸਵਾਲ ਕਰੇ ਕਿ ਜਦ ਨੇਚਰ ਦਾ 'ਲਾਅ' ਜਾਂ ਕਾਨੂੰਨੇ-ਕੁਦਰਤ ਹੀ ਏਹੋ ਹੈ ਤਾਂ ਗੋਸ਼ਤ ਖਾਣ ਵਾਲਿਆਂ ਨੂੰ ਰਿਸ਼ੀ-ਮੁਨੀ ਬੁਰਾ

ਕਿਉਂ ਕਹਿੰਦੇ ਆਏ ? ਨਹੀਂ, ਰਿਖੀਆਂ ਮੁਨੀਆਂ ਦਾ ਖ਼ਿਆਲ ਠੀਕ ਹੈ। ਜਦ ਉਹਨਾਂ ਵੇਖਿਆ ਕਿ ਸਾਰੇ ਬ੍ਰਹਮੰਡ ਵਿੱਚ ਜੀਵਾਂ ਨੂੰ ਜੀਵ ਖਾ ਰਹੇ ਨੇ ਤਾਂ ਉਹਨਾਂ ਨੇ ਸੋਚਿਆ ਕਿ ਇਤਨਾ ਬੋਝ ਉਠਾਈਏ ਜੋ ਸਭ ਥੀਂ ਘੱਟ ਹੋਵੇ।"

"ਹੁਣ ਬ-ਲਿਹਾਜ਼ ਖਾਨਾਂ ਦੇ ਜੀਵਾਂ ਦੀਆਂ ਚਾਰ ਕਿਸਮਾਂ ਹਨ, ਲੇਕਿਨ ਬ-ਲਿਹਾਜ਼ ਤੱਤਾਂ ਦੀਆਂ ਪੰਜ ਕਿਸਮਾਂ ਹਨ। ਪਹਿਲੀ ਕਿਸਮ "ਇਨਸਾਨ", ਜੋ ਅਸ਼ਰਫ਼-ਉਲ-ਮਖ਼ਲੂਕਾਤ ਹੈ, ਸਭ ਥੀਂ ਉੱਚੀ ਜਮਾਤ ਹੈ, ਇਹਦੇ ਵਿੱਚ ਪੰਜ ਤੱਤ ਪੂਰੇ ਹਨ। ਇਸ ਥੀਂ ਨੀਚੇ ਦੂਸਰੀ ਜਮਾਤ ਹੈ "ਪਸ਼ੂ"। ਇਹਦੇ ਵਿੱਚ ਚਾਰ ਤੱਤ ਪੂਰਨ ਹਨ ਔਰ ਇਕ ਮੁਰਦਾ। ਇਹਨਾਂ ਵਿੱਚ 'ਸੈਂਸ' ਨਹੀਂ, ਗਿਆਨ ਨਹੀਂ, ਤਮੀਜ਼ ਨਹੀਂ, ਬੁੱਧੀ ਨਹੀਂ। ਅਗਰ ਆਦਮੀ ਦੇ ਥੱਲੇ ਦੀ ਕੋਈ ਜਮਾਤ ਹੈ ਤਾਂ "ਪਸ਼ੂ" ਹੈ। ਇਸ ਥੀਂ ਨਿਚਲੀ ਜਮਾਤ ਵਿੱਚ ਤਿੰਨ ਤੱਤ ਹਨ। ਉਹ ਕਿਹੜੀ ਹੈ ? "ਪੰਖੀ"। ਜਿਹੜੀ ਚੌਥੀ ਜਮਾਤ ਹੈ ਉਹਦੇ ਵਿੱਚ ਦੋ ਤੱਤ ਹਨ। ਉਹ ਕਿਹੜੀ ਹੈ ? ਕੀੜੇ-ਮਕੌੜੇ ਸੱਪ, ਬਿੱਛੂ, ਚੂਹੇ ਸਾਹਨੇ ਵਗ਼ੈਰਾ। ਇਹਨਾਂ ਵਿੱਚ ਦੋ ਤੱਤ ਹਨ, ਹਵਾ ਔਰ ਅੱਗ। ਬਾਕੀ ਹਨ ਮਗਰ ਬਰਾਏ-ਨਾਮ। ਇਹਨਾਂ ਨੂੰ ਪਾਣੀ ਦੀ ਲੋੜ ਨਹੀਂ। ਮੈਂ ਅਜਿਹੇ ਜੰਗਲਾਂ ਵਿੱਚ ਰਹਿਆ ਹਾਂ ਜਿੱਥੇ ਵੀਹ-ਵੀਹ ਮੀਲ ਤਕ ਪਾਣੀ ਨਹੀਂ ਮਿਲਦਾ, ਉਥੇ ਇਹ ਸਾਰੇ ਦੇਖੇ ਹਨ। ਕਦੇ ਨਹੀਂ ਦੇਖਿਆ ਕਿ ਉਹ ਕਿਤੇ ਪਾਣੀ ਪੀਣ ਜਾਂਦੇ ਹੋਣ। ਉਹ ਆਪਣਾ ਪਾਣੀ ਸਬਜ਼ੀਆਂ ਵਿਚੋਂ ਕੱਢ ਲੈਂਦੇ ਨੇ। ਪੰਜਵੀਂ ਕਲਾਸ ਉਹ ਹੈ ਜੀਹਦੇ ਵਿੱਚ ਇਕ ਤੱਤ ਮੁਕੰਮਲ ਹੈ, ਬਾਕੀ ਚਾਰ ਮੁਰਦਾ। ਉਹ ਕਿਹੜੀ ਹੈ ? ਸਬਜ਼ੀ ਵਗ਼ੈਰਾ ਹਨ।"

"ਜੋ ਕੀਮਤ ਇਕ ਆਦਮੀ ਦੀ ਹੈ ਉਹ ਇਕ ਘੋੜੇ ਦੀ ਨਹੀਂ, ਜੋ ਇਕ ਘੋੜੇ ਦੀ ਹੈ ਉਹ ਇਕ ਪੰਖੀ ਦੀ ਨਹੀਂ, ਜੋ ਇਕ ਪੰਖੀ ਦੀ ਹੈ, ਉਹ ਇਕ ਮੁਰਗੀ ਦੀ ਨਹੀਂ, ਜੋ ਇਕ ਮੁਰਗ਼ੀ ਦੀ ਹੈ, ਉਹ ਇਕ ਫੁੱਲ ਦੀ ਨਹੀਂ। ਕਿਆ ? ਜੋ ਪਾਪ ਇਕ ਆਦਮੀ ਦੇ ਮਾਰਨ ਦਾ ਹੈ, ਉਹ ਇਕ ਘੋੜੇ ਦੇ ਮਾਰਨ ਦਾ ਨਹੀਂ। ਅਗਰ ਕਿਸੇ ਦਾ ਘੋੜਾ ਮਾਰ ਦੇਈਏ ਤਾਂ ਜੱਜ ਫਾਂਸੀ ਨਹੀਂ ਦੇਗਾ। ਜੋ ਪਾਪ ਇਕ ਘੋੜੇ ਦੇ ਮਾਰਨ ਦਾ ਹੈ, ਉਹ ਇਕ ਪੰਖੀ ਦੇ ਮਾਰਨ ਦਾ ਨਹੀਂ। ਜੋ ਪਾਪ ਇਕ ਪੰਖੀ ਦੇ ਮਾਰਨ ਦਾ ਹੈ, ਉਹ ਇਕ ਮੁਰਗ਼ੀ ਦੇ ਮਾਰਨ ਦਾ ਨਹੀਂ। ਜੋ ਪਾਪ ਇਕ ਮੁਰਗ਼ੀ ਦੇ ਮਾਰਨ ਦਾ ਹੈ, ਉਹ ਇਕ

Namdhari Elibrary NamdhariElibrary@gmail.com

ਬੈਂਗਨ ਦੇ ਤੋੜਨ ਦਾ ਨਹੀਂ । ਤਾਂ ਤੇ ਉਹਨਾਂ ਨੇ ਸਬਜ਼ੀ ਨੂੰ ਖਾਣਾ ਜਾਇਜ਼ ਕਰਾਰ ਦਿੱਤਾ । ਇਹ ਤਾਂ ਸਾਰੇ ਰਿਸ਼ੀ ਮੁਨੀ ਮੰਨਦੇ ਆਏ ਹਨ ਕਿ ਇਹਨਾਂ ਵਿੱਚ ਭੀ ਰੂਹ ਹੈ । ਮਗਰ ਅੱਜ ਕਲ ਤਾਂ ਡਾਕਟਰ ਬੋਸ ਨੇ ਭੀ ਸਾਬਤ ਕਰ ਦਿੱਤਾ ਹੈ ਕਿ ਸਬਜ਼ੀ ਵਗ਼ੈਰਾ ਵਿੱਚ ਰੂਹ ਹੈ । ਪਾਪ ਤਾਂ ਜ਼ਰੂਰ ਹੈ ਮਗਰ ਤਿੰਨ-ਚਾਰ ਤੱਤ ਵਾਲੇ ਜੀਵਾਂ ਦਾ ਗੋਸ਼ਤ ਖਾਣ ਦੇ ਮੁਕਾਬਲੇ ਵਿੱਚ ਕਮ ਹੈ, ਭਾਵ ਹਜ਼ਾਰਾਂ ਮਣ ਬੋਝ ਚੁੱਕਣ ਨਾਲੋਂ ਚਾਰ ਪੰਜ ਸੇਰ ਚੁਕਣਾ ਚੰਗਾ ਹੈ। ਇਕ ਤਾਂ ਇਹ ਬੋਝ ਹਲਕਾ ਹੁੰਦਾ ਹੈ ਦੂਜੇ ਇਸਨੂੰ ਰੋਜ਼ ਦੇ ਭਜਨ-ਸਿਮਰਨ ਨਾਲ ਜਲਦੀ ਖ਼ਤਮ ਕੀਤਾ ਜਾ ਸਕਦਾ ਹੈ, ਇਸ ਲਈ ਸੰਤਾਂ-ਮਹਾਤਮਾਂ ਨੇ ਵੈਸ਼ਨੋ ਭੋਜਨ ਨੂੰ ਵਾਜਬ ਅਤੇ ਜੀਵਾਂ ਦੀ ਹੱਤਿਆ ਕਰਨ ਤੇ ਮਾਸ ਖਾਣ ਨੂੰ ਨਾਵਾਜਬ ਮੰਨਿਆ ਹੈ ।"

ਇਸੇ ਤਰ੍ਹਾਂ ਮਹਾਰਾਜ ਜਗਤ ਸਿੰਘ, ਜੋ ਕੈਮਿਸਟਰੀ ਦੀ ਐਮ. ਐਸ-ਸੀ. ਸਨ ਅਤੇ ਜਿਨ੍ਹਾਂ ਨੂੰ ਅਧਿਆਤਮਿਕ ਅਤੇ ਵਿਗਿਆਨਕ ਸਾਹਿਤ ਦਾ ਵਿਸ਼ਾਲ ਗਿਆਨ ਸੀ, ਆਪਣੀ ਪੁਸਤਕ 'ਆਤਮ-ਗਿਆਨ' (Science of the Soul) ਵਿੱਚ ਫ਼ਰਮਾਉਂਦੇ ਹਨ, "ਸਾਡਾ ਸਰੀਰ ਪਰਮੇਸ਼ਰ ਦੇ ਰਹਿਣ ਦਾ ਹਰਿਮੰਦਰ ਹੈ । ਸਾਨੂੰ ਇਸ ਵਿੱਚ ਮਾਸ, ਸ਼ਰਾਬ ਆਦਿ ਪਾ ਕੇ ਇਸ ਨੂੰ ਪਲੀਤ ਤੇ ਨਾਪਾਕ ਨਹੀਂ ਬਨਾਉਣਾ ਚਾਹੀਦਾ । ਜ਼ਿੰਦਗੀ ਸਭ ਨੂੰ ਪਿਆਰੀ ਹੈ । ਉਨ੍ਹਾਂ ਬੇਜ਼ਬਾਨ ਜਾਨਵਰਾਂ ਦੇ ਦੁੱਖ ਦੀ ਕਲਪਨਾ ਕਰੋ ਜਿਨ੍ਹਾਂ ਨੂੰ ਰੋਜ਼ ਸਾਡੀ ਖ਼ੁਰਾਕ ਲਈ ਜ਼ਿਬ੍ਹਾ ਕੀਤਾ ਜਾਂਦਾ ਹੈ ! ਉਨ੍ਹਾਂ ਬੇਜ਼ਬਾਨ ਜਾਨਵਰਾਂ ਦੇ ਦੁੱਖ-ਸੰਤਾਪ ਦਾ ਅੰਦਾਜ਼ਾ ਲਾਉ, ਜਿਨ੍ਹਾਂ ਨੂੰ ਅਸੀਂ ਸ਼ਿਕਾਰ ਸਮੇਂ ਜ਼ਖ਼ਮੀ ਕਰਦੇ ਹਾਂ ਜਾਂ ਮਾਰ ਸੁਟਦੇ ਹਾਂ ! ਸਾਨੂੰ ਜਿਹੜਾ ਮਨੁੱਖੀ ਜਾਮਾ ਪਰਮੇਸ਼ਰ-ਪ੍ਰਾਪਤੀ ਲਈ ਪ੍ਰਦਾਨ ਕੀਤਾ ਗਿਆ ਸੀ, ਅਸੀਂ ਉਸਨੂੰ ਉਲਟਾ ਪਰਮੇਸ਼ਰ ਦੇ ਜੀਵਾਂ ਉੱਤੇ ਜ਼ੁਲਮ ਕਰਨ ਵਿੱਚ ਬਰਬਾਦ ਕਰ ਲੈਂਦੇ ਹਾਂ । ਜਦ ਇਨਸਾਨ ਇਸ ਹੱਦ ਤਕ ਨੀਚੇ ਗਿਰ ਜਾਂਦਾ ਹੈ ਤਾਂ ਉਹ ਹੈਵਾਨ ਤੋਂ ਵੀ ਘਟੀਆ ਜਾਂ ਨੀਵਾਂ ਬਣ ਜਾਂਦਾ ਹੈ । ਹੈਵਾਨ ਤਾਂ ਭਲਾ ਆਪਣੀ ਭੁੱਖ ਮਿਟਾਉਣ ਲਈ ਜਾਨਵਰਾਂ ਨੂੰ ਮਾਰਦੇ ਹਨ, ਪਰ ਇਨਸਾਨ ਤਾਂ ਸਿਰਫ਼ ਆਪਣਾ ਚਸਕਾ ਪੂਰਾ ਕਰਨ ਲਈ ਇਸ ਤਰ੍ਹਾਂ ਕਰਦਾ ਹੈ । ਇਨਸਾਨ ਇਹ ਵੀ ਸੋਚਣ ਦਾ ਜਤਨ ਨਹੀਂ ਕਰਦਾ ਕਿ ਜਦ ਇਸ ਦੇ ਆਪਣੇ ਸਰੀਰ ਤੇ ਮਾਮੂਲੀ ਝਰੀਟ ਵੀ ਆ ਜਾਵੇ ਤਾਂ ਇਹ ਕੁਰਲਾ ਉਠਦਾ ਹੈ ਅਤੇ ਝਟ ਦਰਦ ਤੋਂ ਛੁਟਕਾਰਾ ਪਾਉਣ ਲਈ

Namdhari Elibrary NamdhariElibrary@gmail.com

ਹਾਲ-ਦੁਹਾਈ ਪਾਉਂਦਾ ਹੈ। ਇਹ ਕਿੰਨਾ ਅਜੀਬ ਸੰਸਾਰ ਹੈ ਜਿਸ ਵਿੱਚ ਨਾ ਕੋਈ ਮਹਿਫ਼ੂਜ਼ ਹੈ ਅਤੇ ਨਾ ਹੀ ਕਿਸੇ ਨੂੰ ਕੋਈ ਅਮਨ-ਸ਼ਾਂਤੀ ਹੈ!"

ਮਹਾਰਾਜ ਚਰਨ ਸਿੰਘ ਜੀ ਫ਼ਰਮਾਉਂਦੇ ਹਨ, "ਜਿਹੜੀਆਂ ਅਸੀਂ ਆਪ ਇੱਟਾਂ-ਪੱਥਰਾਂ ਦੀਆਂ ਜਗ੍ਹਾਂ, ਭਾਵ, ਮੰਦਰ, ਮਸਜਿਦ, ਗੁਰਦੁਆਰੇ, ਗਿਰਜੇ, ਬਣਾਉਂਦੇ ਹਾਂ, ਉਨ੍ਹਾਂ ਦੀ ਇੱਜ਼ਤ ਕਰਦੇ ਹਾਂ। ਉਨ੍ਹਾਂ ਵਿੱਚ ਧੂਪ ਧੁਖਾਉਂਦੇ ਹਾਂ, ਕਾਲੀਨ ਵਿਛਾਉਂਦੇ ਹਾਂ, ਉੱਥੇ ਜਾ ਕੇ ਕੋਈ ਭੈੜਾ-ਖੋਟਾ ਕਰਮ ਨਹੀਂ ਕਰਦੇ, ਕੋਈ ਬੁਰਾ ਖ਼ਿਆਲ ਨਹੀਂ ਲਿਆਉਂਦੇ, ਉੱਚੀ ਨਹੀਂ ਬੋਲਦੇ, ਪਰ ਜਿਹੜੀ ਜਗ੍ਹਾ ਮਾਲਕ ਨੇ ਆਪ ਆਪਣੇ ਰਹਿਣ ਵਾਸਤੇ ਬਣਾਈ ਹੈ, ਜਿਸ ਦੇ ਅੰਦਰ ਮਾਲਕ ਖ਼ੁਦ ਬੈਠਾ ਹੋਇਆ ਹੈ, ਭਾਵ, ਸਾਡਾ ਜਿਸਮ, ਸਾਡੀ ਦੇਹਿ, ਉਸ ਦੇ ਅੰਦਰ ਕਦੇ ਮਾਸ ਪਾਉਂਦੇ ਹਾਂ, ਕਦੇ ਸ਼ਰਾਬ ਪਾ ਦਿੰਦੇ ਹਾਂ। ਬੜੀ ਹੈਰਾਨੀ ਦੀ ਗੱਲ ਹੈ ਕਿ ਆਪਣੀ ਬਣਾਈ ਹੋਈ ਚੀਜ਼ ਦੀ ਤਾਂ ਕਦਰ ਕਰਦੇ ਹਾਂ, ਪਰ ਮਾਲਕ ਦੀ ਬਣਾਈ ਹੋਈ ਚੀਜ਼ ਦੀ ਕਦਰ ਨਹੀਂ ਕਰਦੇ!"

ਰੱਬੀ ਇਸ਼ਕ ਦੇ ਨਸ਼ੇ ਵਿੱਚ ਚੂਰ ਮਹਾਤਮਾ ਸਰਮਦ ਮਾਸ, ਆਂਡੇ ਦੇ ਵਿਰੁੱਧ ਕਹਿੰਦੇ ਹਨ, "ਜੀਵਨ ਦਾ ਨੂਰ (ਪਰਮੇਸ਼ਰ) ਧਾਤਾਂ ਵਿੱਚ ਨੀਂਦ ਲੈ ਰਿਹਾ ਹੈ, ਬਨਸਪਤੀ ਸੰਸਾਰ ਵਿੱਚ ਸੁਪਨ-ਅਵਸਥਾ ਵਿੱਚ ਹੈ, ਜਾਨਵਰਾਂ ਵਿੱਚ ਜਾਗ ਪੈਂਦਾ ਹੈ ਅਤੇ ਇਨਸਾਨ ਵਿੱਚ ਪੂਰੀ ਤਰ੍ਹਾਂ ਚੇਤੰਨ ਹੋ ਜਾਂਦਾ ਹੈ।"

ਤੁਰੇਤ (Old Testament) ਦੀ ਜੀਨੇਸਿਸ ਸਾਫ਼ ਕਹਿੰਦੀ ਹੈ :

'ਰੱਬ ਨੇ ਕਿਹਾ, ਵੇਖੋ ਮੈਂ ਧਰਤੀ ਉੱਤੇ ਹਰ ਪ੍ਰਕਾਰ ਦਾ ਅੰਨ ਪੈਦਾ ਕੀਤਾ ਹੈ ਤੇ ਹਰ ਰੁੱਖ ਨੂੰ ਫਲ ਲਾਇਆ ਹੈ, ਜਿਸ ਵਿੱਚੋਂ ਬੀਜ ਨਿਕਲਦੇ ਹਨ। ਤੁਸੀਂ ਮਾਸ ਦੀ ਥਾਂ ਇਹ ਖਾਓ।' ਯਸੂ ਮਸੀਹ ਨੂੰ ਰੂਹਾਨੀਅਤ ਦੀ ਰੋਸ਼ਨੀ ਜਾਨ ਦੀ ਬੈਪਟਿਸਟ ਤੋਂ ਪ੍ਰਾਪਤ ਹੋਈ। ਉਹ ਐਸੀਨਜ਼ ਦੀ ਸਿੱਖਿਆ ਤੇ ਵਿਸ਼ਵਾਸ ਰੱਖਦੇ ਸਨ, ਜੋ ਵੈਸ਼ਨੋ ਭੋਜਨ ਕਰਦੇ ਸਨ ਅਤੇ ਜਿਨ੍ਹਾਂ ਨੇ ਬੜੇ ਸਖ਼ਤ ਸ਼ਬਦਾਂ ਵਿੱਚ ਮਾਸ ਖਾਣ ਦੀ ਮਨਾਹੀ ਕੀਤੀ ਹੈ :

"ਮੈਂ ਤੁਹਾਨੂੰ ਸੱਚੋ-ਸੱਚ ਕਹਿੰਦਾ ਹਾਂ ਕਿ ਜੋ ਦੂਸਰੇ ਨੂੰ ਮਾਰਦਾ ਹੈ, ਆਪਣੇ ਆਪ ਨੂੰ ਮਾਰਦਾ ਹੈ ਅਤੇ ਜੋ ਕੋਈ ਜ਼ਿਬ੍ਹਾ ਕੀਤੇ (ਮਾਰੇ) ਹੋਏ ਜਾਨਵਰਾਂ ਦਾ ਮਾਸ ਖਾਂਦਾ ਹੈ, ਮੌਤ ਨੂੰ ਮੂੰਹ ਮਾਰਦਾ ਹੈ ਕਿਉਂਕਿ ਉਹਦੇ ਸਰੀਰ ਵਿੱਚ ਉਨ੍ਹਾਂ ਜਾਨਵਰਾਂ ਦੇ ਖ਼ੂਨ ਦਾ ਹਰ ਕਤਰਾ ਜ਼ਹਿਰ ਦਾ ਰੂਪ ਧਾਰ ਲੈਂਦਾ ਹੈ।"

Namdhari Elibrary NamdhariElibrary@gmail.com

ਇਸੇ ਤਰ੍ਹਾਂ ਨਵੀਂ ਖੋਜ ਤੋਂ ਪਤਾ ਲਗਦਾ ਹੈ ਕਿ ਕਿਸ ਤਰ੍ਹਾਂ ਯਸੂ ਮਸੀਹ ਨੇ ਆਪਣੇ ਅਨੁਯਾਈਆਂ ਨੂੰ 'ਜਾਨ ਦੀ ਗਾਸਪਲ ਔਫ ਪੀਸ' ਰਾਹੀਂ (ਜੋ ਆਰਮੇਕ ਬੋਲੀ ਤੋਂ ਛਾਪੀ ਗਈ ਹੈ, ਤੇ ਜਿਸ ਵਿੱਚ ਈ. ਬੀ. ਜ਼ਕੈ E.B. Szekley ਨੇ ਪੁਰਾਣੀ ਅੰਜੀਲ ਸੋਧ ਕੇ ਕਈ ਗੱਲਾਂ ਦਾ ਸਪੱਸ਼ਟੀਕਰਣ ਕੀਤਾ ਹੈ) ਮਾਸ ਖਾਣ ਦੀ ਮਨਾਹੀ ਕੀਤੀ ਹੈ। ਉਹ ਕਹਿੰਦੇ ਹਨ :—

"ਹੱਤਿਆ ਨਾ ਕਰੋ ਅਤੇ ਨਾ ਹੀ ਮਾਸੂਮ ਪਸ਼ੂਆਂ ਆਦਿ ਦਾ ਸ਼ਿਕਾਰ ਕਰਕੇ ਉਨ੍ਹਾਂ ਦਾ ਮਾਸ ਖਾਓ, ਨਹੀਂ ਤਾਂ ਤੁਸੀਂ ਸ਼ੈਤਾਨ ਦੇ ਗ਼ੁਲਾਮ ਬਣ ਜਾਓਗੇ। ਦੁੱਖ ਦੇਣ ਦਾ ਇਹੀ ਫਲ ਭੁਗਤਣਾ ਪਵੇਗਾ ਅਥਵਾ ਮੌਤ ਦੇ ਹਵਾਲੇ ਹੋਣਾ ਪਵੇਗਾ। ਇਸ ਲਈ ਰੱਬ ਦਾ ਹੁਕਮ ਮੰਨੋ............ਕਿ ਵੇਖੋ ਮੈਂ ਧਰਤੀ ਉੱਤੇ ਹਰ ਪ੍ਰਕਾਰ ਦਾ ਅੰਨ ਪੈਦਾ ਕੀਤਾ ਹੈ"

**"Kill not neither eat the flesh of your innocent prey, lest you become the slaves of Satan. For, that is the pain of suffering, and it leads you unto death Obey therefore, the word of God : Behold I have given you every herb..."**

"ਧਰਤੀ ਦੇ ਹਰ ਚਰਿੰਦ ਪਰਿੰਦ ਲਈ, ਅਤੇ ਕੀੜੇ-ਮਕੌੜੇ ਲਈ, ਗੱਲ ਕੀ ਹਰ ਜਾਨਦਾਰ ਲਈ ਮੈਂ ਮਾਸ ਦੀ ਥਾਂ ਅੰਨ ਪੈਦਾ ਕੀਤਾ ਹੋਇਆ ਹੈ।"

**"And to every fowl of the air, and to everything that creepeth upon the Earth, wherein there is breath of life, I give every herb for meat."**

ਪੁਰਾਣੇ ਸਮੇਂ ਦੇ ਉੱਚ-ਕੋਟੀ ਦੇ ਵਿਦਵਾਨ ਤੇ ਸਾਇੰਸਦਾਨ ਪਾਈਥਾ-ਗੋਰਸ (Pythagoras) ਮਾਸ ਖਾਣ ਤੇ ਜੀਵ-ਹੱਤਿਆ ਦੇ ਬਹੁਤ ਵਿਰੁੱਧ ਸਨ। ਉਹ ਜ਼ੋਰਦਾਰ ਸ਼ਬਦਾਂ ਵਿੱਚ ਇਸ ਤਰ੍ਹਾਂ ਕਹਿੰਦੇ ਹਨ :

"ਆਪਣੇ ਸਰੀਰ ਨੂੰ ਪਾਪ ਭਰੀ ਖ਼ੁਰਾਕ ਨਾਲ ਭਰਨ ਤੋਂ ਗੁਰੇਜ਼ ਕਰੋ। ਦੇਖੋ ਦੁਨੀਆਂ ਵਿੱਚ ਕਿੰਨੇ ਵਧੀਆ ਅਨਾਜ ਤੇ ਫਲ, ਅੰਗੂਰ ਆਦਿ ਮਿਲਦੇ ਹਨ ਤੇ ਸਬਜ਼ੀਆਂ ਦੀ ਭਰਮਾਰ ਹੈ। ਅੱਗ ਉੱਤੇ ਪਕਾ ਕੇ ਕਿੰਨੇ ਵਧੀਆ ਖਾਣੇ ਬਣ ਜਾਂਦੇ ਹਨ। ਸਾਨੂੰ ਦੁੱਧ ਤੇ ਸ਼ਹਿਦ ਖਾਣ ਲਈ ਮਿਲ ਸਕਦਾ ਹੈ। ਇਸ ਸੁਹਾਣੀ ਧਰਤੀ ਨੇ ਸਾਨੂੰ ਕਿੰਨਾ ਸਾਫ਼-ਸੁਥਰਾ ਭੋਜਨ ਬਖ਼ਸ਼ਿਆ ਹੈ। ਇਹ ਸਭ ਕੁਝ ਸਾਨੂੰ ਜਾਨਵਰਾਂ ਦਾ ਖ਼ੂਨ ਬਹਾਏ ਬਿਨਾਂ ਵੀ ਪ੍ਰਾਪਤ ਹੋ ਸਕਦਾ ਹੈ।"

Namdhari Elibrary NamdhariElibrary@gmail.com

**"Beware, O mortals of defiling your bodies with sinful food. There are cereals, there are fruits bending the branches down by their weight and luxurious grapes on the vines. There are sweet vegetables and herbs the flame can render palatable and mellow. Nor we are denied milk nor honey...the beautiful earth offers you an abundance of pure food and provides for meals obtainable without slaughter and bloodshed."**

ਮੀਰਦਾਦ, ਇੱਕ ਪਹੁੰਚਿਆ ਹੋਇਆ ਫ਼ਕੀਰ ਆਪਣੀ ਮਸ਼ਹੂਰ ਪੁਸਤਕ 'ਮੀਰਦਾਦ ਦੀ ਕਿਤਾਬ' (Book of Mirdad) ਵਿੱਚ ਲਿਖਦਾ ਹੈ, "ਇਹ ਗੱਲ ਪਰਮਾਰਥ ਤੇ ਚਲਣ ਵਾਲਿਆਂ ਨੂੰ ਸਦਾ ਯਾਦ ਰਖਣੀ ਚਾਹੀਦੀ ਹੈ ਕਿ ਜਿਸ ਜੀਵ ਦਾ ਮਾਸ ਤੋੜ ਕੇ ਤੁਸੀਂ ਖਾਧਾ ਹੈ, ਤੁਹਾਨੂੰ ਆਪਣੇ ਮਾਸ ਨਾਲ ਹੀ ਉਸ ਦਾ ਇਵਜ਼ਾਨਾ ਦੇਣਾ ਪਵੇਗਾ। ਇਸੇ ਤਰ੍ਹਾਂ ਹੀ ਜੇ ਤੁਸੀਂ ਕਿਸੇ ਜੀਵ ਦੀ ਹੱਡੀ ਤੋੜੀ ਹੈ, ਤਾਂ ਤੁਹਾਡੀਆਂ ਹੱਡੀਆਂ ਤੋੜ ਕੇ ਭੁਗਤਾਨ ਕਰਨਾ ਪਵੇਗਾ, ਜੇ ਤੁਸੀਂ ਕਿਸੇ ਦੇ ਖ਼ੂਨ ਦਾ ਕਤਰਾ ਡੋਲ੍ਹਿਆ ਹੈ ਤਾਂ ਤੁਹਾਨੂੰ ਆਪਣਾ ਖ਼ੂਨ ਦੇ ਕੇ ਹੀ ਹਿਸਾਬ ਚੁਕਾਉਣਾ ਪਵੇਗਾ। ਇਹ ਹੀ ਸਰੀਰਾਂ ਦੀ ਤੋੜ-ਫੋੜ ਦਾ ਅਟੱਲ ਤੇ ਅਮਿਟ ਅਸੂਲ ਹੈ।"

**"And the yearners know that every flesh they tear, they must inevitably repair, soon or late, and every bone they crush, must rebuild with their own bone. And every drop of blood they spill, they must replenish with their own blood. For that is the law of the flesh."**

ਪੱਛਮ ਦੇ ਹੋਰ ਕਈ ਪ੍ਰਸਿੱਧ ਮਹਾਂਪੁਰਖਾਂ ਨੇ ਮਾਸ ਖਾਣ ਨੂੰ ਇੱਕ ਵੱਡਾ ਗੁਨਾਹ ਗਿਣਿਆ ਹੈ। ਪਲੂਟਾਰਖ ਮਾਸ ਖਾਣ ਬਾਬਤ ਲਿਖਦਾ ਹੈ ਕਿ ਮੈਨੂੰ ਸਮਝ ਨਹੀਂ ਆਉਂਦੀ ਕਿ ਕਿਸ ਤਰ੍ਹਾਂ ਲੋਕਾਂ ਦੀਆਂ ਅੱਖਾਂ ਜਾਨਵਰਾਂ ਦੇ ਗਲੇ ਕੱਟੇ ਜਾਂਦੇ ਵੇਖਦੀਆਂ ਹਨ, ਤੇ ਕਿਸ ਤਰ੍ਹਾਂ ਉਹਨਾਂ ਦਾ ਮਾਸ ਉਹਨਾਂ ਦੇ ਨੱਕ ਤੇ ਅਸਰ ਨਹੀਂ ਕਰਦਾ, ਤੇ ਉਹਨਾਂ ਦੇ ਮੂੰਹ ਵਿੱਚ ਪਾਉਣ ਨਾਲ ਉਹਨਾਂ ਨੂੰ ਪਲੀਤ ਨਹੀਂ ਕਰਦਾ! ਅਸੀਂ ਸ਼ੇਰ ਤੇ ਭੇੜੀਏ ਤਾਂ ਨਹੀਂ ਖਾਂਦੇ ਕਿ ਉਹ ਸਾਨੂੰ ਨੁਕਸਾਨ ਪੁਚਾਉਂਦੇ ਹਨ ਜਾਂ ਪੁਚਾ ਸਕਦੇ ਹਨ। ਅਸੀਂ ਉਹਨਾਂ ਨਿਰਦੋਸ਼ ਜੀਵਾਂ ਨੂੰ ਮਾਰਦੇ ਹਾਂ ਜਿਨ੍ਹਾਂ ਨੇ ਸਾਡਾ ਕੁਝ ਨਹੀਂ ਵਿਗਾੜਿਆ —ਨਾ ਤੇ ਉਹਨਾਂ ਦੇ ਡੰਗ ਏਨੇ ਜ਼ਹਿਰੀਲੇ ਹਨ, ਤੇ ਨਾ ਹੀ ਦੰਦ ਖ਼ਤਰਨਾਕ। ਕੁਦਰਤ ਨੇ ਤਾਂ ਇਨ੍ਹਾਂ ਮਾਸੂਮ ਜਾਨਵਰਾਂ ਨੂੰ ਖ਼ੂਬਸੂਰਤੀ ਤੇ ਸੁਹੱਪਣ ਦੇਣ ਵਾਸਤੇ ਪੈਦਾ ਕੀਤਾ ਸੀ। ਪਰ ਇਹ ਜਾਬਰ ਇਨਸਾਨ, ਜੋ ਪਰਚਾਰਦਾ

Namdhari Elibrary NamdhariElibrary@gmail.com

ਕੁਝ ਹੈ, ਤੇ ਕਰਦਾ ਕੁਝ ਹੈ, ਉਹਨਾਂ ਦੇ ਜਿਊਣ ਤੇ ਫਲਣ-ਫੁੱਲਣ ਦੇ ਉਸ ਮੁਢਲੇ ਹੱਕ ਨੂੰ ਵੀ ਆਪਣੀ ਜੀਭ ਦੇ ਸਵਾਦ ਵਾਸਤੇ ਖੋਹ ਲੈਂਦਾ ਹੈ :

"How could his eyes endure the slaughter when throats were slit and hides flayed and limbs torn from limb? How could his nose endure the stench? How was it that the pollution did not turn away his taste, which made contact with the bones of others and sucked juices and serums from mortal wounds?...It is certainly not lions and wolves that we eat out of self defence; on the contrary we ignore these and *slaughter harmless, tame creatures without stings or teeth* to harm us, *creature, that I swear, appear to have been produced for the sake of their beauty and grace*...But nothing abashed us...No! for the sake of a little flesh, we deprive them of sun, of light, of the duration of life *to which they are entitled by birth and being*. (Janet Barkas : The Vegetable Passion p. 53)

ਲਿਓਨਾਰਡੋ ਡਾ ਵਿਨਸੀ ਸੋਲ੍ਹਵੀਂ ਸਦੀ ਦਾ ਰੈਨੇਸਾਂਸ ਦੇ ਸਮੇਂ ਦਾ ਪ੍ਰਸਿੱਧ ਕਲਾਕਾਰ ਵੀ 'ਮਾਸ ਖਾਣ' ਨੂੰ ਇਨਸਾਨੀਅਤ ਦੇ ਬਰਖ਼ਿਲਾਫ਼ ਸਮਝਦਾ ਸੀ। ਡਾ ਵਿਨਸੀ ਹਰ ਜੀਵ ਵਿੱਚ ਰੱਬ ਦੀ ਤੜਫ਼ ਵੇਖਦਾ ਸੀ, ਤੇ ਕਈ ਵਾਰੀ ਜੇ ਕਿਸੇ ਪਰਿੰਦੇ ਨੂੰ ਕਿਸੇ ਪਿੰਜਰੇ ਵਿੱਚ ਪਾਇਆ ਹੋਵੇ, ਤਾਂ ਉਹ ਆਪਣੇ ਕੋਲੋਂ ਪੈਸੇ ਦੇ ਕੇ, ਉਸਨੂੰ ਰਿਹਾ ਕਰਾ ਦੇਂਦਾ ਸੀ। ਉਹ ਕਿਸੇ ਪਰਿੰਦੇ ਜਾਂ ਜਾਨਵਰ ਦੀ ਤੜਫ਼ ਵੇਖ ਹੀ ਨਹੀਂ ਸੀ ਸਕਦਾ। ਉਹ ਕਹਿੰਦਾ ਹੁੰਦਾ ਸੀ : ਜਿਹੜਾ ਕਿਸੇ ਦੂਸਰੇ ਦੇ ਜੀਵਨ ਦੀ ਪ੍ਰਵਾਹ ਨਹੀਂ ਕਰਦਾ, ਉਸ ਦਾ ਜੀਵਨ ਕਾਹਦਾ?

To Leonardo da Vinci all life was sacred. He states : "He who does not value life does not deserve it." Claiming that nature did not intend for one animal to live by the death of another, he reiterates his outrage at the injustice of eating sheep, cows and goats. (Barkas : The Vegetable Passion pp. 70 71.)

ਜਾਨ ਵੈਜ਼ਲੀ, ਮੈਥੋਡਿਸਟ ਲਹਿਰ ਦੇ ਬਾਨੀ ਨੇ ਵੀ, ਜਿਸ ਦੇ ਇੰਗਲੈਂਡ ਵਿੱਚ (18 ਵੀਂ ਸਦੀ ਵਿੱਚ) ਕੋਈ 50,000 ਤੋਂ ਵੀ ਉੱਤੇ ਸ਼ਿਸ਼ ਸਨ, ਮਾਸ ਖਾਣ ਨੂੰ ਪਰਮਾਰਥ ਵਿੱਚ ਇੱਕ ਬੜੀ ਭਾਰੀ ਰੁਕਾਵਟ ਦੱਸਿਆ ਹੈ। ਮੈਥੋ-ਡਿਸਟਾਂ ਨੂੰ ਮਾਸ ਤੇ ਸ਼ਰਾਬ ਦਾ ਪਰਹੇਜ਼ ਜ਼ਰੂਰੀ ਹੈ, ਜੇ ਉਹਨਾਂ ਨੇ ਆਤਮਿਕ ਉੱਨਤੀ ਕਰਨੀ ਹੈ।

ਜਾਨ ਫ੍ਰੈਂਕ ਨਿਊਟਨ, ਸ਼ੈਲੀ, ਟਾਲਸਟਾਇ ਤੇ ਜੀ. ਬੀ. ਸ਼ਾਹ ਆਦਿ

Namdhari Elibrary NamdhariElibrary@gmail.com

ਪ੍ਰਸਿੱਧ ਬੁੱਧੀ-ਜੀਵੀ ਵੀ ਮਾਸ ਖਾਣ ਦੇ ਬਹੁਤ ਵਿਰੁੱਧ ਸਨ—ਧਾਰਮਿਕ ਤੇ ਆਤਮਿਕ ਕਾਰਨਾਂ ਲਈ।

ਜਾਰਜ ਬਰਨਾਰਡ ਸ਼ਾਅ ਵੀਹਵੀਂ ਸਦੀ ਦੇ ਮੰਨੇ-ਪ੍ਰਮੰਨੇ ਵਿਦਵਾਨ ਹੋਏ ਹਨ। ਇੱਕ ਵਾਰ ਉਹ ਸਖ਼ਤ ਬੀਮਾਰ ਹੋ ਗਏ ਤੇ ਡਾਕਟਰਾਂ ਨੇ ਉਹਨਾਂ ਦਾ ਜੀਵਨ ਬਚਾਉਣ ਵਾਸਤੇ ਮਾਸ ਖਾਣ ਦੀ ਜ਼ੋਰਦਾਰ ਪ੍ਰੇਰਨਾ ਕੀਤੀ ਪਰ ਉਹਨਾਂ ਕਿਹਾ, 'ਮੇਰੀ ਹਾਲਤ ਅਜੀਬ ਹੈ। ਮੇਰੀ ਜ਼ਿੰਦਗੀ ਉਸ ਸੂਰਤ ਵਿੱਚ ਬਚ ਸਕਣ ਦਾ ਭਰੋਸਾ ਦਵਾਇਆ ਜਾਂਦਾ ਹੈ ਜੇਕਰ ਮੈਂ ਗੋ-ਮਾਸ ਖਾ ਲਵਾਂ। ਮੈਂ ਸਮਝਦਾ ਹਾਂ ਕਿ ਦੂਜਿਆਂ ਦਾ ਖ਼ੂਨ ਪੀਣ ਨਾਲੋਂ ਮਰ ਜਾਣਾ ਚੰਗਾ ਹੈ। ਮੈਂ ਆਪਣੇ ਜਨਾਜ਼ੇ ਬਾਰੇ ਵਸੀਅਤ ਕਰ ਦਿੱਤੀ ਹੈ। ਮੈਂ ਚਾਹੁੰਦਾ ਹਾਂ ਕਿ ਮੇਰੀ ਅਰਥੀ ਨਾਲ ਬੱਘੀਆਂ ਤੇ ਮੋਟਰਾਂ ਦੀ ਥਾਂ, ਗਾਂਵਾਂ, ਮਹੀਆਂ, ਭੇਡਾਂ ਦੇ ਇੱਜੜ ਤੇ ਮੁਰਗੀਆਂ ਦੇ ਟੋਲੇ ਹੋਣ। ਉਨ੍ਹਾਂ ਨੇ ਗੱਲਾਂ ਵਿੱਚ ਸਫ਼ੈਦ ਪੱਲੇ ਪਾਏ ਹੋਣ ਜਿਹੜੇ ਉਸ ਮਨੁੱਖ ਲਈ ਸਤਿਕਾਰ ਦੀ ਨਿਸ਼ਾਨੀ ਹੋਣ, ਜਿਸ ਨੇ ਪ੍ਰਾਣੀਆਂ ਨੂੰ ਖਾਣ ਦੀ ਥਾਂ ਮੌਤ ਦਾ ਪੱਲਾ ਫੜਨਾ ਬਿਹਤਰ ਸਮਝਿਆ।'

"My situation is solemn one. Life is offered to me on the condition of eating beefsteaks. But death is better than cannibalism. My will contains directions for my funeral which will be followed not by mourning coaches but by oxen, sheep, flock of poultry and a small travelling aquarium of live fish—all wearning white scarfs in honour of the man who perished rather than eat his fellow creatures."

ਮਾਸ ਖਾਣ ਵਾਲੇ ਲੋਕਾਂ ਦਾ ਹਾਲ ਵੇਖ ਕੇ ਜਾਰਜ ਬਰਨਾਰਡ ਸ਼ਾਅ ਨੇ ਇਕ ਛੋਟੀ ਜਿਹੀ ਦਰਦ ਭਰੀ ਕਵਿਤਾ ਲਿਖੀ, ਜਿਸ ਦੇ ਕੁਝ ਅੰਸ਼ ਇਸ ਤਰ੍ਹਾਂ ਹਨ :

We are the living graves of murdered beasts,
slaughtered to satisfy our apetities.
Like Carrion crows we live and feed on meat,
regardless of the suffering and the pain of animals.

'ਅਸੀਂ ਮਾਸ ਖਾਣ ਵਾਲੇ ਉਹ ਚਲਦੀਆਂ-ਫਿਰਦੀਆਂ ਕਬਰਾਂ ਹਾਂ ਜਿਨ੍ਹਾਂ ਵਿੱਚ ਕਈ ਕੋਹੇ ਗਏ ਜਾਨਵਰਾਂ ਦੀਆਂ ਲਾਸ਼ਾਂ ਦਫ਼ਨ ਕੀਤੀਆਂ ਗਈਆਂ ਹਨ। ਇਹ ਸਭ ਕੁਝ ਅਸੀਂ ਆਪਣੀ ਭੁੱਖ ਮਿਟਾਉਣ ਲਈ ਕੀਤਾ ਹੈ।'

'ਮੁਰਦਿਆਂ ਦਾ ਮਾਸ ਨੋਚ-ਨੋਚ ਕੇ ਖਾਣ ਵਾਲੀਆਂ ਗਿਰਝਾਂ ਵਾਂਗ ਅਸੀਂ

Namdhari Elibrary NamdhariElibrary@gmail.com

ਆਪਣੇ ਆਪ ਨੂੰ ਮਾਸ ਤੇ ਪਾਲਦੇ ਹਾਂ। ਸਾਨੂੰ ਇਸ ਗੱਲ ਦਾ ਅੰਦਾਜ਼ਾ ਹੀ ਨਹੀਂ ਕਿ ਇਸ ਵਿੱਚ ਜੀਵਾਂ ਨੂੰ ਕਿੰਨੀ ਭਿਆਨਕ ਪੀੜ ਹੁੰਦੀ ਹੈ।'

## ਸਾਰਾਂਸ਼

ਮਾਸ, ਆਂਡੇ ਅਤੇ ਨਸ਼ੇ ਇਨਸਾਨੀ ਖ਼ੁਰਾਕ ਨਹੀਂ ਹਨ।

ਅਭਿਆਸੀਆਂ ਅਤੇ ਭੋਗੀਆਂ ਦੀ ਬਿਰਤੀ ਅਤੇ ਖ਼ੁਰਾਕ ਸਮਾਨ ਨਹੀਂ ਹੁੰਦੀ। ਸਿੱਧਾਂ, ਸਾਧਕਾਂ ਅਤੇ ਪਰਮਾਰਥ ਦੇ ਪਾਂਧੀਆਂ ਲਈ ਮਾਸ, ਸ਼ਰਾਬ, ਆਂਡੇ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।

ਇਹ ਵਸਤਾਂ ਕਰਮਾਂ ਦਾ ਬੋਝ ਵਧਾਉਣ, ਆਵਾਗੌਣ ਵਿੱਚ ਫਸਾਉਣ, ਪਰਮਾਰਥ ਨਸ਼ਟ ਕਰਨ, ਸੁਰਤ ਨੂੰ ਬੋਝਲ ਬਨਾਉਣ, ਖ਼ਿਆਲ ਨੂੰ ਬਾਹਰ ਵੱਲ ਫੈਲਾਉਣ ਅਤੇ ਹੇਠਾਂ ਵੱਲ ਗਿਰਾਉਣ ਅਤੇ ਕਾਮ, ਕ੍ਰੋਧ ਆਦਿ ਤਾਮਸੀ ਪ੍ਰਭਾਵ ਉਪਜਾਉਣ ਦਾ ਕੰਮ ਕਰਦੀਆਂ ਹਨ।

ਇਹ ਜੀਵ ਨੂੰ ਰਚਨਹਾਰ ਤੋਂ ਹਟਾ ਕੇ ਰਚਨਾ ਵਿੱਚ ਫ਼ਸਾਈ ਰਖਣ ਲਈ, ਕਾਲ ਦਾ ਪ੍ਰਮੁੱਖ ਹਥਿਆਰ ਹਨ।

'ਧਉਲ ਧਰਮ ਦਇਆ ਕਾ ਪੂਤ' (ਗੁਰੂ ਨਾਨਕ), 'ਦਇਆ ਧਰਮ ਕਾ ਮੂਲ ਹੈ' (ਤੁਲਸੀ ਦਾਸ ਜੀ) 'ਕੋਮਲ ਚਿੱਤ ਦਇਆ ਮਨ ਧਾਰੋ, ਪਰਮਾਰਥ ਕਾ ਖੋਜ ਲਗਾਨਾ' (ਸੁਆਮੀ ਜੀ)। ਦਿਨ ਅਤੇ ਰਾਤ ਇਕੱਠੇ ਨਹੀਂ ਹੋ ਸਕਦੇ। ਰੂਹਾਨੀਅਤ ਅਤੇ ਨਿਰਦਇਤਾ, ਪਰਮਾਰਥ ਅਤੇ ਮਾਸ, ਸ਼ਰਾਬ, ਆਂਡੇ ਇਕੱਠੇ ਨਹੀਂ ਚਲ ਸਕਦੇ।

ਸੰਸਾਰ ਦੇ ਸਭ ਧਰਮਾਂ ਦੇ ਮੁੱਖੀਆਂ ਅਤੇ ਸਾਧਕਾਂ ਨੇ ਇਨ੍ਹਾਂ ਵਸਤਾਂ ਤੋਂ ਪ੍ਰਹੇਜ਼ ਕੀਤਾ ਹੈ।

ਧਰਤੀ ਦੇ ਸਭ ਜੀਵ ਸਾਡੀ ਤਰ੍ਹਾਂ ਜੀਣ ਅਤੇ ਸੁਖ ਲੈਣ ਲਈ ਪੈਦਾ ਹੋਏ ਹਨ। ਜੀਵਨ ਸਭ ਨੂੰ ਪਿਆਰਾ ਲਗਦਾ ਹੈ ਤੇ ਮੌਤ ਦੁਖਦਾਈ। ਆਪਣੀ ਖ਼ੁਰਾਕ ਅਤੇ ਜੀਭਾ ਦੇ ਚਸਕੇ ਲਈ ਕਿਸੇ ਦੀ ਜ਼ਿੰਦਗੀ ਖੋਹ ਲੈਣਾ, ਸਿਆਣਪ ਇਨਸਾਨੀਅਤ ਅਤੇ ਰੂਹਾਨੀਅਤ ਦੇ ਉਲਟ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦਾ ਨਿਰਪਖ ਤੇ ਠੀਕ ਅਧਿਅਨ, ਭਾਈ ਗੁਰਦਾਸ ਦੀ ਬਾਣੀ, ਗੁਰੂ ਹਰਿਗੋਬਿੰਦ ਸਾਹਿਬ ਦੇ ਹੁਕਮਨਾਮੇ, ਬਾਬਾ ਬੰਦਾ ਸਿੰਘ ਬਹਾਦਰ ਦੇ ਹੁਕਮਨਾਮੇ, ਗੁਰੂ ਘਰ ਦੀ ਲੰਗਰ ਦੀ ਪਰੰਪਰਾ, ਅਨੇਕ

Namdhari Elibrary NamdhariElibrary@gmail.com

ਇਤਿਹਾਸਕ, ਦਾਰਸ਼ਨਿਕ ਪ੍ਰਮਾਣ ਇਸ ਗੱਲ ਬਾਰੇ ਰੱਤੀ ਸੰਦੇਹ ਨਹੀਂ ਰਹਿਣ ਦਿੰਦੇ ਕਿ ਗੁਰੂ ਘਰ ਵਿੱਚ ਕਦੇ ਮਾਸ, ਸ਼ਰਾਬ ਆਦਿ ਦੀ ਆਗਿਆ ਅਤੇ ਰਿਵਾਜ ਨਹੀਂ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਤੋਂ ਵੱਡਾ ਗੁਰਸਿੱਖ ਹੋਰ ਕੌਣ ਹੋ ਸਕਦਾ ਹੈ ਅਤੇ ਉਸ ਤੋਂ ਵੱਧ ਦਸਮ ਪਾਤਸ਼ਾਹ ਦੀ ਚਲਾਈ ਰਹਿਤ ਦਾ ਕਿਸਨੂੰ ਗਿਆਨ ਹੋ ਸਕਦਾ ਹੈ ? ਗੁਰੂ ਹਰਗੋਬਿੰਦ ਸਾਹਿਬ ਅਤੇ ਬਾਬਾ ਬੰਦਾ ਸਿੰਘ ਬਹਾਦਰ ਇਤਿਹਾਸਕ ਪੱਖੋਂ ਵੀ ਸਾਡੇ ਸਭ ਤੋਂ ਵੱਧ ਨੇੜੇ ਹਨ; ਇਸ ਲਈ ਉਨ੍ਹਾਂ ਦੇ ਹੁਕਮਨਾਮੇ ਪੁਸਤਕ ਵਿੱਚ ਸ਼ਾਮਿਲ ਕੀਤੇ ਗਏ ਹਨ।

ਸਭ ਨੇਕ ਪੁਰਸ਼ਾਂ, ਮਹਾਨ ਵਿਚਾਰਵਾਨਾਂ, ਸੰਤਾਂ-ਮਹਾਤਮਾਂ ਦੇ ਜੀਵਨ ਅਤੇ ਫ਼ਲਸਫੇ ਤੋਂ ਤਾਂ ਪਰਮਾਰਥ ਅਤੇ ਉੱਚੀ ਇਨਸਾਨੀ ਰਹਿਣੀ ਲਈ ਇਨ੍ਹਾਂ ਚੀਜ਼ਾਂ ਦੀ ਵਰਤੋਂ ਦੀ ਇਜਾਜ਼ਤ ਨਹੀਂ ਮਿਲਦੀ, ਅਗੇ ਪਰਮਾਰਥ ਦੇ ਪ੍ਰੇਮੀ ਜਿਨ੍ਹਾਂ ਲਈ ਇਹ ਪੁਸਤਕ ਮੁੱਖ ਤੌਰ ਤੇ ਲਿਖੀ ਗਈ ਹੈ, ਆਪਣਾ ਫੈਸਲਾ ਆਪ ਕਰ ਲੈਣ !

# ਗੁਰਬਾਣੀ ਤੇ ਮਾਸਾਹਾਰ

**—ਸੰਤੋਖ ਸਿੰਘ**

ਧਰਮ ਕਿਸੇ ਦਾ ਕੋਈ ਵੀ ਹੋਵੇ, ਹਰ ਧਰਮ ਦਾ ਮੂਲ 'ਦਇਆ' ਹੈ। ਮੁਸਲਮਾਨ, ਯਹੂਦੀ, ਜੈਨੀ, ਬੋਧੀ ਆਦਿ ਸਭ ਧਰਮਾਂ ਦਾ ਸਾਰ ਇੱਕੋ ਹੈ ਅਤੇ ਹਰ ਧਰਮ, ਮਤ ਜਾਂ ਮਜ਼੍ਹਬ ਦੀ ਨੀਂਹ ਦਇਆ ਹੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ ਕਿ ਜਿਸ ਮਨੁੱਖ ਦੇ ਹਿਰਦੇ ਵਿੱਚ 'ਦਇਆ' ਨਹੀਂ, ਉਸ ਦੇ ਅੰਦਰ ਜੋਤ ਦਾ ਪ੍ਰਕਾਸ਼ ਨਹੀਂ ਹੋ ਸਕਦਾ :

ਨਿਰਦਇਆ ਨਹੀ ਜੋਤਿ ਉਜਾਲਾ। (903)

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਸਾਰ 'ਦਇਆ' ਗੁਰਸਿੱਖੀ ਦਾ ਅਤਿ ਜ਼ਰੂਰੀ ਅੰਗ ਹੈ :

1. ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ। (471)
2. ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ। (51)
3. ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ। (812)
4. ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ। (1245)
5. ਸਰਮੈ ਦੀਆ ਮੁੰਦ੍ਰਾ ਕੰਨੀਂ ਪਾਇ ਜੋਗੀ
   ਖਿੰਥਾ ਕਰਿ ਤੂ ਦਇਆ। (908)
6. ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ
   ਜਤ੍ਰ ਕਤ੍ਰ ਤੂ ਸਰਬ ਜੀਆ ਦਇਆ। (1127)
7. ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ। (1018)
8. ਮਨਿ ਸੰਤੋਖੁ ਸਰਬ ਜੀਅ ਦਇਆ।
   ਇਨ ਬਿਧਿ ਬਰਤੁ ਸੰਪੂਰਨ ਭਇਆ। (299)
9. ਖਸਮੁ ਪਛਾਨਿ ਤਰਸ ਕਰਿ ਜੀਅ
   ਮਹਿ ਮਾਰਿ ਮਣੀ ਕਰਿ ਫੀਕੀ। (480)
10. ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ।



Namdhari Elibrary NamdhariElibrary@gmail.com

ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ । (940)

ਸਿੱਖ ਧਰਮ ਤੋਂ ਬਿਨਾਂ ਹੋਰ ਸਭ ਨੇ ਵੀ 'ਦਇਆ' ਨੂੰ ਧਰਮ ਦਾ ਲਾਜ਼ਮੀ ਅੰਗ ਮੰਨਿਆ ਹੈ । ਹਿੰਦੂ ਅਤੇ ਈਸਾਈ ਮਤ ਵਿੱਚ 'ਦਇਆ' ਉੱਤੇ ਬਹੁਤ ਉਪਦੇਸ਼ ਹਨ, ਪਰ ਬੋਧੀ ਅਤੇ ਜੈਨੀ ਤਾਂ ਇਸ ਨੂੰ ਬਹੁਤ ਦੂਰ ਤਕ ਲੈ ਗਏ ਹਨ । ਦਇਆ, ਰਹਿਮ, ਬਖ਼ਸ਼ਿਸ਼ ਦੇ ਮਸਲੇ ਵਿੱਚ ਇਸਲਾਮ ਵੀ ਕਿਸੇ ਨਾਲੋਂ ਪਿੱਛੇ ਨਹੀਂ । ਸੰਸਾਰ ਦੇ ਸਭ ਮਜ਼ੁਬਾਂ, ਮਤਾਂ, ਧਰਮਾਂ ਦੀ ਇਕੋ ਆਵਾਜ਼ ਅਤੇ ਜ਼ੋਰਦਾਰ ਉਪਦੇਸ਼ ਦੇ ਬਾਵਜੂਦ, ਮਨੁੱਖ ਦਇਆ-ਦ੍ਰਿਸ਼ਟੀ ਧਾਰ ਸਕਣ ਤੋਂ ਅਸੱਮਰਥ ਰਹਿੰਦਾ ਹੈ ਕਿਉਂਕਿ ਦਇਆ-ਦ੍ਰਿਸ਼ਟੀ ਵੀ ਮਾਲਕ, ਕਰਤੇ, ਪਾਰਬ੍ਰਹਮ, ਖ਼ੁਦਾ ਦੀ ਰਹਿਮਤ ਜਾਂ ਮਿਹਰ ਕਰਕੇ ਹੀ ਪ੍ਰਾਪਤ ਹੋ ਸਕਦੀ ਹੈ :

1. ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ । (966)
2. ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ । (1101)

## *ਏਕ ਜੋਤ ਸਗਲ ਸਰੀਰਾ*

ਜੇ ਸਾਰੇ ਉੱਚ-ਕੋਟੀ ਦੇ ਮਹਾਤਮਾਵਾਂ, ਪੈਗ਼ੰਬਰਾਂ, ਗੁਰੂਆਂ, ਪੀਰਾਂ ਨੇ ਸਾਫ਼ ਸ਼ਬਦਾਂ ਵਿੱਚ ਕਿਹਾ ਹੈ ਕਿ ਹਰ ਜੀਵ ਵਿੱਚ ਇੱਕੋ ਹੀ ਜੋਤ ਪੱਸਰ ਰਹੀ ਹੈ :

1. ਏਕਾ ਜੋਤਿ ਜੋਤਿ ਹੈ ਸਰੀਰਾ । (125)
2. ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ । (617)
3. ਸਭ ਮਹਿ ਜੋਤਿ ਜੋਤਿ ਹੈ ਸੋਇ ।
   ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ । (663)

ਸਾਰੇ ਸਰੀਰਾਂ ਵਿੱਚ ਇੱਕੋ ਜੀਅ ਹੈ :

1. ਜੀਉ ਏਕੁ ਅਰੁ ਸਗਲ ਸਰੀਰਾ । (330)
2. ਏਕਾ ਸੁਰਤਿ ਜੇਤੇ ਹੈ ਜੀਅ । (24)
3. ਸਭ ਮਹਿ ਜਾਨਉ ਕਰਤਾ ਏਕ । (377)
4. ਏਕੋ ਏਕੁ ਆਪਿ ਇਕੁ ਏਕੈ ਹੈ ਸਗਲਾ ਪਾਸਾਰੇ । (379)
5. ਸਭ ਮਹਿ ਵਸੈ ਪ੍ਰਭੁ ਏਕੋ ਸੋਇ । (663)

ਸਾਰੇ ਉਸ ਦਾ ਰੂਪ ਹਨ :

1. ਜੋ ਦੀਸੈ ਸੋ ਤੇਰਾ ਰੂਪ । (724)
2. ਤੇਰੀ ਮੂਰਤਿ ਏਕਾ ਬਹੁਤੁ ਰੂਪ । (1168)

Namdhari Elibrary NamdhariElibrary@gmail.com

3. ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ।
ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸਹੀ ਜੇਹਾ । (596)

ਹਰ ਜੀਅ-ਜੰਤ ਵਿੱਚ ਉਹ ਹੀ ਰਵ ਰਿਹਾ ਹੈ :

1. ਸਰਬ ਜੀਅ ਮਹਿ ਏਕੋ ਰਵੈ । (228)
2. ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ । (434)

ਸਾਰੇ ਜੀਅ ਅਕਾਲਪੁਰਖ ਵਿੱਚ ਸਮਾਏ ਹੋਏ ਹਨ :

1. ਤਿਸ ਨੋ ਕਿਹੁ ਕਹੀਐ ਜੇ ਦੂਜਾ ਹੋਵੈ ਸਭਿ ਤੁਧੈ ਮਾਹਿ ਸਮਾਏ । (1131)
2. ਤੂੰ ਦਰੀਆਉ ਸਭ ਤੁਝ ਹੀ ਮਾਹਿ । ਤੁਝ ਬਿਨ ਦੂਜਾ ਕੋਈ ਨਾਹਿ । (365)
3. ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ।
ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ
ਸਭਿ ਤੁਝ ਹੀ ਮਾਹਿ ਸਮਾਹਿ । (670)

ਜਿੰਨੇ ਵੀ ਜੀਅ-ਜੰਤ ਹਨ, ਉਹ ਸਾਰੇ ਉਸੇ ਦੇ ਹਨ । ਸਭ ਦਾ ਮਾਲਕ ਉਹ ਅਕਾਲਪੁਰਖ ਹੀ ਹੈ :

1. ਜੇਤੇ ਜੀਅ ਤੇਤੇ ਸਭਿ ਤੇਰੇ । (193)
2. ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ । (425)
3. ਸਭਿ ਤੇਰੇ ਜੰਤ ਤੇਰੇ ਸਭਿ ਜੀਆ । (1062)

ਹਾਥੀ ਵਿੱਚ ਵੀ ਉਹ ਪਾਰਬ੍ਰਹਮ ਹੈ, ਜੋ ਕੀੜੀ ਵਿੱਚ ਹੈ :

1. ਕੀਟ ਹਸਤਿ ਮਹਿ ਪੂਰ ਸਮਾਨੇ । (252)
2. ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ । (319)
3. ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ । (1231)
4. ਕੀਟ ਹਸਤ ਪੂਰਨ ਸਭ ਸੰਗਾ । (1305)

ਗੁਰੂ ਦੀ ਸਿੱਖਿਆ ਹਰ ਕਿਸੇ ਵਿੱਚ ਉਸ ਰਾਮ ਦੀ ਅੰਸ਼ ਨੂੰ ਅਨੁਭਵ ਕਰਨ ਦੀ ਹੈ :

1. ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ । (741)
2. ਆਤਮਰਾਮੁ ਸਰਬ ਮਹਿ ਪੇਖੁ । (892)

ਸਭ ਵਿੱਚ ਕਰਤੇ ਦੀ ਜੋਤ ਅਨੁਭਵ ਕੀਤਿਆਂ ਹਉਮੈ ਨਾਸ਼ ਹੋ ਜਾਂਦੀ ਹੈ :

ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ । (432)

Namdhari Elibrary NamdhariElibrary@gmail.com

ਪਰਮਾਤਮਾ ਦੀ ਸਹੀ ਪੂਜਾ ਤਾਂ ਇਹ ਹੀ ਹੈ ਕਿ ਮਨੁੱਖ ਉਸ ਨੂੰ ਸਾਰੇ ਜੀਵਾਂ ਵਿੱਚ ਇੱਕ ਸਮਾਨ ਵੱਸਦਾ ਜਾਣੇ। ਜੇਕਰ ਇਸ ਤਰ੍ਹਾਂ ਨਹੀਂ ਕਰਾਂਗੇ ਤਾਂ ਮੁੜ-ਮੁੜ ਜੂਨਾਂ ਵਿੱਚ ਪੈ ਕੇ ਖੁਆਰ ਹੋਣਾ ਪਵੇਗਾ।

ਇਹ ਸਭ ਤੁਕਾਂ ਸਾਫ਼ ਸਪੱਸ਼ਟ ਕਰਦੀਆਂ ਹਨ ਕਿ ਗੁਰਬਾਣੀ ਦੇ ਇਸ ਮੁਖ ਸੰਦੇਸ਼ ਦੇ ਹੁੰਦਿਆਂ ਕੋਈ ਵਿਵੇਕ-ਬੁੱਧੀ ਵਾਲਾ ਮਨੁੱਖ ਜੀਵ-ਹੱਤਿਆ ਕਰਕੇ ਇੰਦ੍ਰੀਆਂ ਦਾ ਚਸਕਾ ਪੂਰਾ ਕਰਨ ਦਾ ਹੀਆ ਨਹੀਂ ਕਰ ਸਕਦਾ। ਜਿਸ ਸੱਚੇ ਪਰਮਾਰਥੀ ਨੇ ਪਰਮਾਤਮਾ ਦੀ ਭਗਤੀ ਕਰਨੀ ਹੈ, ਉਹ ਗੁਰਬਾਣੀ ਦੀ ਉਤਲੀ ਸਿੱਖਿਆ ਮੁਤਾਬਿਕ ਮਾਸ ਦੇ ਨੇੜੇ ਨਹੀਂ ਜਾ ਸਕਦਾ। ਜੇ ਉਹ ਜੀਵ-ਹੱਤਿਆ ਕਰਦਾ ਹੈ, ਮਾਸ ਖਾਂਦਾ ਹੈ ਤਾਂ ਹਰ ਵਸਤੂ ਵਿੱਚ ਹਰੀ ਨੂੰ ਨਹੀਂ ਦੇਖਦਾ। ਹਾਂ ਜੇ ਪ੍ਰਚਲਤ ਧਾਰਮਿਕ ਰਿਵਾਜ, ਰਹੁ-ਰੀਤਾਂ, ਕਰਮਕਾਂਡ ਅਤੇ ਪੂਜਾ ਹੀ ਸਿੱਖੀ ਹੈ ਤਾਂ ਕੋਈ ਜੋ ਮਰਜ਼ੀ ਕਰੇ।

## *ਸੰਸਾਰ-ਰਚਨਾ*

ਸਿਆਣਿਆਂ ਨੇ ਰਚਨਹਾਰ ਦੀ ਰਚਨਾ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਹੈ। ਪਹਿਲੇ ਮਨੁੱਖ, ਦੂਸਰੇ ਪਸ਼ੂ, ਪੰਛੀ, ਮੱਛੀਆਂ ਆਦਿ। ਤੀਸਰੇ ਕੀੜੇ ਮਕੌੜੇ ਅਤੇ ਚੌਥੇ ਨਬਾਤਾਤ। ਪਸ਼ੂ, ਪੰਛੀਆਂ ਦੀ ਉਤਪਤੀ ਦੇ ਤਿੰਨ ਤਰੀਕੇ ਕਹੇ ਹਨ—ਇਕ ਵੀਰਜ ਤੋਂ, ਦੂਜੇ ਅੰਡੇ ਵਿੱਚੋਂ ਅਤੇ ਤੀਜੇ ਪਸੀਨੇ, ਭੜਾਸ ਆਦਿ ਤੋਂ। ਇਨ੍ਹਾਂ ਨੂੰ ਚਾਰ ਖਾਣੀਆਂ: ਅੰਡਜ, ਜੇਰਜ, ਸੇਤਜ, ਉਤਭੁਜ, ਕਿਹਾ ਹੈ। ਜੇਰਜ ਤੋਂ ਪੈਦਾ ਹੋਇਆਂ ਦਾ ਦਰਜਾ ਅੰਡਜ ਤੋਂ ਥੋੜ੍ਹਾ ਜਿਹਾ ਉੱਚਾ ਹੈ। ਆਂਡਿਆਂ ਤੋਂ ਉਤਪਨ ਹੋਇਆਂ ਦਾ ਦਰਜਾ ਭੜਾਸ-ਪਸੀਨੇ ਤੋਂ ਪੈਦਾ ਹੋਏ ਜੀਅ-ਜੰਤ ਦੇ ਦਰਜੇ ਤੋਂ ਉੱਤੇ ਹੈ। ਚੌਥੀ ਖਾਣੀ ਸਾਰੀ ਬਨਸਪਤੀ ਦਾ ਦਰਜਾ ਬਾਕੀ ਤਿੰਨਾਂ ਖਾਣੀਆਂ ਦੇ ਜੀਆਂ-ਜੰਤੂਆਂ ਤੋਂ ਕਿਤੇ ਨੀਵਾਂ ਹੈ। ਗੁਰਮਤਿ ਅਨੁਸਾਰ ਸਾਰੀਆਂ ਖਾਣੀਆਂ ਨੂੰ ਕਰਤੇ ਦਾ ਕੀਤਾ ਕਹਿ ਕੇ ਸਭ ਵਿਚ ਉਸ ਇੱਕੋ ਦੀ ਜੋਤ ਮੰਨੀ ਹੈ :

ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ। (596)
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ। (1109)

ਮਹਾਰਾਜ ਜੀ ਨੇ ਬਨਸਪਤੀ, ਘਾਹ, ਬੂਟਿਆਂ, ਫਲ, ਸਬਜ਼ੀਆਂ, ਅੰਨ ਆਦਿ ਵਿੱਚ ਜੀਅ ਦੇ ਹੋਣ ਬਾਰੇ ਹੋਰ ਵੱਧ ਨਿਸ਼ਚੇ ਨਾਲ ਫ਼ਰਮਾਇਆ ਹੈ :

Namdhari Elibrary NamdhariElibrary@gmail.com

1. ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ । (1150)

2. ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ । (472)

ਜਿਸ ਨਤੀਜੇ ਤੇ ਜਗਤ ਦੇ ਸਾਇੰਸਦਾਨ ਹੁਣ ਪਹੁੰਚੇ ਹਨ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਕੱਢ ਲਿਆ ਸੀ।

ਮਨੁੱਖ ਤੋਂ ਬਿਨਾਂ, ਪਸ਼ੂਆਂ-ਪੰਛੀਆਂ ਘਾਹ-ਬੂਟਿਆਂ ਤੇ ਨਬਾਤਾਤ ਵਿੱਚ ਵੀ ਭਾਵੇਂ ਜੀਅ ਹੈ, ਪਰ ਕਿਸੇ ਵਿੱਚ ਜ਼ਿਆਦਾ ਜਾਗ੍ਰਤ ਹੁੰਦਾ ਹੈ, ਕਿਸੇ ਵਿੱਚ ਘੱਟ; ਕਿਸੇ ਵਿੱਚ ਉੱਕਾ ਹੀ ਬੇਮਲੂਮਾ। ਸੂਰਜ ਦਾ ਲਿਸ਼ਕਾਰਾ ਜਿੰਨਾ ਸਾਫ਼ ਸ਼ੀਸ਼ੇ ਤੋਂ ਪੈਂਦਾ ਹੈ, ਉੱਨਾ ਮਿੱਟੀ ਨਾਲ ਲਿਬੜੇ ਸ਼ੀਸ਼ੇ ਤੋਂ ਕਦੇ ਨਹੀਂ ਪੈ ਸਕਦਾ। ਮਿੱਟੀ ਜਾਂ ਪੱਥਰ ਤੋਂ ਤਾਂ ਲਿਸ਼ਕ ਬਹੁਤ ਹੀ ਘੱਟ ਹੁੰਦੀ ਹੈ। ਇਸੇ ਤਰ੍ਹਾਂ ਮਨੁੱਖ ਵਿੱਚ ਕਰਤੇ ਦੀ ਜੋਤ ਸਭ ਤੋਂ ਵੱਧ ਝਲਕਾਰੇ ਮਾਰਦੀ ਹੈ। ਇਹ ਪਸ਼ੂ-ਪੰਛੀਆਂ ਵਿੱਚ ਉਸ ਤੋਂ ਘੱਟ ਹੈ ਅਤੇ ਅੰਨ, ਘਾਹ ਬੂਟਿਆਂ ਵਿੱਚ ਬਿਲਕੁਲ ਥੋੜ੍ਹੀ। ਇਸ ਨੂੰ ਮਨੁੱਖ ਵਿੱਚ ਜੋਤ ਦੀ ਜਾਗਰਤ, ਪਸ਼ੂ-ਪੰਛੀਆਂ ਵਿੱਚ ਸੁਪਨ ਅਤੇ ਬਨਸਪਤੀ ਵਿੱਚ ਸਖੋਪਤ ਅਵੱਸਥਾ ਕਿਹਾ ਗਿਆ ਹੈ। ਇਸ ਲਈ ਪਸ਼ੂ-ਪੰਛੀਆਂ ਤੇ ਬਨਸਪਤੀ ਵਿੱਚ ਚੇਤਨ ਸ਼ਕਤੀ ਦੀ ਸਮਰਥਾ ਘੱਟ ਹੈ। ਦੁਖ-ਦਰਦ ਨੂੰ ਮਨੁੱਖ ਬਹੁਤ ਵਧ ਮਹਿਸੂਸ ਕਰਦਾ ਹੈ, ਪਸ਼ੂ-ਪੰਛੀ ਉਸ ਤੋਂ ਘੱਟ ਅਤੇ ਬਨਸਪਤੀ, ਬੂਟੇ ਦਰੱਖ਼ਤ ਆਦਿ ਬਿਲਕੁਲ ਮਾਮੂਲੀ।

ਗੁਰਬਾਣੀ ਅਨੁਸਾਰ ਅਤੇ ਨਾਲ ਹੀ ਸਾਇੰਸ ਦੇ ਆਧਾਰ ਤੇ ਇਹ ਮੰਨਣਾ ਪਵੇਗਾ ਕਿ ਸਭ ਪਸ਼ੂ-ਪੰਛੀ, ਦਰੱਖਤ, ਬੂਟੇ, ਅੰਨ, ਫਲ, ਸਬਜ਼ੀਆਂ ਵਿੱਚ ਜੀਅ ਹੈ, ਪਰ ਚੇਤਨ ਸ਼ਕਤੀ ਮਨੁੱਖ ਵਿੱਚ ਬਹੁਤ ਪ੍ਰਬਲ ਹੁੰਦੀ ਹੈ। ਪਸ਼ੂ-ਪੰਛੀਆਂ ਵਿੱਚ ਉੱਤਨੀ ਨਹੀਂ। ਘਾਹ-ਪੱਤਿਆਂ, ਅੰਨ ਆਦਿ ਵਿੱਚ ਇਹ ਉੱਕਾ ਹੀ ਘੱਟ ਹੈ। ਜਗਤ-ਪ੍ਰਸਿੱਧ ਸਾਇੰਸਦਾਨ, ਸਰ ਜਗਦੀਸ਼ ਚੰਦਰ ਬੋਸ ਨੇ ਵੀ ਇਹ ਸਾਬਤ ਕੀਤਾ ਹੈ ਕਿ ਸਾਰਿਆਂ ਵਿੱਚ ਚੇਤਨ-ਸ਼ਕਤੀ ਤਾਂ ਜ਼ਰੂਰ ਹੈ, ਪਰ ਘਾਹ, ਬੂਟਿਆਂ, ਦਰੱਖ਼ਤਾਂ, ਫਲ-ਸਬਜ਼ੀਆਂ, ਅੰਨ ਵਿੱਚ ਓਨੀ ਨਹੀਂ ਹੁੰਦੀ ਜਿੰਨੀ ਪਸ਼ੂ-ਪੰਛੀਆਂ ਵਿੱਚ ਭਾਸਦੀ ਹੈ। ਇਸ ਵਾਸਤੇ ਜੇ ਇਨਸਾਨ ਨੇ ਆਪਣੇ ਜੀਵਨ ਵਾਸਤੇ ਜ਼ਰੂਰ ਦੂਜੀ ਕਿਸੇ ਜੀਵਨ-ਸ਼ਕਤੀ ਤੋਂ ਆਧਾਰ ਲੈਣਾ ਹੈ, ਤਾਂ ਉਸ ਨੂੰ ਸਬਜ਼ੀਆਂ ਤੇ ਹੀ ਗੁਜ਼ਾਰਾ ਕਰਨਾ ਪਵੇਗਾ ਕਿਉਂਕਿ ਸਾਰੀ ਰਚਨਾ ਵਿੱਚੋਂ ਉਨ੍ਹਾਂ ਵਿੱਚ ਚੇਤਨ ਸ਼ਕਤੀ ਘੱਟ ਤੋਂ ਘੱਟ ਹੈ।

Namdhari Elibrary NamdhariElibrary@gmail.com

## ਉਹ ਰੋਜ਼ੀ ਦਹਿੰਦ ਹੈ

ਸਾਰੇ ਜੀਅ-ਜੰਤਾਂ ਦਾ ਰੋਜ਼ੀ ਦਹਿੰਦ ਦਾਤਾਰ, ਕਰਤਾ, ਅਕਾਲਪੁਰਖ ਆਪ ਹੈ। ਪਰਵਰਦਗਾਰ ਜੇਰਜ, ਅੰਡਜ, ਸੇਤਜ ਅਤੇ ਉਤਭੁਜ (ਬਨਸਪਤੀ) ਦੀ ਪਾਲਨਾ ਕਈ ਤਰ੍ਹਾਂ ਕਰਦਾ ਹੈ :

ਅੰਡਜ ਜੇਰਜ ਉਤਭੁਜ ਬਹੁ ਪਰਕਾਰੀ ਪਾਲਕਾ। (1084)

ਜਿੱਥੇ ਕੋਈ ਹੈ, ਉਸ ਨੂੰ ਉਥੇ ਹੀ ਰੋਜ਼ੀ ਮਿਲ ਰਹੀ ਹੈ :

1. ਸੈਲ ਪਥਰ ਮਹਿ ਜੰਤ ਉਪਾਏ
   ਤਾ ਕਾ ਰਿਜਕੁ ਆਗੈ ਕਰਿ ਧਰਿਆ। (495)
2. ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ।
   ਸਭ ਘਟ ਭੀਤਰਿ ਹਾਟੁ ਚਲਾਵੈ। (794)

ਅਕਾਲਪੁਰਖ ਨੇ ਕਿਸੇ ਦਾ ਆਹਾਰ ਮਾਸ ਬਣਾ ਦਿੱਤਾ ਹੈ ਅਤੇ ਕਿਸੇ ਦਾ ਘਾਸ-ਪੱਤੇ :

ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ। (144)

ਕਰਤੇ ਨੂੰ ਸਮੁੰਦਰ ਵਿੱਚ ਰਹਿੰਦੇ ਸਾਰਿਆਂ ਜੀਆਂ ਦੀ ਵੀ ਚਿੰਤਾ ਹੈ :

1. ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ।
   ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ।
   ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ।
   ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ।
   ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ।
   ਵਿਚਿ ਉਪਾਏ ਸਾਇਰਾ ਤਿੰਨਾ ਭਿ ਸਾਰ ਕਰੇਇ।
   ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ। (955)
2. ਨਾ ਕਰਿ ਚਿੰਤ ਚਿੰਤਾ ਹੈ ਕਰਤੇ।
   ਹਰਿ ਦੇਵੈ ਜਲਿ ਥਲਿ ਜੰਤਾ ਸਭ ਤੇ। (1070)

ਸਾਰਿਆਂ ਜੀਅ-ਜੰਤਾਂ ਦਾ ਆਹਾਰ ਪਹਿਲਾਂ ਤੋਂ ਹੀ ਨੀਯਤ ਕੀਤਾ ਹੋਇਆ ਹੈ। ਸ਼ੇਰ ਦਾ ਭੋਜਨ ਮਾਸ ਹੈ। ਉਹ ਘਾਹ-ਪੱਤੇ ਖਾਂਦਾ ਹੀ ਨਹੀਂ :

ਸਿੰਘ ਰੁਚੈ ਸਦ ਭੋਜਨੁ ਮਾਸ। (1180)

ਹਾਥੀਆਂ, ਘੋੜਿਆਂ, ਗਾਈਆਂ, ਬਕਰੀਆਂ ਆਦਿ ਦਾ ਆਹਾਰ ਘਾਹ-

Namdhari Elibrary NamdhariElibrary@gmail.com

ਪੱਤੇ ਹੈ, ਉਹ ਮਾਸ ਨਹੀਂ ਖਾ ਸਕਦੇ। ਹਰ ਇਕ ਜਾਤੀ ਦਾ ਆਹਾਰ ਨੀਯਤ ਹੋਏ ਮੁਜਬ ਹੀ ਹੁੰਦਾ ਹੈ :

ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ।
ਓਨਾ ਰਿਜਕੁ ਨ ਪਇਓ ਓਥੈ ਓਨਾ ਹੋਰੋ ਖਾਣਾ। (956)
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ। (960)

ਕਾਂ ਨੂੰ ਭਾਵੇਂ ਅੰਮ੍ਰਿਤ ਵੀ ਮਿਲਦਾ ਹੋਵੇ, ਉਸ ਨੂੰ ਤ੍ਰਿਪਤੀ ਗੰਦ ਨਾਲ ਹੀ ਹੁੰਦੀ ਹੈ :

ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ
ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ। (493)

ਜਿਸ ਲਈ ਜੋ ਆਹਾਰ ਕਾਦਰ ਨੇ ਮੁਕੱਰਰ ਕਰ ਦਿੱਤਾ ਹੈ, ਉਸ ਲਈ ਉਹ ਹੀ ਪਵਿੱਤਰ ਹੈ :

ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ। (472)

ਕੁਦਰਤ ਵੱਲੋਂ ਜੋ ਹੱਦਾਂ ਨੀਯਤ ਹੋਈਆਂ-ਹੋਈਆਂ ਹਨ, ਉਨ੍ਹਾਂ ਦੀ ਉਲੰਘਣਾ ਕਰਨਾ ਅਸਲ ਵਿੱਚ ਕਾਦਰ ਦੇ ਹੁਕਮ ਦੀ ਉਲੰਘਣਾ ਕਰਨਾ ਹੈ। ਇਥੇ ਸਵਾਲ ਇਹ ਉਠਦਾ ਹੈ ਕਿ ਕੁਦਰਤ ਨੇ ਮਨੁੱਖ ਦਾ ਕੀ ਆਹਾਰ ਨੀਯਤ ਕੀਤਾ ਹੈ ? ਇਸ ਬਾਰੇ ਅੱਗੇ ਚਲ ਕੇ ਵਿਚਾਰ ਕੀਤੀ ਜਾਵੇਗੀ।

ਸ਼ੇਰ, ਚੀਤੇ ਅਤੇ ਹੋਰ ਖ਼ੂੰਖਾਰ ਜਾਨਵਰ ਤੇ ਪੰਛੀ ਹੋਰ ਜੀਵਾਂ ਨੂੰ ਮਾਰ ਕੇ ਆਪਣਾ ਆਹਾਰ ਕਰਦੇ ਹਨ। ਬਿੱਲੀ ਚੂਹੇ ਨੂੰ ਹੜੱਪ ਕਰ ਜਾਂਦੀ ਹੈ। ਵੱਡੀ ਮੱਛੀ ਛੋਟੀ ਨੂੰ ਖਾ ਜਾਂਦੀ ਹੈ। ਇਹ ਸਭ ਕੁਦਰਤ ਹੈ। ਕਰਤੇ ਨੇ ਸਭ ਸੁਭਾਅ ਵੱਖ-ਵੱਖ ਬਣਾਏ ਹਨ। ਪਸ਼ੂ-ਪੰਛੀ ਸੁਭਾਅ ਦੇ ਅਧੀਨ ਹਨ। ਉਹ ਸੁਭਾਅ ਵਿੱਚ ਬੱਝੇ ਹੋਏ ਹਨ। ਉਨ੍ਹਾਂ ਪਾਸ ਸੁਭਾਅ ਤੋਂ ਬਾਹਰ ਕੁਝ ਕਰ ਸਕਣ ਦੀ ਸਮਰਥਾ ਨਹੀਂ। ਸਾਰਿਆਂ ਦੇ ਸੁਭਾਅ ਕਰਤਾ ਦੇ ਬਣਾਏ ਹਨ ਜਿਸ ਕਰਕੇ ਪਸ਼ੂ-ਪੰਛੀਆਂ ਨੇ ਸਿਰਫ਼ ਸੁਭਾਅ ਮੁਜਬ ਹੀ ਚੱਲਣਾ ਹੁੰਦਾ ਹੈ। ਇਸੇ ਲਈ ਉਨ੍ਹਾਂ ਨੂੰ ਸੁਭਾਅ ਦੀ ਪਾਲਣਾ ਕਰਨ ਵਿੱਚ ਕੋਈ ਦੋਸ਼ ਨਹੀਂ। ਸੁਭਾਅ ਅਨੁਸਾਰ ਕੀਤੇ ਕਰਮਾਂ ਦੀ ਜਾਨਵਰਾਂ ਉੱਤੇ ਕੋਈ ਜ਼ਿੰਮੇਵਾਰੀ ਨਹੀਂ। ਸ਼ੇਰ-ਚੀਤੇ ਨੂੰ ਦਇਆ ਨਾਲ ਕੋਈ ਮਤਲਬ ਨਹੀਂ। ਸੁਭਾਅ ਪਾਲਣਾ ਹੀ ਉਨ੍ਹਾਂ ਦਾ ਧਰਮ ਹੈ। ਉਹ ਪੁੰਨ-ਪਾਪ ਤੋਂ ਰਹਿਤ ਹਨ।

Namdhari Elibrary NamdhariElibrary@gmail.com

## ਪਸ਼ੂ, ਪੰਛੀਆਂ ਅਤੇ ਮਨੁਖ ਦੀ ਜ਼ਿੰਮੇਵਾਰੀ

ਮਨੁੱਖ ਨੂੰ ਮਾਲਕ ਨੇ 'ਬੁੱਧੀ' ਦੀ ਦਾਤ ਬਖ਼ਸ਼ੀ ਹੈ। ਇਸ ਨਾਲ ਉਸ ਦੀ ਜ਼ਿੰਮੇਵਾਰੀ ਵਧ ਜਾਂਦੀ ਹੈ। ਉਸ ਪਾਸ 'ਕਰਮ' ਦੇ ਚੰਗੇ-ਮੰਦੇ ਹੋਣ ਦਾ ਨਿਰਣਾ ਕਰ ਸਕਣ ਦੀ ਸਮਰੱਥਾ ਹੈ। ਉਹ ਆਪਣੇ 'ਕਰਮ' ਕਰਕੇ ਪਾਪ ਪੁੰਨ ਦਾ ਭਾਗੀ ਬਣਦਾ ਹੈ। ਇਸ ਬੁੱਧੀ ਕਰਕੇ ਹੀ ਮਨੁੱਖ ਨੂੰ ਸਾਰੀਆਂ ਜੂਨਾਂ ਦਾ ਸਰਤਾਜ ਕਿਹਾ ਜਾਂਦਾ ਹੈ :

ਸਗਲ ਜੋਨਿ ਮਹਿ ਤੂ ਸਿਰਿ ਧਰਿਆ। (913)
ਅਵਰ ਜੋਨਿ ਤੇਰੀ ਪਨਿਹਾਰੀ। (374)

ਮਨੁੱਖ ਨੂੰ ਵੀ ਸੁਭਾਅ ਖਿੱਚ ਪਾਉਂਦਾ ਹੈ, ਪਰ ਉਸ ਉੱਤੇ ਅਕਲ, ਬੁੱਧੀ ਦੀ ਵਰਤੋਂ ਕਰਨ ਦੀ ਜ਼ਿੰਮੇਵਾਰੀ ਆ ਜਾਂਦੀ ਹੈ। ਜਿਹੜਾ ਬੁੱਧੀ, ਅਕਲ, ਸਮਝ ਦੇ ਹੁੰਦਿਆਂ ਹੋਇਆਂ ਵੀ ਉਨ੍ਹਾਂ ਦੀ ਵਰਤੋਂ ਨਹੀਂ ਕਰਦਾ, ਉਹ ਮਨੁੱਖ ਦੇ ਸਰੀਰ ਵਿੱਚ ਪਸ਼ੂ ਹੈ। ਮਨੁੱਖ ਦੀ ਮਨੁੱਖਤਾ, ਕੁਮਤ ਨੂੰ ਛੱਡ ਕੇ ਸੁਮਤ ਧਾਰਨ ਕਰਨ ਵਿੱਚ ਹੈ। ਜੇ ਕੋਈ ਸਭ ਕੁਝ ਜਾਣਦਾ, ਬੁੱਝਦਾ ਹੋਇਆ ਵੀ ਖੂਹ ਵਿੱਚ ਡਿੱਗੇ ਤਾਂ, ਉਹ ਆਪਣਾ ਕੀਤਾ ਆਪ ਪਾਉਂਦਾ ਹੈ :

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ।
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ। (1376)

ਸ਼ੰਕੇ ਸਿਰਫ਼ ਮਨੁੱਖ ਦੀ ਜੂਨ ਵਿੱਚ ਹੀ ਉੱਠਦੇ ਹਨ। ਇਹ ਮਨੁੱਖਤਾ ਦੀ ਪਹਿਲੀ ਨਿਸ਼ਾਨੀ ਹੈ। ਇਸ ਦਾ ਕਾਰਨ ਫ਼ਿਤਰਤ ਅਤੇ ਬੁੱਧੀ ਦਾ ਤਾਲ-ਮੇਲ ਨਾ ਹੋਣਾ ਹੈ। ਪਸ਼ੂ-ਪੰਛੀਆਂ ਲਈ ਇੱਕੋ ਰਜਤਾ ਹੈ ਅਤੇ ਉਹ ਹੈ ਫ਼ਿਤਰਤ ਜਾਂ ਸੁਭਾਅ ਮਗਰ ਚੱਲਣ ਦਾ। ਇਸ ਦਾ ਕਾਰਨ ਇਹ ਹੈ ਕਿ ਉਨ੍ਹਾਂ ਪਾਸ ਪੁੰਨ-ਪਾਪ ਦਾ ਨਿਰਣਾ ਕਰ ਸਕਣ ਦੀ ਸ਼ਕਤੀ ਨਹੀਂ। ਇਸੇ ਕਰ ਕੇ ਉਨ੍ਹਾਂ ਨੂੰ ਕੋਈ ਪਾਪ ਨਹੀਂ। ਅਕਾਲਪੁਰਖ ਨੇ ਮਨੁੱਖ ਨੂੰ ਬੁੱਧੀ ਅਤੇ ਨਿਰਣਾ ਕਰ ਸਕਣ ਦੀ ਸਮਰੱਥਾ ਦੇ ਕੇ ਉਸ ਦੇ ਸਿਰ ਉੱਤੇ ਇੱਕ ਜ਼ਿੰਮੇਵਾਰੀ ਵੀ ਪਾ ਦਿੱਤੀ ਹੈ। ਉਸ ਦਾ ਫ਼ਰਜ਼ ਹੈ 'ਕਰਮ' ਵਿਚਾਰ ਕੇ ਕਰੇ :

ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ। (918)

ਸ਼ੰਕੇ ਕੇਵਲ ਦੋ ਹਾਲਤਾਂ ਵਿੱਚ ਨਹੀਂ ਉੱਠਦੇ। ਇੱਕ ਹੈ ਬ੍ਰਹਮਗਿਆਨੀ ਦੀ ਅਵੱਸਥਾ ਅਤੇ ਦੂਜੀ ਉਹ ਹੈ ਜਿਸ ਵਿੱਚ ਕੋਈ ਸੁੱਧ-ਬੁੱਧ ਹੀ ਨਹੀਂ।

Namdhari Elibrary NamdhariElibrary@gmail.com

ਜਿਹੜਾ ਮਨੁੱਖ ਪ੍ਰਭੂ ਦੀ ਦਿੱਤੀ ਬੁੱਧੀ ਹੋਣ ਦੇ ਬਾਵਜੂਦ ਉਸ ਦੀ ਵਰਤੋਂ ਨਹੀਂ ਕਰਦਾ, ਉਹ ਮਨੁੱਖ ਦੇ ਰੂਪ ਵਿੱਚ ਜਾਨਵਰ ਹੈ, ਪਸ਼ੂ ਹੈ :

ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ । (1418)

ਮਨੁੱਖ ਦੀ ਜ਼ਿੰਮੇਵਾਰੀ ਇੰਨੀ ਹੈ ਕਿ ਭਗਤ ਕਬੀਰ ਜੀ ਕਹਿੰਦੇ ਹਨ :

ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ।
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ । (1374)

## *ਸ਼ਬਦਾਂ ਨੂੰ ਪ੍ਰਥਾਇ-ਸੰਬੰਧ ਵਿੱਚ ਵੇਖਣ ਦੀ ਲੋੜ*

ਜ਼ਿੰਦਗੀ ਨੂੰ ਕਾਇਮ ਰਖ ਸਕਣ ਲਈ ਇੱਕ ਜੀਵ, ਦੂਜੇ ਦਾ ਆਹਾਰ ਤਾਂ ਕਰਦਾ ਹੀ ਹੈ, ਪਰ ਖਾਣ-ਪੀਣ ਤੋਂ ਉਪਰੰਤ ਵੀ ਤਾਂ ਹਰ ਸਮੇਂ ਹਰ ਪਲ, ਹਰ ਘੜੀ ਜੀਆ-ਘਾਤ ਹੁੰਦਾ ਰਹਿੰਦਾ ਹੈ। ਪੂਰਨ ਅਹਿੰਸਾ ਕੁਦਰਤ ਦਾ ਨਿਯਮ ਨਹੀਂ । ਮਨੁੱਖ ਦੇ ਸਰੀਰ ਤੋਂ ਬਿਨਾਂ ਹਰ ਪਸ਼ੂ, ਜਾਨਵਰ ਤੇ ਪੰਛੀਆਂ ਵਿੱਚ ਬੇਓੜਕ ਕਿਰਮ ਹੁੰਦੇ ਹਨ। ਸਵਾਸ ਲੈਣ ਲੱਗਿਆਂ ਬੇਅੰਤ ਕਿਰਮ ਮਰਦੇ ਹਨ। ਨਰ ਮਾਦਾ ਦੇ ਸੰਗ ਸਮੇਂ ਵੀ, ਜਿਸ ਤੋਂ ਬਿਨਾਂ ਦੁਨੀਆਂ ਦੀ ਸਾਰੀ ਖੇਡ ਹੀ ਖ਼ਤਮ ਹੋ ਜਾਵੇ, ਅਨੇਕ ਕਿਰਮ ਖ਼ਤਮ ਹੁੰਦੇ ਹਨ । ਕਈ ਕੀੜੇ-ਮਕੌੜੇ ਸਹਿਜ-ਸੁਭਾਅ ਪੈਰਾਂ ਥੱਲੇ ਆ ਜਾਂਦੇ ਹਨ । ਖੇਤੀ ਲਈ ਜ਼ਮੀਨ ਵਾਹੁਣ ਵੇਲੇ ਕਈ ਜੀਵ ਮਰਦੇ ਹਨ । ਟੀਕੇ ਨਾਲ ਇੱਕ ਕਿਸਮ ਦੇ ਕਿਰਮ ਅੰਦਰ ਪਾਈਦੇ ਹਨ, ਤਾਂ ਜੋ ਅੰਦਰਲੇ ਹਾਨੀਕਾਰਕ ਕਿਰਮ ਮਰ ਜਾਣ । ਮਲੇਰੀਏ ਲਈ ਕੁਨੀਨ ਖਾਈਦੀ ਹੈ । ਜੀਆਂ ਦਾ ਕਿਸੇ ਨਾ ਕਿਸੇ ਕਾਰਨ ਅੰਤ ਹੁੰਦੇ ਰਹਿਣਾ ਕੁਦਰਤ ਦਾ ਅਟਲ ਨਿਯਮ ਹੈ । ਇਸ ਵਿੱਚ ਕੋਈ ਅਦਲਾ-ਬਦਲੀ ਨਹੀਂ ਹੋ ਸਕਦੀ । ਕੋਈ ਭਾਵੇਂ ਲੱਖ ਜਤਨ ਕਰੇ, ਸੰਸਾਰ ਵਿੱਚ ਪੂਰਨ ਅਹਿੰਸਾ ਹੋ ਹੀ ਨਹੀਂ ਸਕਦੀ । ਕੁਦਰਤ ਦੇ ਇਸ ਅਟਲ ਨਿਯਮ ਨੂੰ ਬਿਬੇਕ-ਬੁੱਧੀ ਨਾਲ ਸਮਝਣਾ ਚਾਹੀਦਾ ਹੈ, ਮਾਸ ਖਾਣ ਦਾ ਬਹਾਨਾ ਨਹੀਂ ਬਣਾਉਣਾ ਚਾਹੀਦਾ ।

## *ਮਾਸੁ ਮਾਸੁ ਕਰਿ ਮੂਰਖੁ ਝਗੜੇ*

ਕੁਦਰਤ ਦੇ ਉਸ ਅਟੱਲ ਨਿਯਮ ਨੂੰ, ਜਿਸ ਵਿੱਚ ਪੂਰਨ ਅਹਿੰਸਾ ਅਸੰਭਵ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਿਸਥਾਰ ਨਾਲ ਬਿਆਨ ਕੀਤਾ ਹੈ । ਜੋ ਇਸ ਅਸਲੀਅਤ ਨੂੰ ਨਹੀਂ ਸਮਝਦੇ, ਉਨ੍ਹਾਂ ਨੂੰ ਮੂਰਖ ਅਗਿਆਨੀ ਅਤੇ ਅੰਨ੍ਹੇਂ ਕਿਹਾ ਹੈ :

Namdhari Elibrary NamdhariElibrary@gmail.com

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ।
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ।
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ।
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ।
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ।
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ।
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ।
ਮਾਤਾ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਹੀ ।
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ।
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ।
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ।
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ।
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਸੇਰਾ ।
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ।
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ।
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ।
ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜਗਿ ਮਾਸੁ ਕਮਾਣਾ ।
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ।
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾ ।
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ।
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ।
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ।
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ।
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ।
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ।
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ।

(ਆਦਿ ਗ੍ਰੰਥ, ਪੰ. 1289)

Namdhari Elibrary NamdhariElibrary@gmail.com

ਇਸ ਸ਼ਬਦ ਤੋਂ ਗੁਰਸਿੱਖ ਲਈ ਮਾਸ-ਮੱਛੀ ਖਾਣ ਦੀ ਆਗਿਆ ਦਾ ਭਾਵ ਲੈਣਾ ਵੱਡੀ ਭੁੱਲ ਹੋਵੇਗੀ। ਗੁਰਵਾਕ ਹੈ :

1. ਏ ਮਨ ਮੇਰੇ ਬਾਵਲੇ ਹਰਿ ਰਸੁ ਚਖਿ ਸਾਦੁ ਪਾਇ ।
   ਅਨ ਰਸਿ ਲਾਗਾ ਤੂੰ ਫਿਰਹਿ ਬਿਰਥਾ ਜਨਮੁ ਗਵਾਇ । (430)
2. ਜਾ ਕਉ ਆਇਓ ਏਕੁ ਰਸਾ ।
   ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ । (672)
3. ਜਾ ਕਉ ਰਸੁ ਹਰਿ ਰਸੁ ਹੈ ਆਇਓ।
   ਸੋ ਅਨ ਰਸ ਨਾਹੀ ਲਪਟਾਇਓ । (186)
4. ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ।(701)

ਸ਼ਬਦ ਵਿੱਚ ਯਗਾਂ ਤੇ ਹਰਨ ਆਦਿ ਮਾਰਨ, ਵਿਆਹ-ਸ਼ਾਦੀਆਂ ਤੇ ਮਾਸ ਦੀ ਵਰਤੋਂ, ਪੁਰਾਣੇ ਵੇਦਾਂ-ਸ਼ਾਸਤ੍ਰਾਂ ਵਿੱਚ ਮਾਸ ਦਾ ਲਿਖਿਆ ਹੋਣਾ ਆਦਿ ਗੁਰਮਤਿ ਦੇ ਵਿਚਾਰ ਨਹੀਂ :

1. ਖਸਮ ਵਿਸਾਰਿ ਕੀਏ ਰਸ ਭੋਗ ।
   ਤਾਂ ਤਨਿ ਉਠਿ ਖਲੋਏ ਰੋਗ । (1256)
   ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ । (19)

ਗੁਰੂ ਨਾਨਕ ਦੇਵ ਜੀ ਨਾਨੂੰ ਪੰਡਿਤ ਨੂੰ ਉਸ ਦੇ ਧਰਮ-ਗ੍ਰੰਥਾਂ ਵਿੱਚੋਂ ਹੀ ਉਦਾਹਰਣ ਦੇ ਕੇ ਅਤੇ ਹਿੰਦੂ ਮਤ ਦੇ ਕੁਝ ਤਰੀਕੇ, ਜਿਨ੍ਹਾਂ ਨਾਲ ਪੰਡਿਤ, ਬ੍ਰਾਹਮਣ ਸੰਬੰਧਤ ਹੁੰਦੇ ਸਨ, ਦੱਸ ਕੇ ਉਸ ਦੀ ਅਗਿਆਨਤਾ ਦੂਰ ਕਰ ਰਹੇ ਹਨ, ਮਾਸ ਖਾਣ ਦੀ ਆਗਿਆ ਨਹੀਂ ਦੇ ਰਹੇ ।

## *ਪਹਿਲਾ ਮਾਸਹੁ ਨਿੰਮਿਆ*

ਉਪਰੋਕਤ ਸ਼ਬਦ ਤੋਂ ਪਹਿਲਾਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇੱਕ ਸ਼ਲੋਕ ਹੈ। ਉਸ ਤੋਂ ਵੀ ਮਾਸ-ਮੱਛੀ ਖਾਣ ਦੀ ਪ੍ਰਵਾਨਗੀ ਦਾ ਗ਼ਲਤ ਭਾਵ ਲੈ ਲਿਆ ਜਾਂਦਾ ਹੈ :

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ।
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ।
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ।
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰ ਸਾਸੁ ।

Namdhari Elibrary NamdhariElibrary@gmail.com

ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ।
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ।
**ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ।**
**ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ।** (1289)

ਸ਼ਲੋਕ ਦੀਆਂ ਪਹਿਲੀਆਂ ਛੇ ਤੁਕਾਂ ਵਿੱਚ ਸਿਰਫ਼ ਮਾਸ ਦੇ ਉਦਾਹਰਣ ਦੇ ਕੇ ਸਿੱਖਿਆ ਨੂੰ ਸਮਝ ਸਕਣ ਲਈ ਤਿਆਰ ਕੀਤਾ ਹੈ। ਸਿੱਖਿਆ ਸਿਰਫ਼ ਪਿਛਲੀਆਂ ਦੋ ਤੁਕਾਂ ਵਿੱਚ ਹੈ। ਇਨ੍ਹਾਂ ਦੋ ਤੁਕਾਂ ਉੱਤੇ ਧਿਆਨ ਨਾਲ ਵਿਚਾਰ ਕਰਨ ਦੀ ਲੋੜ ਹੈ।

ਸ਼ਲੋਕ ਵਿੱਚ ਦੱਸਿਆ ਹੈ ਕਿ ਕਿਵੇਂ ਮਨੁੱਖ ਦਾ ਸ਼ੁਰੂ ਤੋਂ ਅਖ਼ੀਰ ਤੱਕ ਪੱਕਾ ਤੇ ਅਟੁੱਟ ਸੰਬੰਧ 'ਮਾਸ' ਨਾਲ ਬਣਿਆ ਰਹਿੰਦਾ ਹੈ। ਮਾਸ ਦੀਆਂ ਕਈ ਹੋਰ ਮਿਸਾਲਾਂ ਦੇ ਕੇ ਇਸ ਸੰਬੰਧ ਨੂੰ ਪੱਕਾ ਕਰਕੇ ਦੱਸਿਆ ਹੈ। ਅਖ਼ੀਰਲੀਆਂ ਦੋ ਤੁਕਾਂ ਵਿੱਚ ਮਨੁੱਖ ਨੂੰ ਛੁਟਕਾਰੇ ਦਾ ਉਪਦੇਸ਼ ਦਿੱਤਾ ਹੈ। ਪ੍ਰਾਪਤੀ ਲਈ ਅਸਾਂ ਇਨ੍ਹਾਂ ਦੋ ਤੁਕਾਂ ਨੂੰ ਗ੍ਰਹਿਣ ਕਰ ਕੇ ਹੀ, ਉਨ੍ਹਾਂ ਦੇ ਦੱਸੇ ਹੋਏ ਉਪਦੇਸ਼ ਦੀ ਪਾਲਣਾ ਕਰਨੀ ਹੈ :

ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ।
ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ । (1289)

ਉਪਦੇਸ਼ ਹੁਕਮ ਬੁੱਝਣ ਦਾ ਹੈ। ਹੁਕਮ ਬੁੱਝਣ ਕਿਵੇਂ ਹੁੰਦਾ ਹੈ ? ਜੇ ਸਤਿਗੁਰ ਮਿਲ ਜਾਵੇ। ਫਿਰ ਕੀ ਹੁੰਦਾ ਹੈ ? ਕੰਮ ਰਾਸ ਹੋ ਜਾਂਦਾ ਹੈ। ਜੇ ਸਤਿਗੁਰ ਨਾ ਮਿਲੇ ਤਾਂ ਕੀ ਆਪਣੇ ਜਤਨ ਨਾਲ ਹੁਕਮ ਨਹੀਂ ਬੁੱਝਿਆ ਜਾ ਸਕਦਾ ਅਤੇ ਕੰਮ ਰਾਸ ਨਹੀਂ ਕੀਤਾ ਜਾ ਸਕਦਾ ? ਨਹੀਂ, ਉਸ ਨਾਲ **ਬਚਨ ਬਿਣਾਸ ਹੁੰਦਾ ਹੈ।** ਆਪ ਛੁਟੇ ਨਹ ਛੂਟੀਐ......... ਸਿਰਫ਼ ਆਪਣੇ ਜਤਨ ਨਾਲ ਛੁਟਕਾਰਾ ਨਹੀਂ ਹੁੰਦਾ। ਹੁਕਮ ਬੁਝੀਐ ਤਾਂ ਕੋ ਆਵੈ ਰਾਸਿ.........ਹੁਕਮ ਬੁੱਝਣ ਨਾਲ ਉਹ ਕਿਹੜਾ ਕੰਮ ਹੈ ਜਿਹੜਾ ਰਾਸ ਹੋ ਜਾਂਦਾ ਹੈ ? ਉੱਤਰ ਹੈ—ਮਾਸ ਨਾਲ ਉਹ ਪੱਕਾ ਤੇ ਅਟੁੱਟ ਸੰਬੰਧ ਜਿਹੜਾ ਪਹਿਲੀਆਂ ਛੇ ਤੁਕਾਂ ਵਿੱਚ ਦੱਸਿਆ ਹੈ, ਟੁੱਟ ਜਾਂਦਾ ਹੈ। ਹੁਕਮ ਬੁੱਝਣ ਨਾਲ ਇਹ ਹੀ ਕੰਮ ਹੈ, ਜੋ ਰਾਸ ਹੋ ਜਾਂਦਾ ਹੈ।

ਮਾਸ ਦੇ ਸੰਬੰਧ ਤੋਂ ਕੀ ਭਾਵ ਹੈ ? ਸ਼ਰੀਰ ਦਾ ਬੰਧਨ। ਮਨੁੱਖ ਦਾ ਮੁੱਢ ਵੀ ਮਾਸ ਵਿੱਚ ਹੈ, ਉਹ ਜੰਮਦਾ ਵੀ ਮਾਸ ਵਿਚੋਂ ਹੈ, ਖੁਦ ਵੀ ਮਾਸ

Namdhari Elibrary NamdhariElibrary@gmail.com

ਦਾ ਬਣਿਆ ਹੋਇਆ ਹੈ। ਜਦ ਤਕ ਜੀਉਂਦਾ ਹੈ, ਸਭ ਵਰਤਣ-ਵਰਤਾਣ ਵੀ ਮਾਸ ਨਾਲ ਹੁੰਦਾ ਹੈ, ਤਾਂ ਫਿਰ ਸੰਬੰਧ ਕਿਵੇਂ ਟੁੱਟ ਸਕਦਾ ਹੈ? ਜੇ ਉਹ ਦੁਬਾਰਾ ਸਰੀਰ ਨਾ ਧਾਰੇ, ਤਾਂ ਆਪੇ ਮਾਸ ਨਾਲ ਸੰਬੰਧ ਟੁੱਟ ਜਾਵੇ। ਮਾਸ ਤੋਂ ਸੰਬੰਧ ਟੁੱਟਣ ਦਾ ਭਾਵ ਹੈ ਜਨਮ-ਮਰਨ ਤੋਂ ਛੁਟਕਾਰਾ ਪਾ ਲੈਣਾ। ਇਹੀ ਚੀਜ਼ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਦਰਸ਼ ਹੈ :

1. ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥ (458)
2. ਜਨਮ ਮਰਣ ਨਿਵਾਰਿ ਧਰਣੀਧਰ ਪਤਿ ਰਾਖੁ ਪਰਮਾਨੰਦ। (508)
3. ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ। (1104)
4. ਪ੍ਰਭ ਜਨਮ ਮਰਨ ਨਿਵਾਰਿ। ਹਾਰਿ ਪਰਿਓ ਦੁਆਰਿ। (837)

ਹੁਕਮ ਬੁੱਝਣ ਨਾਲ ਹੀ ਮਨੁੱਖ ਜਨਮ-ਮਰਨ ਤੋਂ ਮੁਕਤ ਹੁੰਦਾ ਹੈ। ਇਹ ਬੁੱਝਣ ਉਸ ਵੇਲੇ ਹੁੰਦਾ ਹੈ, ਜਦੋਂ ਸਤਿਗੁਰ ਮਿਲ ਪਵੇ ਅਤੇ ਉਸ ਦੀ ਕਿਰਪਾ ਹੋ ਜਾਵੇ। ਜਨਮ-ਮਰਨ ਤੋਂ ਛੁਟਕਾਰਾ ਜਾਂ ਪਰਮਾਤਮਾ ਨਾਲ ਮਿਲਾਪ, ਹੁਕਮ ਬੁੱਝਣ ਦਾ ਫਲ ;

ਹੁਕਮੁ ਪਛਾਣੇ ਤਾ ਖਸਮੈ ਮਿਲਣਾ। (92)

ਜੇ ਹੁਕਮ ਨਾ ਬੁਝਿਆ ਜਾਵੇ ਤਾਂ :

ਹੁਕਮੁ ਨ ਬੂਝੈ ਆਵਣ ਜਾਣੇ। (676)

ਹੁਕਮ ਬੁੱਝਣ ਨਾਲ ਸਤਿ ਵਿੱਚ ਸਮਾ ਜਾਈਦਾ ਹੈ :

ਹੁਕਮੁ ਬੂਝੈ ਸੋ ਸਚਿ ਸਮਾਣਾ।
ਹੁਕਮੁ ਪਛਾਣੈ ਬੂਝੈ ਸਚੁ ਸੋਇ। (232)

ਜੋ ਹੁਕਮ ਜਾਣ ਲੈਂਦਾ ਹੈ, ਪ੍ਰਭੂ ਦੇ ਦਰ ਤੇ ਪਰਵਾਨ ਹੋ ਜਾਂਦਾ ਹੈ :

ਮਾਨੇ ਹੁਕਮੁ ਸੀਝੈ ਦਰ ਸੋਇ। (832)

ਬੰਦਾ ਉਹ ਹੀ ਹੈ ਜਿਹੜਾ ਹੁਕਮ ਪਛਾਣ ਲਵੇ :

ਹੁਕਮ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ। (1350)

ਹੁਕਮ ਬੁਝਣਾ ਹੀ ਅਸਲ ਸਿਆਣਪ ਹੈ :

ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ। (991)

ਪ੍ਰਭੂ ਨੂੰ ਮਿਲ ਪੈਣ ਦੀ ਨਿਸ਼ਾਨੀ ਇਹ ਹੈ ਕਿ ਉਸ ਦੇ ਹੁਕਮ ਨੂੰ ਪਛਾਣ ਲਈਏ :

Namdhari Elibrary NamdhariElibrary@gmail.com

ਪ੍ਰਭ ਮਿਲਣੈ ਕੀ ਏਹ ਨੀਸਾਣੀ । ਮਨਿ ਇਕੋ ਸਚਾ ਹੁਕਮੁ ਪਛਾਣੀ (106)

'ਸ਼ਬਦਾਰਥ' ਵਿੱਚ ਲਿਖਿਆ ਹੈ, 'ਕਿ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਰਖੇਤ੍ਰ ਤੀਰਥ ਉੱਤੇ ਮਾਸ ਰਿੰਨ੍ਹਿਆ......ਅਤੇ ਫੋਕਟ ਨਿਸ਼ਚਿਆਂ ਦੇ ਬਖੀਏ ਉਧੇੜੇ।' ਇਹ ਮੰਨਣਯੋਗ ਨਹੀਂ ਕਿ ਜਗਤ-ਗੁਰੂ ਨੇ ਮਾਸ ਰਿੰਨ੍ਹਿਆ ਹੋਵੇ। ਮਾਸ ਰਿੰਨ੍ਹਣਾ ਸਾਨੂੰ ਉਸੇ ਭਾਵ ਵਿੱਚ ਸਮਝਣਾ ਚਾਹੀਦਾ ਹੈ, ਜਿਸ ਵਿੱਚ "ਕਲ ਤਾਰਣ ਆਏ" ਨੇ "ਮੱਕਾ ਫੇਰਿਆ' ਸੀ। ਹਰਦਵਾਰ ਸੂਰਜ ਵੱਲ ਪਿੱਠ ਕਰ ਕੇ ਪਾਣੀ ਦੇਣ ਵਾਂਙ, ਮਹਾਂਪੁਰਸ਼ ਦੁਨੀਆਂ ਨੂੰ ਸਿੱਖਿਆ ਦੇਣ ਲਈ ਕਈ ਕੌਤਕ ਰਚ ਲੈਂਦੇ ਹਨ।

ਸ਼ਬਦਾਰਥ ਵਿੱਚ ਲਿਖੀ ਹੋਈ ਇਹ ਚੀਜ਼ ਕਿ 'ਹਿੰਦੂਆਂ ਦੇ ਗੁਰੂ ਤੇ ਮੁਸਲਮਾਨਾਂ ਦੇ ਪੀਰ ਨੇ 'ਮਾਸ ਰਿੰਨ੍ਹਿਆ' ਤੋਂ ਉਨ੍ਹਾਂ ਦੇ ਮਾਸਹਾਰੀ ਹੋਣ ਦੀ ਗ਼ਲਤਫਹਿਮੀ ਹੋ ਸਕਦੀ ਹੈ। ਮਹਾਰਾਜ ਦਾ ਮਾਸਾਹਾਰੀ ਹੋਣਾ ਕਿਤੇ ਪੜ੍ਹਨ-ਸੁਣਨ ਵਿੱਚ ਤਾਂ ਨਹੀਂ ਆਇਆ। ਸਤਿਗੁਰਾਂ ਦੇ ਨਾਲ ਭਾਈ ਮਰਦਾਨਾ ਜੀ ਹੁੰਦੇ ਸਨ। ਉਹ ਕਈ ਇਸਲਾਮੀ ਦੇਸ਼ਾਂ ਵਿੱਚ ਵੀ ਗਏ। ਉਹ ਮਾਸ ਕੁੱਠਾ ਹੁੰਦਾ ਸੀ ਜਾਂ ਹਿੰਦੂਆਂ ਦਾ ਤਿਆਰ ਕੀਤਾ ਹੋਇਆ ? ਬਾਬੇ ਸ਼੍ਰੀ ਚੰਦ ਜੀ ਦੇ ਚਲਾਏ ਉਦਾਸੀ ਮਤ ਵਿੱਚ ਤਾਂ ਹਮੇਸ਼ਾ ਪ੍ਰਹੇਜ਼ ਹੀ ਰਿਹਾ ਹੈ ਅਤੇ ਗੁਰੂ ਕੇ ਲੰਗਰ ਵਿੱਚ ਵੀ ਕਿਤੇ ਮਾਸ ਬਣਦਾ ਨਹੀਂ ਪੜ੍ਹਿਆ ਸੁਣਿਆ—'ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ।' (967)

ਭਗਤ ਕਬੀਰ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕੀਤੇ ਗਏ ਫ਼ਰਮਾਨ ਮਾਸ ਮੱਛੀ ਆਦਿ ਦੀ ਸਪੱਸ਼ਟ ਸ਼ਬਦਾਂ ਵਿੱਚ ਮਨਾਹੀ ਕਰਦੇ ਹਨ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਲੋਕ—ਪਹਿਲਾ ਮਾਸਹੁ ਨਿੰਮਿਆ (1289) ਅਤੇ ਸ਼ਬਦ—ਮਾਸੁ ਮਾਸੁ ਕਰਿ ਮੂਰਖੁ ਝਗੜੇ (1289—90) ਨੂੰ, ਜਪੁਜੀ ਸਾਹਿਬ ਵਿੱਚੋਂ—ਧੌਲੁ ਧਰਮੁ ਦਇਆ ਕਾ ਪੂਤੁ (3) ਅਤੇ ਦਇਆ ਸੰਬੰਧੀ ਪਹਿਲੇ ਦਿੱਤੇ ਜਾ ਚੁਕੇ ਹੋਰ ਫ਼ਰਮਾਨਾਂ ਨੂੰ ਮੁੱਖ ਰੱਖ ਕੇ ਪੜ੍ਹਨਾ ਚਾਹੀਦਾ ਹੈ। ਦਇਆ ਹਰ ਧਰਮ, ਮਜ਼੍ਹਬ, ਮਤ ਦਾ ਲਾਜ਼ਮੀ ਅੰਗ ਮੰਨਿਆ ਗਿਆ ਹੈ। ਕਿਸੇ ਮਜ਼੍ਹਬ ਵਿੱਚ ਵੀ ਮਾਸ ਖਾਣਾ ਨਹੀਂ ਦੱਸਿਆ ਗਿਆ।

ਮਨੁੱਖ ਦਾ ਸਰੀਰ ਪਰਮਾਤਮਾ ਦਾ ਮੰਦਰ ਹੈ। ਇਸ ਅੰਦਰ ਪ੍ਰਭੂ ਦਾ ਨਿਵਾਸ-ਸਥਾਨ ਹੈ : ਅੰਤਰਿ ਪੂਜਾ ਥਾਨੁ ਮੁਰਾਰਾ। (411)

Namdhari Elibrary NamdhariElibrary@gmail.com

ਕਰਤਾ ਮਿਰਮਲ ਹੈ ;

ਮਨੁ ਮੈਲਾ ਸਚੁ ਨਿਰਮਲਾ ਕਿਉਕਰਿ ਮਿਲਿਆ ਜਾਇ । (755)

ਜੇ ਮਨ ਦੇ ਨਿਰਮਲ ਨਾ ਹੋਣ ਕਰਕੇ ਹਿਰਦਾ ਸ਼ੁੱਧ ਨਹੀਂ ਤਾਂ ਅੰਦਰ ਅਕਾਲਪੁਰਖ ਦਾ ਵਾਸਾ ਨਹੀਂ ਹੋ ਸਕਦਾ :

ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ । (597)

ਅਸ਼ੁੱਧ, ਸੰਜਮ ਤੋਂ ਬਾਹਰ ਖਾਣ-ਪੀਣ ਨਾਲ ਮਨ ਨਿਰਮਲ ਨਹੀਂ ਹੋ ਸਕਦਾ। ਹਿਰਦੇ ਨੂੰ ਸ਼ੁੱਧ ਕਰਨ ਲਈ ਭੋਜਨ ਦਾ ਸ਼ੁੱਧ, ਸਾਤਵਿਕ ਹੋਣਾ ਲਾਜ਼ਮੀ ਅਮਰ ਹੈ। ਖਾਧੇ ਪੀਤੇ ਦਾ ਮਨ ਤੇ ਅਸਰ ਪੈਂਦਾ ਹੈ, ਇਸ ਲਈ ਭੋਜਨ ਸਰੀਰ ਨੂੰ ਨਰੋਆ ਰੱਖਣ ਵਾਲਾ ਅਤੇ ਸਾਤਵਿਕ ਹੋਣਾ ਜ਼ਰੂਰੀ ਹੈ।

ਪਰਮਾਰਥ ਦੇ ਰਸਤੇ ਚਲ ਸਕਣ ਲਈ ਮਨ ਤੇ ਕਾਬੂ ਪਾਣਾ ਹੁੰਦਾ ਹੈ। ਮਨ ਤੇ ਕਾਬੂ ਪਾਉਣ ਦਾ ਸਾਧਨ ਜੀਭ ਦੇ ਰਸਾਂ, ਸਵਾਦਾਂ ਨੂੰ ਕਾਬੂ ਵਿੱਚ ਰੱਖਣ ਤੋਂ ਸ਼ੁਰੂ ਹੁੰਦਾ ਹੈ। ਜਿਸ ਦਾ ਜੀਭ ਦੇ ਰਸਾਂ ਤੇ ਕਾਬੂ ਨਹੀਂ, ਪਰਮਾਰਥ ਉਸ ਦਾ ਮਾਰਗ ਨਹੀਂ। ਗੁਰੂ ਨਾਨਕ ਦੇਵ ਜੀ ਨੇ ਉਸ ਮਨੁੱਖ ਨੂੰ ਅਸਲ ਸੰਨਿਆਸੀ ਮੰਨਿਆ ਹੈ, ਜਿਹੜਾ ਇਨ੍ਹਾਂ ਰਸਾਂ-ਕਸਾਂ, ਸਵਾਦਾਂ ਦੇ ਅਧੀਨ ਨਹੀਂ :

ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ । (115)

ਇਹ ਰਸ ਛਾਡੈ ਉਹ ਰਸੁ ਆਵਾ ।

ਉਹੁ ਰਸੁ ਪੀਆ ਇਹੁ ਰਸੁ ਨਹੀ ਭਾਵਾ । (342)

ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ । (1088)

## *ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ*

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ।

ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ । (522)

ਇਸ ਫ਼ਰਮਾਨ ਦੀ ਗ਼ਲਤ ਵਰਤੋਂ ਆਮ ਕੀਤੀ ਜਾਂਦੀ ਹੈ। ਇਸ ਦਾ ਇਹ ਭਾਵ ਬਿਲਕੁਲ ਨਹੀਂ ਕਿ ਸਿੱਖ ਨੂੰ ਜੋ ਮਨ ਚਾਹੇ ਅਤੇ ਜਿੰਨਾ ਚਾਹੇ, ਖਾਣ-ਪੀਣ ਦੀ ਆਗਿਆ ਹੈ :

ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ । (16)

ਪਹਿਲੇ ਵਕਤਾਂ ਵਿੱਚ ਲੋਕ ਜੰਗਲਾਂ-ਪਹਾੜਾਂ ਵਿੱਚ ਜਾ ਕੇ ਕਠਿਨ

Namdhari Elibrary NamdhariElibrary@gmail.com

ਤਪੱਸਿਆ ਕਰਦੇ ਸਨ। ਸਰੀਰ ਤੇ ਕਪੜੇ ਨਾ ਪਾਣੇ, ਪੈਰੋਂ ਨੰਗੇ ਰਹਿਣਾ, ਗਰਮੀ ਵਿੱਚ ਅੱਗ ਦੀਆਂ ਧੂਣੀਆਂ ਨੂੰ ਸੇਕਣਾ ਸਰਦੀਆਂ ਵਿੱਚ ਵਗਦੇ ਦਰਿਆਵਾਂ ਵਿੱਚ ਖੜੇ ਰਹਿਣਾ, ਪਹਾੜਾਂ ਦੀਆਂ ਖੁੰਦਰਾਂ ਵਿੱਚ ਪਏ ਰਹਿਣਾ ਅਤੇ ਬਰਫ਼ਾਂ ਵਿੱਚ ਪਏ ਗਲਣਾਂ, ਕਈ ਦਿਨ ਖਾਣਾ-ਪੀਣਾ ਕੁਝ ਨਾ ਅਤੇ ਚਲੀਹੇ ਆਦਿ ਪਏ ਕਟਣਾ ਜਾਂ ਸਰੀਰ ਨੂੰ ਹੋਰ ਕਿਸੇ ਤਰੀਕੇ ਨਾਲ ਕਸ਼ਟ ਪਏ ਦੇਣਾ, ਗੁਰੂ ਘਰ ਵਿੱਚ ਪ੍ਰਵਾਨ ਨਹੀਂ। ਇਹ ਮਹਾਂਵਾਕ (522) ਸਰੀਰ ਨੂੰ ਬੇਲੋੜੇ ਦੁੱਖ ਤਕਲੀਫ਼ ਦੇਣ ਦਾ ਖੰਡਨ ਕਰਦਾ ਹੈ, ਪਰ ਇਸ ਨੂੰ ਖਾਣ-ਪੀਣ ਆਦਿ ਦੀ ਖੁਲ੍ਹ ਸਮਝ ਲੈਣਾ ਵੀ ਬੜੀ ਵੱਡੀ ਭੁੱਲ ਹੋਵੇਗੀ :

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ।
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ। (1254)
ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ।
ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ। (826)

ਮਹਾਰਾਜ ਜੀ ਦਾ ਇੱਕ ਹੋਰ ਵਾਕ ਹੈ, ਇਸ ਦੀ ਆਮ ਗ਼ਲਤ ਵਰਤੋਂ ਕਰ ਲਈ ਜਾਂਦੀ ਹੈ :

ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ। (472)

ਸਰੀਰ ਨੂੰ ਨਰੋਏ ਰੱਖਣ ਲਈ, ਯੋਗ ਸਾਤਵਿਕ ਵਸਤਾਂ ਦਾ ਆਹਾਰ ਪਵਿੱਤਰ ਹੈ। ਸੰਜਮ ਵਿੱਚ ਖਾਣ-ਪੀਣ ਦੀ ਮਨਾਹੀ ਨਹੀਂ। ਯੋਗ ਵਸਤਾਂ ਤੋਂ ਭਾਵ ਉਹ ਆਹਾਰ ਹੈ, ਜਿਹੜਾ ਕੁਦਰਤ ਨੇ ਕਿਸੇ ਜੀਅ-ਜੰਤ ਜਾਂ ਮਨੁੱਖ ਲਈ ਨੀਯਤ ਕੀਤਾ ਹੋਵੇ। ਮਨੁੱਖ ਲਈ ਕੁਦਰਤ ਨੇ ਕੀ ਖਾਣਾ-ਪੀਣਾ ਨੀਅਤ ਕੀਤਾ ਹੈ ? ਇਸ ਬਾਰੇ ਵਿਚਾਰ ਅੱਗੇ ਕੀਤੀ ਜਾਵੇਗੀ।

ਗੁਰਸਿੱਖ ਲਈ, ਜਿਸ ਨੇ ਆਪਣਾ ਜਨਮ-ਮਨੋਰਥ ਪਰਮਾਤਮਾ ਨਾਲ ਮੇਲ ਸਮਝ ਲਿਆ ਅਤੇ ਗੁਰਬਾਣੀ ਨੂੰ ਗੁਰੂ ਧਾਰਿਆ ਹੈ, ਮਾਸ ਮੱਛੀ ਦੀ ਵਰਤੋਂ ਪ੍ਰਵਾਨ ਹੈ ਜਾਂ ਨਹੀਂ ? ਇਸ ਚੀਜ਼ ਬਾਰੇ ਗ਼ਲਤ ਪ੍ਰਚਾਰ ਕਰ ਕੇ ਭਰਮ-ਭੁਲੇਖੇ ਪਾਏ ਜਾ ਰਹੇ ਹਨ। ਇਹ ਤਾਂ ਪਹਿਲਾਂ ਹੀ ਵਿਸਥਾਰ ਵਿੱਚ ਕਿਹਾ ਜਾ ਚੁਕਿਆ ਹੈ ਕਿ ਨਾਮ ਬਾਣੀ ਦੇ ਅਭਿਆਸੀ ਨੂੰ ਜੀਭ ਦੇ ਚਸਕਿਆਂ ਸਵਾਦਾਂ ਕਰਕੇ ਕਿਸੇ ਵਸਤੂ ਦਾ ਖਾਣਾ ਵੀ ਪ੍ਰਵਾਨ ਨਹੀਂ। ਗੀਤਾ ਦੇ ਅਧਿਆਇ 16 : 2 ਵਿੱਚ ਹਿੰਸਾ ਤੋਂ ਮਨਾਹੀ ਕੀਤੀ ਹੈ, ਉਸੇ ਤਰ੍ਹਾਂ ਗੁਰੂ ਸਾਹਿਬਾਨ ਨੇ ਹਿੰਸਾ ਨਾ ਕਰਨ ਦੀ ਸੇਧ ਦਿੱਤੀ ਹੈ। ਸਪੱਸ਼ਟ ਸ਼ਬਦਾਂ ਵਿੱਚ 'ਮਾਸ ਨਾ ਖਾਣਾ' ਕਹਿਣ ਦੀ ਲੋੜ

Namdhari Elibrary NamdhariElibrary@gmail.com

ਨਹੀਂ ਸਮਝੀ। ਜੇਕਰ ਹਿੰਸਾ ਮਨ੍ਹਾ ਹੈ, ਤਾਂ ਮਾਸ-ਮੱਛੀ ਖਾਣ ਦਾ ਸੁਆਲ ਹੀ ਨਹੀਂ ਉਠਦਾ :

ਹਿੰਸਾ ਮਮਤਾ ਮੋਹੁ ਚੁਕਾਵੈ। (840)

ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ। (1253)

ਅਖ਼ੀਰਲੇ ਫ਼ਰਮਾਨ ਵਿੱਚ ਹਿੰਸਾ ਦਾ ਤਿਆਗ ਅਤੇ ਜੀਅ-ਜੰਤ ਲਈ ਦਇਆ ਦਾ ਉਪਦੇਸ਼ ਇੰਨਾ ਸਾਫ਼ ਹੈ ਕਿ ਇਸ ਵਿੱਚ ਹੋਰ ਵਾਧੇ ਦੀ ਲੋੜ ਹੀ ਨਹੀਂ।

## ਜੋਰ ਕੀਆ ਸੋ ਜੁਲਮ ਹੈ

ਸੰਸਾਰ ਦੇ ਸਾਰੇ ਧਰਮ, ਜੋ ਇਸ ਸਮੇਂ ਹਨ ਜਾਂ ਪਹਿਲੇ ਵਕਤਾਂ ਵਿੱਚ ਹੋ ਚੁਕੇ ਹਨ, ਦਇਆ ਦਾ ਉਪਦੇਸ਼ ਦੇਂਦੇ ਹਨ। ਜਾਨਵਰਾਂ, ਪੰਛੀਆਂ ਨੂੰ ਛੁਰੇ ਨਾਲ ਕੁਹ ਲਿਆ ਜਾਵੇ ਜਾਂ ਬੰਦੂਕ ਦਾ ਨਿਸ਼ਾਨਾ ਬਣਾਇਆ ਜਾਵੇ, ਕੁੱਤੇ ਮਗਰ ਲਾਏ ਜਾਣ ਜਾਂ ਬਾਜ਼ ਸ਼ਿਕਰੇ ਪਿੱਛੇ ਛੱਡੇ ਜਾਣ, ਝਟਕਾ ਕੀਤਾ ਜਾਵੇ ਜਾਂ ਹਲਾਲ ਹਰ ਹਾਲਤ ਵਿੱਚ ਉਹ ਦਇਆ-ਰਹਿਤ ਕਰਮ ਹੀ ਮੰਨਣਾ ਪਵੇਗਾ। ਹਰ ਕੋਈ ਜਿਉਣਾ ਚਾਹੁੰਦਾ ਹੈ। ਜਾਨ ਸਭ ਨੂੰ ਪਿਆਰੀ ਹੈ। ਦੁੱਖ ਤਕਲੀਫ਼ ਹੁੰਦਿਆਂ ਵੀ ਕੋਈ ਮਰਨਾ ਨਹੀਂ ਚਾਹੁੰਦਾ। ਮੌਤ ਤੋਂ ਹਰ ਕੋਈ ਡਰਦਾ ਹੈ। ਥਾਮਸ ਨਿਊਟਨ ਨੇ ਕਿਹਾ ਹੈ ਕਿ ਜ਼ੋਰ ਜ਼ੁਲਮ ਕਰਨਾ ਸਿਰਫ਼ ਹਮਾਕਤ ਹੀ ਨਹੀਂ, ਸਗੋਂ ਅਕਾਲਪੁਰਖ ਦੀ ਬੇਅਦਬੀ ਹੈ।[1]

**Cruelty to animals is not only a stupid act but it is also an insult to God.**

ਕਬੀਰ ਸਾਹਿਬ ਨੇ ਝਟਕੇ ਤੇ ਹਲਾਲ ਦੋਹਾਂ ਦੀ ਨਿੰਦਾ ਕੀਤੀ ਹੈ, ਕਿਉਂਕਿ ਦੋਵੇਂ ਕਰਮ ਦੁਸ਼ਤ ਤੇ ਦਇਆ ਤੋਂ ਹੀਣ ਹਨ। ਉਹ ਲਿਖਦੇ ਹਨ :

ਉਨ ਝਟਕਾ ਉਨ ਬਿਸਮਲ ਕੀਤਾ, ਦਯਾ ਦੋਹਾਂ ਤੇ ਭਾਗੀ।
ਕਹਿਤ ਕਬੀਰ ਸੁਨੋ ਭਾਈ ਸਾਧੋ, ਆਗ ਦੋਹਾਂ ਘਰ ਲਾਗੀ।

ਕਬੀਰ ਸਾਹਿਬ ਨੇ ਉਨ੍ਹਾਂ ਲੋਕਾਂ ਨੂੰ ਜਿਹੜੇ ਹੋਮ-ਜੱਗ ਲਈ ਪਸ਼ੂ ਬਲੀ ਦਿੰਦੇ ਹਨ, ਸਾਵਧਾਨ ਕਰਦਿਆਂ ਫ਼ਰਮਾਇਆ ਹੈ ਕਿ ਅਖ਼ੀਰ ਨੂੰ ਅਜਿਹੇ ਲੋਕੀਂ ਸਜ਼ਾ ਦੇ ਭਾਗੀ ਹੋਣਗੇ :

ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ।
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ।
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ।

Namdhari Elibrary NamdhariElibrary@gmail.com

ਹਿੰਸਾ, ਦਇਆ ਨੂੰ ਕਦੀ ਵੀ ਕੋਲ ਨਹੀਂ ਢੁਕਣ ਦੇਂਦੀ, ਪਰ ਅਹਿੰਸਾ ਤੇ ਦਇਆ ਇੱਕ ਦੂਜੀ ਦੀਆਂ ਸਖੀਆਂ-ਸਹੇਲੀਆਂ ਹਨ। ਜਿੱਥੇ ਦਇਆ ਨਹੀਂ ਉੱਥੇ ਸਿੱਧ ਵੀ ਕਸਾਈ ਹੋ ਜਾਂਦਾ ਹੈ। 'ਦਇਆ ਬਿਨ ਸਿੱਧ ਕਸਾਈ', ਸੰਤਾਂ ਦਾ ਪ੍ਰਸਿੱਧ ਫ਼ਰਮਾਨ ਹੈ। ਕਬੀਰ ਸਾਹਿਬ ਨੇ ਥਾਂ-ਥਾਂ ਦਇਆ ਦੀ ਉਪਮਾ ਕੀਤੀ ਹੈ ਤੇ ਕੁਦਇਆ ਦੀ ਨਿਖੇਧੀ। ਆਪ ਦਾ ਇੱਕ ਸ਼ਲੋਕ ਹਤਿਆਰਿਆਂ ਨੂੰ ਫਿਟਕਾਰਦਾ ਹੈ :

ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ।
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨ ਹਵਾਲ।

ਕਬੀਰ ਸਾਹਿਬ ਦਾ ਇੱਕ ਹੋਰ ਪਵਿੱਤਰ ਤੇ ਸ਼ੁਭ ਬਚਨ ਹੈ :

ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ। (1340)

ਫੇਰ ਕਿਹਾ ਹੈ :

ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲ।
ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ। (1374)

ਜਿਹੜੇ ਜ਼ਬਰਦਸਤੀ ਜੀਵਾਂ ਨੂੰ ਕੋਹ-ਕੋਹ ਕੇ ਖਾਂਦੇ ਹਨ,ਉਨ੍ਹਾਂ ਨੂੰ ਖ਼ੁਦਾ ਦੇ ਹਜ਼ੂਰ ਲੇਖਾ ਚੁਕਾਉਣਾ ਪਏਗਾ :

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ।
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ। (1375)
ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ।
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ। (1377)

ਕਬੀਰ ਸਾਹਿਬ ਨੇ ਝਟਕੇ ਅਤੇ ਹਲਾਲ ਦੋਹਾਂ ਨੂੰ ਨਿਰਦਈ ਕਰਮ ਕਿਹਾ ਹੈ। ਜੋ ਮੁਸਲਮਾਨ ਦਿਨੇ ਰੋਜ਼ਾ ਰੱਖਦਾ ਹੈ, ਨਮਾਜ਼ਾਂ ਪੜ੍ਹਦਾ ਹੈ, ਪਰ ਸ਼ਾਮ ਵੇਲੇ ਮੁਰਗ਼ੀ ਮਾਰਦਾ ਹੈ ਤਾਂ ਉਹ ਸਵਰਗਾਂ ਵਿੱਚ ਜਾਣ ਦਾ ਅਧਿਕਾਰ ਗੁਆ ਬੈਠਦਾ ਹੈ। ਜਿਹੜਾ ਹਿੰਦੂ ਤੀਰਥ-ਵਰਤ ਆਦਿ ਸ਼ੁਭ ਕਰਮ ਕਰਦਾ ਹੈ, ਪਰ ਜੀਵ-ਹੱਤਿਆਂ ਤੋਂ ਬਾਜ਼ ਨਹੀਂ ਆਉਂਦਾ, ਕਦੇ ਵੀ ਸਦ-ਗਤੀ ਪ੍ਰਾਪਤ ਨਹੀਂ ਕਰ ਸਕਦਾ। ਮਾਸ-ਮੱਛੀ ਖਾਣ ਵਾਲਿਆਂ ਦੇ ਤੀਰਥ, ਬਰਤ, ਧਰਮ ਆਦਿ ਸ਼ੁਭ ਕਰਮ ਵਿਅਰਥ ਚਲੇ ਜਾਂਦੇ ਹਨ।

ਸੰਤੋ, ਰਾਹ ਦੋਊ ਹਮ ਦੋ ਡੀਠਾ।
ਹਿੰਦੂ ਤੁਰਕ ਹਟਾ ਨਹਿੰ ਮਾਨੇ ਸਵਾਦ ਸਭਨ ਕੋ ਮੀਠਾ।

Namdhari Elibrary NamdhariElibrary@gmail.com

ਹਿੰਦੂ ਬਰਤ ਇਕਾਦਸਿ ਸਾਧੇ ਦੂਧ ਸਿੰਘਾੜਾ ਸੇਤੀ।
ਅਨ ਕੋ ਤਯਾਗੇ ਮਨ ਨਹਿੰ ਹਟਕੇ ਪਾਰ ਨ ਕਰੇ ਸਗੇਤੀ।
ਰੋਜਾ ਤੁਰਕ ਨਮਾਜ ਗੁਜ਼ਾਰੇ ਬਿਸਮਿਲ ਬਾਂਗ ਪੁਕਾਰੈ।
ਉਨ ਕੀ ਭਿਸਤ ਕਹਾਂ ਤੋਂ ਹੋਇ ਹੈ ਸਾਂਝੇ ਮੁਰਗੀ ਮਾਰੈ।
ਹਿੰਦੂ ਦਯਾ ਮੇਹਰ ਕੋ ਤੁਰਕਨ ਦੋਨੋਂ ਘਟ ਸੋਂ ਤਯਾਗੀ।
ਵੇ ਹਲਾਲ ਵੇ ਝਟਕਾ ਮਾਰੈਂ ਆਗ ਦੋਨੋਂ ਘਰ ਲਾਗੀ।
ਹਿੰਦੂ ਤੁਰਕ ਕੀ ਏਕ ਰਾਹ ਹੈ ਸਤਗੁਰੁ ਕਹੈਂ ਬਤਾਈ।
ਕਹਹਿ ਕਬੀਰ ਸੁਨੋ ਰੇ ਸੰਤੋ ਰਾਮ ਕਹੇਉ ਖੁਦਾਈ।

(ਹਿੰਦੀ ਕਾਵਯ ਪ੍ਰਵਾਹ, ਸ੍ਰੀ ਕ੍ਰਿਸ਼ਨ ਦਾਸ ਤੇ ਸ੍ਰੀਮਤੀ ਪੁਸ਼ਪਾ ਸਰੂਪ)

ਸਤਿਗੁਰ ਨੇ ਦੱਸਿਆ ਹੈ ਕਿ ਹਿੰਦੂਆਂ ਮੁਸਲਮਾਨਾਂ ਦਾ ਰਾਹ ਇੱਕ ਹੈ। ਪਰ ਦੋਹਾਂ ਦੀ ਅਸਲ ਰਾਹ ਤਾਂ ਰਾਮ ਜਾਂ ਖ਼ੁਦਾ ਦਾ ਰਾਹ ਹੈ, ਜਿਸ ਉੱਤੇ ਤੁਰ ਕੇ ਉਹ ਜੰਨਤ ਜਾਂ ਸੁਰਗਾਂ ਤੋਂ ਵੀ ਉੱਚੇ ਉਠ ਕੇ ਪਰਮ-ਪਦ ਨੂੰ ਪ੍ਰਾਪਤ ਕਰ ਸਕਦੇ ਸਨ।

ਕਬੀਰ ਸਾਹਿਬ ਮੁਸਲਮਾਨਾਂ ਨੂੰ ਸੰਬੋਧਨ ਕਰ ਕੇ ਸਪੱਸ਼ਟ ਕਰਦੇ ਹਨ ਕਿ ਉਹ ਰੋਜ਼ੇ ਵੀ ਅਜਾਈਂ ਹਨ ਜਿਨ੍ਹਾਂ ਦੇ ਰੱਖਣ ਵਾਲਾ ਜੀਭ ਦੇ ਸੁਆਦ ਵੱਸ ਜੀਆਂ ਦਾ ਘਾਤ ਕਰਦਾ ਹੈ। ਇੰਝ ਅੱਲਾਹ ਖ਼ੁਸ਼ ਨਹੀਂ ਹੋਵੇਗਾ :

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ।
ਆਪਾ ਦੇਖਿ ਅਵਰ ਨਹੀਂ ਦੇਖੈ ਕਾਹੇ ਕਉ ਝਖ ਮਾਰੈ।
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ।
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ। (483)
ਕਬੀਰ ਜੋਰ ਕੀਆ ਸੋ ਜੁਲਮ ਹੈ ਲੇਇ ਜਬਾਬੁ ਖੁਦਾਇ। (1375)

ਕਬੀਰ ਸਾਹਿਬ ਦਾ ਹੀ ਫ਼ਰਮਾਨ ਹੈ :

ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ। (480)

ਗੁਰਸਿੱਖ ਦਾ ਜਨਮ-ਮਨੋਰਥ ਪ੍ਰਭੂ ਦਾ ਮੇਲ ਹੈ। ਇਹ ਵੀ ਦੱਸਿਆ ਗਿਆ ਹੈ ਕਿ ਨਿਰਦਈ ਦੇ ਅੰਦਰ ਜੋਤ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਇਸੇ ਲਈ ਗੁਰਸਿੱਖ ਦਾ ਲਾਜ਼ਮੀ ਤੌਰ ਤੇ ਰਹਿਮ-ਦਿਲ ਹੋਣਾ ਜ਼ਰੂਰੀ ਹੈ। ਦਇਆ ਕਰਨਾ ਸਾਡਾ ਧਰਮ ਹੈ। ਸਿਰਫ਼ ਦਇਆਵਾਨ ਪੁਰਖ ਹੀ ਧਰਮੀ ਹੋ ਸਕਦਾ ਹੈ। ਜੇਕਰ ਤੁਸੀਂ ਚਾਹੁੰਦੇ ਹੋ ਕਿ ਪਰਮਾਤਮਾ ਤੁਹਾਡੇ ਉੱਤੇ

Namdhari Elibrary NamdhariElibrary@gmail.com

ਬਖ਼ਸ਼ਿਸ਼ ਕਰੇ, ਰਹਿਮ ਕਰੇ ਤਾਂ ਤੁਸੀਂ ਵੀ ਹਰ ਕਿਸੇ ਤੇ ਦਇਆ ਕਰੋ। ਪਸ਼ੂ-ਪੰਛੀਆਂ ਨੂੰ ਮਾਰ ਖਾਣਾ ਦਇਆਵਾਨ ਦਾ ਕਰਮ ਨਹੀਂ :

ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ। (472)

ਇਹ ਠੀਕ ਹੈ ਕਿ ਸਾਰੀ ਬਨਸਪਤੀ ਵਿੱਚ ਜੀਅ ਹੈ। ਇਹ ਵੀ ਠੀਕ ਹੈ ਕਿ ਅੰਨ ਦੇ ਦਾਣੇ-ਦਾਣੇ ਵਿੱਚ ਵੀ ਜੀਅ ਹੈ, ਪਰ ਇਸ ਦੇ ਨਾਲ ਇਹ ਵੀ ਦੱਸਿਆ ਜਾ ਚੁਕਿਆ ਹੈ ਕਿ ਪਸ਼ੂ-ਪੰਛੀਆਂ ਅਤੇ ਸਾਗ-ਸਬਜ਼ੀ, ਫਲ, ਅੰਨ ਆਦਿ ਦੀ ਚੇਤਨ ਸ਼ਕਤੀ ਵਿੱਚ ਬੜਾ ਫ਼ਰਕ ਹੈ। ਬਨਸਪਤੀ ਉੱਨਾ ਦੁਖ-ਦਰਦ, ਪੀੜਾ ਮਹਿਸੂਸ ਨਹੀਂ ਕਰਦੀ, ਜਿੰਨਾ ਕਿ ਜਾਨਵਰ, ਪਸ਼ੂ ਅਤੇ ਪੰਛੀ। ਇੱਕ ਦੂਜੇ ਦਾ ਆਹਾਰ ਬਣਨਾ ਕੁਦਰਤ ਦਾ ਖੇਲ ਹੈ, ਇਸ ਲਈ ਯੋਗ ਇਹ ਹੀ ਹੈ ਕਿ ਮਨੁੱਖ ਆਪਣੇ ਵੱਲੋਂ ਹੋਰਨਾਂ ਲਈ ਘੱਟ ਤੋਂ ਘੱਟ ਦੁਖ-ਦਰਦ ਦਾ ਕਾਰਨ ਬਣੇ ਅਤੇ ਜਾਣ-ਬੁੱਝ ਕੇ ਬੇਲੋੜੀ ਜੀਵ-ਹੱਤਿਆ ਨਾ ਪਿਆ ਕਰੇ। ਦਇਆ ਦੀ ਬਹੁਤੀ ਲੋੜ ਪਸ਼ੂਆਂ-ਪੰਛੀਆਂ ਨੂੰ ਹੈ। ਧਰਮ-ਗ੍ਰੰਥਾਂ ਵਿੱਚ ਹੱਤਿਆ ਤੋਂ ਭਾਵ ਜਾਨਵਰਾਂ, ਪਸ਼ੂਆਂ-ਪੰਛੀਆਂ, ਮੱਛੀਆਂ ਆਦਿ ਦੀ ਹੱਤਿਆ ਤੋਂ ਹੈ ਅਤੇ ਦਇਆ, ਰਹਿਮ, ਤਰਸ ਦੀ ਸਿੱਖਿਆ ਵੀ ਬਹੁਤੀ ਇਨ੍ਹਾਂ ਪ੍ਰਤੀ ਹੈ।

ਬਹੁਤੇ ਦਰਖ਼ੱਤਾਂ ਨਾਲੋਂ ਫਲ ਪੱਕ ਕੇ ਆਪਣੇ ਆਪ ਡਿੱਗ ਪੈਂਦੇ ਹਨ। ਬੂਟਿਆਂ ਦੀਆਂ ਟਹਿਣੀਆਂ ਜਾਂ ਪੱਤੇ ਕੱਟਣ ਨਾਲ ਉਹ ਫਿਰ ਫੁੱਟ ਪੈਂਦੇ ਹਨ। ਪੱਤਝੜ ਦੇ ਮੌਸਮ ਵਿੱਚ ਪੱਤੇ ਆਪੇ ਝੜ ਜਾਂਦੇ ਹਨ। ਕੋਠੀਆਂ ਦੇ ਘਾਹ ਦੇ ਖੱਤਿਆਂ ਨੂੰ ਮਸ਼ੀਨ ਤੇ ਰੋਲਰ ਨਾਲ ਕੋਈ ਹਰਜ ਨਹੀਂ ਹੁੰਦਾ। ਕਈਆਂ ਬੂਟਿਆਂ ਦੀਆਂ ਕਲਮਾਂ ਲੱਗ ਜਾਂਦੀਆਂ ਹਨ। ਠੰਡੇ ਮੌਸਮ ਵਿੱਚ ਬੂਟੇ ਇੱਕ ਜਗ੍ਹਾ ਤੋਂ ਗਾਚੀ ਕੱਢ ਕੇ ਦੂਸਰੀ ਜਗ੍ਹਾ ਲਗਾਏ ਜਾ ਸਕਦੇ ਹਨ ਪਰ ਕਿਸੇ ਪਸ਼ੂ-ਪੰਛੀ ਦਾ ਕੋਈ ਅੰਗ ਤੋੜ ਦਿੱਤਾ ਜਾਵੇ, ਤਾਂ ਉਹ ਫਿਰ ਦੁਬਾਰਾ ਨਹੀਂ ਬਣ ਸਕਦਾ। ਇਸਲਾਮ ਕਹਿੰਦਾ ਹੈ ਕਿ ਦਾਇਮੁਲ ਖ਼ੁਮਰ (ਪੱਕੇ ਨਸ਼ਈ), ਕਾਤਲਉਲ ਸ਼ਜਰ (ਦਰੱਖ਼ਤ ਕੱਟਣ ਵਾਲੇ) ਅਤੇ ਜ਼ਾਬਹ ਉਲ ਬਕਰ (ਜਾਨਵਰਾਂ ਨੂੰ ਜ਼ਬ੍ਹਾ ਕਰਨ ਜਾਂ ਮਾਰਨ ਵਾਲੇ) ਨੂੰ ਰੱਬ ਕਦੇ ਨਹੀਂ ਬਖ਼ਸ਼ਦਾ।

### *ਆਪਤ ਕਾਲ ਦੀਆਂ ਲੋੜਾਂ*

ਇਹ ਕਿਹਾ ਜਾਂਦਾ ਹੈ ਕਿ ਦੁਨੀਆਂ ਵਿੱਚ ਕਈ ਅਜਿਹੀਆਂ ਥਾਵਾਂ ਵੀ ਹੋ ਸਕਦੀਆਂ ਹਨ, ਜਿਥੇ ਬਰਫ਼ ਹੀ ਬਰਫ਼ ਜਾਂ ਨਿਰਾ ਰੇਗਿਸਤਾਨ ਹੀ ਹੋਵੇ ਤੇ ਮਾਸ-ਮੱਛੀ ਤੋਂ ਬਿਨਾਂ ਜਿਊਣਾ ਕਠਿਨ ਹੁੰਦਾ ਹੋਵੇ। ਇਹ ਸਿਰਫ਼ ਇੱਕ

ਹੁੱਜਤ ਹੈ। ਅਜਿਹਾ ਕਹਿਣ ਵਾਲਿਆਂ ਵਿੱਚੋਂ ਕਿੰਨੇ ਕੁ ਅਜਿਹੇ ਹਨ, ਜਿਨ੍ਹਾਂ ਨੂੰ ਕਦੀ ਅਜਿਹੀ ਜਗ੍ਹਾ ਜਾਣ ਦਾ ਮੌਕਾ ਮਿਲਿਆ ਹੋਵੇ ? ਕਿੰਨੇ ਕੁ ਅਜਿਹੇ ਹਨ ਜਿਨ੍ਹਾਂ ਨੇ ਇਸ ਸੰਸਾਰ ਵਿੱਚ ਆਉਣ ਦਾ ਮੰਤਵ ਪਰਮਾਤਮਾ ਨਾਲ ਮਿਲਾਪ ਮੰਨਿਆ ਹੋਵੇ ? ਦੁਨੀਆਂ ਦੇ ਬਹੁਤੇ ਮੁਲਕ ਇਸ ਸੰਕਟ ਦਾ ਸ਼ਿਕਾਰ ਨਹੀਂ ਹਨ। ਹਿੰਦੁਸਤਾਨ ਅਜਿਹਾ ਦੇਸ਼ ਨਹੀਂ, ਜਿਥੇ ਕਿ ਮਾਸ-ਮੱਛੀ ਖਾਣ ਦੀ ਇਹ ਮਜ਼ਬੂਰੀ ਹੋਵੇ ਤੇ ਇਸ ਆੜ ਹੇਠਾਂ ਮਾਸ ਦੀ ਵਰਤੋਂ ਕੀਤੀ ਜਾਵੇ।

## *ਮਾਸ ਅਤੇ ਪਾਪ-ਪੁੰਨ*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਥਾਂ-ਥਾਂ ਜ਼ੋਰ ਦਿੱਤਾ ਗਿਆ ਹੈ ਕਿ ਮਨੁੱਖ-ਜਨਮ ਦਾ ਉਪਦੇਸ਼ ਪਰਮਾਤਮਾ ਨਾਲ ਪਿਆਰ ਕਰਨਾ ਹੈ। ਜੋ ਖਾਣ-ਪੀਣ, ਰਹਿਣ-ਸਹਿਣ, ਵਰਤਣ-ਵਰਤਾਣ, ਰਹਿਤ-ਮਰਯਾਦਾ, ਸੰਜਮ, ਕਰਮ ਇਸ ਘਾਲ ਲਈ ਸਹਾਈ ਹੋ ਸਕੇ, ਉਹ ਪੁੰਨ ਹੈ। ਜਿਹੜੀ ਚੀਜ਼ ਇਸ ਵਿੱਚ ਰੁਕਾਵਟ ਪਾਂਦੀ ਹੋਵੇ, ਉਹ ਪਾਪ ਹੈ। ਮਾਸ ਖਾਣਾ ਤੇ ਸ਼ਰਾਬ ਪੀਣਾ ਵੀ ਇਸੇ ਕਸਵੱਟੀ ਤੇ ਪਰਖਿਆ ਜਾਣਾ ਚਾਹੀਦਾ ਹੈ। ਜੇਕਰ ਮਾਸ-ਮੱਛੀ ਖਾਂਦਿਆਂ ਤੇ ਸ਼ਰਾਬ ਪੀਂਦਿਆਂ ਮਨ ਜ਼ਿਆਦਾ ਜੁੜਦਾ ਹੈ, ਇਕਾਗਰਤਾ ਬਹੁਤੀ ਹੁੰਦੀ ਹੋਵੇ, ਤਾਂ ਮਾਸ ਰੱਜ-ਰੱਜ ਕੇ ਖਾਣਾ ਚਾਹੀਦਾ ਹੈ ਤੇ ਨਸ਼ਾ ਵੀ ਜਾਰੀ ਰੱਖਣਾ ਚਾਹੀਦਾ ਹੈ। ਪਰ ਜੇਕਰ ਇਨ੍ਹਾਂ ਦੇ ਵਰਤਣ ਨਾਲ ਮਨ ਵਿਕਾਰਾਂ ਵੱਲ ਜਾਂਦਾ ਹੈ, ਸੁਰਤ ਨੌਂ ਦੁਆਰਿਆਂ ਤੋਂ ਛੇਤੀ ਖ਼ਾਲੀ ਨਹੀਂ ਹੁੰਦੀ, ਤਾਂ ਇਹ ਆਹਾਰ ਯੋਗ ਨਹੀਂ। ਇਨ੍ਹਾਂ ਦੀ ਵਰਤੋਂ ਕਰਨ ਵਾਲਾ ਗੁਰਬਾਣੀ ਨੂੰ ਗੁਰੂ ਕਹਿਣ ਦਾ ਹੱਕਦਾਰ ਨਹੀਂ।

ਜਿਸ ਘਰ ਦੇ ਗੋਲੇ ਬਣਨਾ ਹੈ ਉਸ ਘਰ ਤਾਂ ਕੇਵਲ ਨਾਮ ਹੈ :

ਨਾਨਕ ਕੈ ਘਰਿ ਕੇਵਲ ਨਾਮੁ। (1136)

ਕੇਵਲ ਤੋਂ ਭਾਵ ਹੈ ਸਿਰਫ਼, ਨਿਰੋਲ। ਸਾਰਿਆਂ ਧਰਮਾਂ ਵਿੱਚੋਂ ਸ੍ਰੇਸ਼ਟ ਧਰਮ ਨਾਮ ਹੀ ਹੈ :

ਸਰਬ ਧਰਮ ਮਹਿ ਸ੍ਰੇਸ਼ਟ ਧਰਮੁ।
ਹਰਿ ਕੋ ਨਾਮੁ ਜਪਿ ਨਿਰਮਲੁ ਕਰਮੁ। (266)

ਨਾਮ-ਬਾਣੀ ਦਾ ਅਭਿਆਸ, ਪ੍ਰਭੂ-ਭਗਤੀ, ਹਰੀ ਸਿਮਰਨ, ਅੱਲਾਹ ਦੀ ਬੰਦਗੀ ਗੁਰਸਿੱਖ ਦਾ ਧਰਮ ਹੈ। ਜੇਕਰ ਸਿੱਖ ਨੇ ਸਰੀਰ ਦੀ ਪਾਲਣਾ ਕਰਨੀ ਹੈ, ਤਾਂ ਉਹ ਵੀ ਨਾਮ ਦੀ ਕਮਾਈ ਵਾਸਤੇ। ਜੋ ਕੁਝ ਖਾਣਾ-ਪੀਣਾ ਹੈ, ਉਸ ਕਰਤੇ ਦੇ ਦੱਸੇ ਹੋਏ ਪੰਧ ਤੇ ਚਲ ਸਕਣ ਲਈ ਹੋਣਾ ਚਾਹੀਦਾ।

Namdhari Elibrary NamdhariElibrary@gmail.com

ਨਾਮ-ਬਾਣੀ ਦੇ ਅਭਿਆਸ, ਸਿਮਰਨ ਤੇ ਮਨ ਦੀ ਇਕਾਗਰਤਾ ਲਈ ਜੋ ਭੋਜਨ ਮੁਆਫ਼ਕ ਹੁੰਦਾ ਹੋਵੇ, ਉਸ ਦਾ ਅਲਪ ਆਹਾਰ ਕਰਨਾ ਹੀ ਯੋਗ ਹੈ। ਗੁਰਸਿੱਖ ਖਾਣ-ਪੀਣ ਲਈ ਨਹੀਂ ਜੀਊਂਦਾ, ਸਗੋਂ ਉਹ ਜਿਊਣ ਲਈ ਖਾਂਦਾ-ਪੀਂਦਾ ਹੈ, ਤਾਂ ਜੋ ਇਸ ਜਨਮ ਵਿੱਚ ਨਾਮ-ਭਗਤੀ ਰਾਹੀਂ ਆਪਣਾ ਆਵਾਗਵਨ ਮਿਟਾ ਸਕੇ। ਪਰਮਾਰਥ ਦੇ ਰਸਤੇ ਚੱਲ ਸਕਣ ਲਈ ਸੰਜਮ ਦਾ ਖਾਣਾ-ਪੀਣਾ ਅਤੇ ਜੀਭ ਦੇ ਰਸਾਂ ਤੇ ਕਾਬੂ ਪਹਿਲੀ ਪੌੜੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ **ਅਲਪ ਆਹਾਰ** ਦੀ ਸਿੱਖਿਆ ਦਿੱਤੀ ਹੈ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ। (ਸ਼ਬਦ ਹਜ਼ਾਰੇ)**

**ਅਲਪ ਦਾ ਭਾਵ ਹੈ ਥੋੜ੍ਹਾ। ਆਸਾ ਜੀ ਦੀ ਵਾਰ ਵਿੱਚ ਵੀ ਥੋੜ੍ਹਾ ਖਾਣਾ ਅਤੇ ਕੀ ਖਾਣਾ ਯੋਗ ਹੈ, ਦੱਸਿਆ ਹੈ :**

ਓਨੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ। (467)

ਭਾਈ ਗੁਰਦਾਸ ਜੀ ਦਾ ਕਥਨ ਹੈ :

1. ਹਉ ਤਿਸ ਘੋਲ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।
   ਹਉ ਤਿਸ ਘੋਲ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ। (4:12)
2. ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ। (32 : 2)

ਨਾਮ-ਬਾਣੀ ਦਾ ਅਭਿਆਸ ਬਹੁਤਾ ਖਾ ਪੀ ਕੇ ਨਹੀਂ ਹੁੰਦਾ। ਢਿੱਡ ਨੂੰ ਰੋਟੀ ਨਾਲ ਤੂੜ ਕੇ ਸਿਮਰਨ ਨਹੀਂ ਹੁੰਦਾ। ਇਸ ਨਾਲ ਤਾਂ ਸਗੋਂ ਮਨ ਨੂੰ ਗੁਬਾਰ ਚੜ੍ਹਦਾ ਹੈ। ਆਲਸ ਆਉਂਦਾ ਹੈ। ਜਿਉਂ-ਜਿਉਂ ਨਾਮ ਦਾ ਅਭਿਆਸ ਵੱਧਦਾ ਹੈ, ਖਾਣਾ-ਪੀਣਾ, ਸਵਾਦਲੇ ਰਸ, ਮਾਸ, ਨਸ਼ਾ, ਸੁਤੇ-ਸਿਧ ਛੁੱਟ ਜਾਂਦੇ ਹਨ।

## ਕੇਵਲ ਮਾਸ ਨਾ ਖਾਧਿਆਂ ਪਰਮਾਤਮਾ ਦਾ ਮੇਲ ਨਹੀਂ

ਇਹ ਕਹਿ ਦੇਣਾ ਯੋਗ ਹੋਵੇਗਾ ਕਿ ਕੇਵਲ ਮਾਸ-ਮੱਛੀ ਨਾ ਖਾਣ ਨਾਲ ਪਰਮਾਤਮਾ ਦਾ ਮੇਲ ਨਹੀਂ ਹੋ ਜਾਂਦਾ। ਜੇਕਰ ਸਿਰਫ਼ ਮਾਸ ਛੱਡਣ ਨਾਲ ਪ੍ਰਾਪਤੀ ਹੋ ਸਕਦੀ ਹੁੰਦੀ, ਤਾਂ ਕਈ ਮਨੁੱਖ ਅਜਿਹੇ ਹਨ ਜੋ ਮਾਸ ਦੇ ਨੇੜੇ ਵੀ ਨਹੀਂ ਜਾਂਦੇ। ਅਨੇਕ ਜੀਅ-ਜੰਤ ਅਜਿਹੇ ਹਨ, ਜਿਹੜੇ ਘਾਸ-ਪੱਤੇ ਆਦਿ ਤੇ ਗੁਜ਼ਾਰਾ ਕਰਦੇ ਹਨ। ਮਾਸ-ਮੱਛੀ ਨਾ ਖਾਣ ਦਾ ਲਾਭ ਹੈ ਕਿ ਪਰਮਾਰਥ ਤੇ ਚਲਣ ਵਾਲੇ ਨੂੰ ਸਹਾਇਤਾ ਮਿਲਦੀ ਹੈ 'ਕਰਮਾਂ' ਦਾ ਬੋਝ—ਜਿਸ ਦੇ ਭਾਰ

ਹੇਠ ਦੱਬੀ ਸੁਰਤ ਸ਼ਬਦ ਨੂੰ ਨਹੀਂ ਪਕੜ ਸਕਦੀ—ਹੌਲਾ ਹੋ ਜਾਂਦਾ ਹੈ। ਪ੍ਰਭੂ ਦਾ ਪ੍ਰੇਮ ਔਗੁਣਾਂ ਦੇ ਉਲਟ ਗੁਣ ਧਾਰਨ ਕਰਨਾ ਸ਼ੁਰੂ ਕਰ ਦੇਂਦਾ ਹੈ—ਜਿਵੇਂ ਕ੍ਰੋਧ ਦਾ ਉਲਟ ਹੈ ਖਿਮਾਂ, ਲੋਭ ਦਾ ਉਲਟ ਹੈ ਤਿਆਗ, ਮੋਹ ਦਾ ਉਲਟ ਵੈਰਾਗ ਅਤੇ ਅਹੰਕਾਰ ਦਾ ਉਲਟ ਨਿਮਰਤਾ ਹੈ, ਉਸੇ ਤਰ੍ਹਾਂ ਜਬਰ, ਜ਼ੁਲਮ, ਧੱਕੇ, ਸਿਤਮ ਦਾ ਉਲਟ ਹੈ ਦਇਆ, ਰਹਿਮ ਤੇ ਤਰਸ। ਨੈਗੇਟਿਵ (Negative) ਨੂੰ ਛੱਡਣਾ ਉੱਨਾ ਹੀ ਜ਼ਰੂਰੀ ਹੈ, ਜਿੰਨਾ ਪਾਜ਼ਿਟਿਵ (Positive) ਦਾ ਗ੍ਰਹਿਣ ਕਰਨਾ। ਜਿਸ ਨੇ ਦਿੱਲੀ ਤੋਂ ਆਗਰੇ ਜਾਣਾ ਹੈ, ਉਸ ਲਈ ਅੰਬਾਲੇ ਵਾਲੀ ਸੜਕ ਨੂੰ ਛੱਡਣਾ ਅਤੇ ਆਗਰੇ ਵਾਲੀ ਤੇ ਤੁਰਨਾ ਜ਼ਰੂਰੀ ਹੈ। ਅੰਬਾਲੇ ਵਾਲੀ ਸੜਕ ਨੂੰ ਛੱਡਣਾ ਮੰਦੇ ਕਰਮਾਂ ਦਾ ਤਿਆਗ ਹੈ ਅਤੇ ਆਗਰੇ ਵਾਲੀ ਸੜਕ ਤੇ ਚੱਲਣਾ, ਗੁਣਾਂ ਦਾ ਧਾਰਨ ਕਰਨਾ ਹੈ।

ਮਾਸ-ਮੱਛੀ ਨਾ ਖਾਣਾ ਪਰ ਠੱਗੀ, ਫਰੇਬ, ਦਗਾ, ਬਲੈਕ, ਗ਼ਰੀਬਾਂ ਦਾ ਹੱਕ ਮਾਰਨਾ, ਯਤੀਮਾਂ-ਅਨਾਥਾਂ ਤੇ ਜ਼ੁਲਮ ਜਾਂ ਹੋਰ ਅਨਰਥ ਪਏ ਕਰਨਾ, ਸਿਰਫ਼ ਪਾਖੰਡ ਕਰਨਾ ਹੈ। ਇਸ ਦਾ ਕੋਈ ਲਾਭ ਨਹੀਂ ਹੋ ਸਕਦਾ।

## *ਅਹਿੰਸਾ ਦਾ ਵਿਤ ਤੋਂ ਬਾਹਰ ਹੋਣਾ*

ਜ਼ੁਲਮ, ਜਬਰ ਤੇ ਹਿੰਸਾ ਨੂੰ ਪਾਪ ਕਿਹਾ ਹੈ ਅਤੇ ਦਇਆ, ਰਹਿਮ ਨੂੰ ਪੁੰਨ। ਬੁੱਧੀ ਦੀ ਯੋਗ ਵਰਤੋਂ ਨਾ ਕਰਨ ਕਰਕੇ, ਦਇਆ ਅਤੇ ਜ਼ੁਲਮ ਨੂੰ ਹੱਦੋਂ ਵੱਧ ਦੂਰੀ ਤੱਕ ਲਿਜਾਇਆ ਜਾ ਸਕਦਾ ਹੈ। ਮਿਸਾਲ ਵਜੋਂ ਨਲਕੇ ਦਾ ਪਾਣੀ ਇਸ ਲਈ ਨਾ ਪੀਣਾ ਕਿ ਉਸ ਵਿੱਚ ਚਮੜੇ ਦੀ ਵਾਸ਼ਲ ਹੈ। ਕਈ ਬੋਧੀ ਆਪ ਜਾਨਵਰ ਮਾਰਦੇ ਨਹੀਂ, ਪਰ ਖਾ ਲੈਂਦੇ ਹਨ। ਜੇ ਆਂਡੇ ਖਾਣ ਦੀ ਇੱਛਾ ਹੋਵੇ, ਤਾਂ ਹੋਰ ਕਿਸੇ ਤੋਂ ਤੁੜਵਾ ਕੇ ਘਰ ਬਣਾ ਲੈਂਦੇ ਹਨ। ਹਜ਼ਰਤ ਮਿਰਜ਼ਾ ਗ਼ੁਲਾਮ ਅਹਮਦ ਜੀ (ਕਾਦੀਆਨੀ) ਨੇ 'ਇਸਲਾਮੀ ਅਸੂਲਾਂ ਦੀ ਫ਼ਿਲਾਸਫ਼ੀ' ਵਿੱਚ ਇਸ ਸੰਬੰਧੀ ਆਪਣੇ ਵਿਚਾਰ ਦੱਸੇ ਹਨ, ਜੋ ਯੋਗ ਜਾਪਦੇ ਹਨ :

"ਹੋ ਸਕਦਾ ਹੈ ਪ੍ਰਾਣੀ ਇੰਨਾ ਦਇਆਵਾਨ ਹੋ ਜਾਵੇ ਕਿ ਆਪਣੇ ਸਰੀਰ ਵਿੱਚ ਪਏ ਕੀੜੇ ਮਾਰਨ ਤੋਂ ਵੀ ਸੰਕੋਚ ਕਰੇ ਅਤੇ ਜੀਵਾਂ ਦਾ ਇੱਥੋਂ ਤੱਕ ਲਿਹਾਜ਼ ਕਰੇ ਕਿ ਸਿਰ ਵਿੱਚ ਪਈਆਂ ਜੂੰਆਂ, ਢਿੱਡ ਵਿੱਚ, ਆਂਦਰਾਂ ਵਿੱਚ ਤੇ ਦਿਮਾਗ਼ ਵਿੱਚ ਪਏ ਕੀੜਿਆਂ ਨੂੰ ਵੀ ਦੁੱਖ ਦੇਣਾ ਯੋਗ ਨਾ ਸਮਝੇ।...

Namdhari Elibrary NamdhariElibrary@gmail.com

"ਇਹ ਵੀ ਹੋ ਸਕਦਾ ਹੈ ਕਿ ਕਿਸੇ ਪ੍ਰਾਣੀ ਦੀ ਦਇਆ ਇੱਥੋਂ ਤੱਕ ਪੁੱਜ ਜਾਵੇ ਕਿ ਉਹ ਸ਼ਹਿਦ ਖਾਣਾ ਵੀ ਤਿਆਗ ਦੇਵੇ।

"ਇਸ ਤਰ੍ਹਾਂ ਇਸ ਤੋਂ ਵੀ ਨਾਂਹ ਨਹੀਂ ਕੀਤੀ ਜਾ ਸਕਦੀ ਕਿ ਕੋਈ ਪ੍ਰਾਣੀ ਮੋਤੀਆਂ ਦੀ ਵਰਤੋਂ ਦਾ ਵੀ ਤਿਆਗ ਕਰ ਦੇਵੇ। ਰੇਸ਼ਮ ਪਾਉਣ ਵੀ ਛੱਡ ਦੇਵੇ।...

"ਗੱਲ ਕੀ, ਭਾਵੇਂ ਕੋਈ ਮੰਨੇ ਜਾਂ ਨਾ ਮੰਨੇ, ਪਰ ਮੈਂ ਇਹ ਜ਼ਰੂਰ ਮੰਨਦਾ ਹਾਂ ਕਿ ਕੋਈ ਪ੍ਰਾਣੀ ਦਇਆ ਭਾਵ ਨੂੰ ਇੱਥੋਂ ਤੱਕ ਪਹੁੰਚਾ ਦੇਵੇ ਕਿ ਉਹ ਪਾਣੀ ਪੀਣ ਨੂੰ ਵੀ ਤਿਆਗ ਦੇਵੇ ਤੇ ਇਸ ਤਰ੍ਹਾਂ ਪਾਣੀ ਦੇ ਕੀੜਿਆਂ ਨੂੰ ਬਚਾਉਣ ਲਈ ਆਪ ਮੌਤ ਦੇ ਮੂੰਹ ਵਿੱਚ ਚਲਾ ਜਾਏ।...

"ਮੈਂ ਇਹ ਸਭ ਕੁਝ ਸਵੀਕਾਰ ਕਰ ਸਕਦਾ ਹਾਂ। ਪਰ ਮੈਂ ਇਹ ਕਦੇ ਨਹੀਂ ਮੰਨ ਸਕਦਾ ਕਿ ਇਹ ਅਸੁਭਾਵਿਕ ਹਾਲਤਾਂ ਸਦਾਚਾਰ ਵੀ ਅਖਵਾ ਸਕਦੀਆਂ ਹਨ ਜਾਂ ਕੇਵਲ ਇਨ੍ਹਾਂ ਰਾਹੀਂ ਹੀ ਉਹ ਸਾਰੇ ਅੰਦਰਲੇ ਗੰਦ ਧੋਤੇ ਜਾ ਸਕਦੇ ਹਨ ਜਿਹੜੇ ਪ੍ਰਭੂ ਦੇ ਮਿਲਾਪ ਵਿੱਚ ਰੁਕਾਵਟ ਬਣਦੇ ਹਨ।"

ਸਪਸ਼ਟ ਹੈ ਕਿ ਅਹਿੰਸਾ ਦਾ ਤਿਆਗ ਬਹੁਤ ਜ਼ਰੂਰੀ ਹੈ ਪਰ ਇਹ ਮਨ ਦੀ ਸ਼ੁੱਧੀ ਲਈ ਅਪਣਾਏ ਜਾ ਸਕਣ ਵਾਲੇ ਸਾਧਨਾਂ ਚੋਂ ਇੱਕ ਸਾਧਨ ਹੈ। ਪਰ ਸਰੀਰ ਦੀ ਸਫ਼ਾਈ ਨੂੰ ਮਨ ਦੀ ਸਫ਼ਾਈ ਵਿੱਚ ਬਦਲਣਾ ਹੈ ਅਤੇ ਮਨ ਦੀ ਸਫ਼ਾਈ ਨੂੰ ਨਾਮ ਦੀ ਕਮਾਈ ਦਾ ਵਸੀਲਾ ਬਨਾਉਣਾ ਹੈ ਤਾਂ ਜੋ ਆਤਮਾ ਦਾ ਕਲਿਆਣ ਹੋ ਸਕੇ।

## ਅਤਿਆਚਾਰ

ਘਟ ਘਟ ਅੰਤਰਿ ਬ੍ਰਹਮੁ ਲੁਕਾਇਆ...। (597)
ਘਟ ਘਟ ਮਹਿ ਹਰਿ ਜੂ ਬਸੈ......। (1426)
ਘਟ ਘਟ ਵਾਸੀ ਆਪਿ......। (458)

ਮਾਸ-ਮੱਛੀ ਖਾਣ ਵਾਲਿਆਂ ਨੂੰ ਜ਼ਰਾ ਧਿਆਨ ਨਾਲ ਦੇਖਣਾ ਚਾਹੀਦਾ ਹੈ ਜੀਵ ਕਿਸ ਤਰ੍ਹਾਂ ਮਾਰੇ ਜਾਂਦੇ ਹਨ :

ਮੱਛੀਆਂ ਫੜਨ ਲਈ ਜੀਊਂਦੇ ਗੰਡੋਏ ਨੂੰ ਕੱਟ ਕੇ ਕਾਂਟੇ ਨਾਲ ਟੂੰਗ ਲਿਆ ਜਾਂਦਾ ਹੈ। ਗੰਡੋਇਆ ਤੜਪਦਾ ਅਤੇ ਹਿਲਦਾ ਹੈ, ਜਿਸ ਕਰਕੇ ਮੱਛੀ ਦਾ ਧਿਆਨ ਜਲਦੀ ਪੈਂਦਾ ਹੈ। ਉਹ ਗੰਡੋਏ ਨੂੰ ਫੜਨ ਲਈ ਤੇਜ਼ੀ

ਨਾਲ ਆਉਂਦੀ ਹੈ। ਮੱਛੀ ਨੂੰ ਬਾਹਰ ਖਿੱਚ ਕੇ ਕਾਂਟਾ ਪੱਕਾ ਫਸਾ ਦਿੱਤਾ ਜਾਂਦਾ ਹੈ ਅਤੇ ਮੱਛੀ ਨੂੰ ਫਿਰ ਪਾਣੀ ਵਿੱਚ ਸੁੱਟ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਨਾ ਤਾਂ ਮੱਛੀ ਨਸ ਸਕਦੀ ਹੈ ਅਤੇ ਨਾ ਹੀ ਮਰਦੀ ਹੈ। ਜਦੋਂ ਕੱਢੋ, ਤਾਜ਼ਾ ਹੈ। ਉੱਤਰ ਪ੍ਰਦੇਸ਼ ਵਿੱਚ ਕਈ ਮੱਛੀਆਂ ਪਕੜਨ ਵਾਲੇ ਮਗਰਮੱਛ ਦਾ ਮਾਸ ਵੀ ਖਾ ਲੈਂਦੇ ਹਨ। ਮਗਰਮੱਛ ਨੂੰ ਪਕੜ ਕੇ ਰੱਸੇ ਨਾਲ ਬੰਨ੍ਹ ਦਿੱਤਾ ਜਾਂਦਾ ਹੈ ਅਤੇ ਲੋੜ ਅਨੁਸਾਰ ਉਸਦੇ ਹਥ, ਪੈਰ ਕਟਦੇ ਰਹਿੰਦੇ ਹਨ। ਇਸ ਤਰ੍ਹਾਂ ਮਗਰਮੱਛ ਕਈ ਦਿਨ ਤੜਪਦਾ ਰਹਿੰਦਾ ਹੈ। ਬਕਰੇ ਨਾਲੋਂ ਲਵੇ ਦਾ ਮਾਸ ਪਸੰਦ ਕੀਤਾ ਜਾਂਦਾ ਹੈ। ਕਈ ਵਾਰੀ ਸੂਰਨੀ ਦੇ ਤਿੰਨ ਚਾਰ ਦਿਨ ਦੇ ਬੱਚੇ ਨੂੰ ਸੋਟੇ ਨਾਲ ਕੁਟ-ਕੁਟ ਕੇ ਮਾਰਿਆ ਜਾਂਦਾ ਹੈ, ਕਿਉਂਕਿ ਇਸ ਤਰ੍ਹਾਂ ਮਾਸ ਸੁਆਦਲਾ ਹੋ ਜਾਂਦਾ ਹੈ।

ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ। (1110)

ਪਿਸ਼ਾਵਰ ਵਿੱਚ ਕੁਝ ਦਿਨਾਂ ਦੇ ਦੁੰਬੇ ਦਾ ਮਾਸ ਪੇਸ਼ ਕਰਨਾ ਖ਼ਾਤਰ ਸਮਝੀ ਜਾਂਦੀ ਹੈ। ਜੇ ਬਹੁਤੀ ਮਹਿਮਾਨ-ਨਿਵਾਜ਼ੀ ਕਰਨੀ ਹੋਵੇ ਤਾਂ ਗੱਭਣ ਦੁੰਬੀ ਨੂੰ ਮਾਰ ਕੇ, ਅੰਦਰੋਂ ਬੱਚੇ ਨੂੰ ਕੱਢ ਕੇ ਬਣਾ ਲਿਆ ਜਾਂਦਾ ਹੈ।

ਪਾਪ ਕਮਾਵਦਿਆ ਤੇਰਾ ਕੋਈ ਨ ਬੇਲੀ ਰਾਮ। (546)

'ਬਿੰਗ ਕਸਾਈਆਂ ਦਾ ਸਹਿਣਾ', ਬਕਰੇ ਦੇ ਗਲੇ ਨੂੰ ਅੱਧਾ ਕੱਟ ਕੇ ਫਿਰ ਸੂਏ ਨਾਲ ਸੀ ਦਿੱਤਾ ਜਾਂਦਾ ਹੈ, ਪਰ ਲੋਕ ਭੁੱਲ ਜਾਂਦੇ ਹਨ ਕਿ :

ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ (127)

ਮੁਸਲਮਾਨੀ ਕਾਨੂੰਨ ਅਨੁਸਾਰ ਬੀਮਾਰ ਜਾਨਵਰ ਨੂੰ ਜ਼ਬ੍ਹਾ ਕਰਨਾ ਮਨ੍ਹਾ ਹੈ, ਪਰ ਲੋਕ ਬੀਮਾਰ ਜਾਨਵਰ ਨੂੰ ਭਾਵੇਂ ਉਹ ਅਖ਼ੀਰਲੇ ਸਵਾਸਾਂ ਤੇ ਹੋਵੇ, ਰੇਹੜੇ ਉੱਤੇ ਬੰਨ੍ਹ ਕੇ ਜਲਦੀ-ਜਲਦੀ ਬੁੱਚੜ-ਖਾਨੇ ਲਿਆ ਕੇ ਉਸ ਦੇ ਸਿੰਙ ਜਾਂ ਲੱਤਾਂ ਆਦਿ ਸੋਟੇ ਮਾਰ-ਮਾਰ ਤੋੜ ਦਿੰਦੇ ਹਨ ਅਤੇ ਇਸ ਤਰ੍ਹਾਂ ਜ਼ਖਮੀ ਹੋਏ ਜ਼ਾਨਵਰ ਨੂੰ ਹਲਾਲ ਕਰ ਲੈਣਾ ਵਾਜਬ ਸਮਝ ਲੈਂਦੇ ਹਨ। 'ਮੂਲੁ ਬਿਆਧੀ ਬਿਆਪਤਿ ਲੋਭਾ (182)', ਅਰਥਾਤ ਲੋਭ ਜਾਂ ਸੁਆਰਥ ਵਿੱਚ ਪੈ ਕੇ ਮਨੁੱਖ ਦੁਖੀ ਹੁੰਦਾ ਹੈ।

ਇਹ ਹਦੀਸ ਵਿੱਚ ਲਿਖੀ ਸ਼ਰ੍ਹਾ-ਸ਼ਰੀਅਤ ਦਾ ਅਯੋਗ ਫ਼ਾਇਦਾ ਉਠਾਉਣਾ ਹੈ। ਮੁਰਗ਼ੀਆਂ ਵੇਚਣ ਵਾਲੀਆਂ ਦੁਕਾਨਾਂ ਅੰਦਰ ਗਾਹਕ ਮੁਰਗ਼ੀਆਂ ਟੋਹ-ਟੋਹ ਕੇ ਭਾਅ ਕਰਦੇ ਹਨ। ਜਾਲੀਆਂ ਵਿੱਚ ਜਾਂ ਟੋਕਰਿਆਂ

Namdhari Elibrary NamdhariElibrary@gmail.com

ਵਿੱਚ ਬੰਦ ਭੁੱਖੀਆਂ, ਤਰਹਾਈਆਂ ਦੇ ਸਾਹਮਣੇ ਹੀ ਇੱਕ-ਇੱਕ ਕਰ ਕੇ ਵੱਢੀਆਂ ਜਾਂਦੀਆਂ ਹਨ। ਜਿਸ ਬੇਦਰਦੀ ਨਾਲ ਮੁਰਗੀਆਂ ਇੱਕ ਜਗ੍ਹਾ ਤੋਂ ਦੂਸਰੀ ਜਗ੍ਹਾ ਤਕ ਪੈਕ ਕਰ ਕੇ ਭੇਜੀਆਂ ਜਾਂਦੀਆਂ ਹਨ, ਜਿਵੇਂ ਬਾਈਸਿਕਲਾਂ ਤੇ ਪੁੱਠੀਆਂ ਟੰਗੀਆਂ ਵੇਖੀ ਦੀਆਂ ਹਨ, ਜਿਵੇਂ ਵੱਡੇ ਘਰਾਂ ਦੇ ਨੌਕਰ ਇੱਕ ਹੱਥ ਵਿੱਚ ਸਬਜ਼ੀ, ਫਲ ਅਤੇ ਦੂਜੇ ਵਿੱਚ ਖੰਭਾਂ ਤੋਂ ਫੜੀਆਂ ਮੁਰਗੀਆਂ ਲਿਜਾਂਦੇ ਹਨ, ਉਹ ਅਤਿਅੰਤ ਤਰਸਯੋਗ ਤਸਵੀਰ ਹੁੰਦੀ ਹੈ, ਪਰਮੇਸ਼ਰ ਹੀ ਅਜਿਹੇ ਲੋਕਾਂ ਦੇ ਹਿਰਦੇ ਵਿੱਚ ਦਇਆ ਪਾਵੇ :

ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ।(1251)

ਜ਼ਿਬਹ-ਖ਼ਾਨਿਆਂ ਵਿੱਚ ਜਾਨਵਰ ਖ਼ੁਸ਼ੀ-ਖ਼ੁਸ਼ੀ ਨਹੀਂ ਜਾਂਦੇ। ਜੋ ਉਹਨਾਂ ਨਾਲ ਵਰਤਣ ਵਾਲੀ ਹੁੰਦੀ ਹੈ ਉਸ ਦੀ ਸੂਹ ਉਨ੍ਹਾਂ ਨੂੰ ਪਹਿਲਾਂ ਹੀ ਹੀ ਹੋ ਗਈ ਹੁੰਦੀ ਹੈ। ਬਕਰਿਆਂ ਨੂੰ ਪਿਛਲੀਆਂ ਲੱਤਾਂ ਤੋਂ ਚੁਕ-ਚੁਕ ਕੇ ਵਗਾਹ-ਵਗਾਹ ਮਾਰ ਕੇ ਅੰਦਰ ਲਿਜਾਇਆ ਜਾਂਦਾ ਹੈ। ਵਿਚਾਰੀਆਂ ਗਾਈਆਂ, ਮੱਝਾਂ ਨੂੰ ਸੋਟੇ ਮਾਰ-ਮਾਰ ਕੇ ਅਤੇ ਪੂਛਲਾਂ ਮਰੋੜ-ਮਰੋੜ ਕੇ ਅੰਦਰ ਨੂੰ ਖਿੱਚਿਆ ਜਾਂਦਾ ਹੈ ਪਰ ਜੋ ਹਾਲਤ ਅੱਜ ਉਨ੍ਹਾਂ ਦੀ ਹੈ ਕਲ੍ਹ ਹੱਤਿਆਰਿਆਂ ਦੀ ਹੋਵੇਗੀ :

ਅਪਨ ਕਮਾਇਐ ਆਪੇ ਬਾਧੇ । (199)

ਵਗਦੇ ਖ਼ੂਨ ਅਤੇ ਰੱਤ ਨਾਲ ਗਚਾਗਚ ਫ਼ਰਸ਼ ਤੇ ਨਾਲ-ਨਾਲ ਬੰਨ੍ਹ ਕੇ ਸੁੱਟੇ ਜਾਨਵਰ ਆਪਣੇ ਕੋਲ ਹੋਰਨਾਂ ਦੇ ਗਲੇ ਕਟੀਂਦੇ ਵੇਖਦੇ ਅਤੇ ਆਪਣੀ ਕਿਆਮਤ ਉਡੀਕ ਰਹੇ ਹੁੰਦੇ ਹਨ। ਲੋਕ ਭੁੱਲ ਜਾਂਦੇ ਹਨ :

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ । (470)

ਜੋ ਦੁਰਦਸ਼ਾ ਸਾਡੇ ਦੇਸ਼ ਵਿੱਚ ਸੂਰ ਮਾਰਨ ਸਮੇਂ ਕੀਤੀ ਜਾਂਦੀ ਹੈ, ਐਸੀ ਬੇਦਰਦੀ ਦੁਨੀਆ ਦੇ ਕਿਸੇ ਹੋਰ ਮੁਲਕ ਵਿੱਚ ਨਹੀਂ ਹੁੰਦੀ। ਸੂਰ ਨੂੰ ਰੱਸੇ ਨਾਲ ਬੰਨ੍ਹ ਕੇ ਦੋ ਤਿੰਨ ਆਦਮੀ ਉਸ ਉੱਤੇ ਚੜ੍ਹ ਕੇ ਲੰਮੇ ਕਿਲ ਨੂੰ ਠੋਕ-ਠੋਕ ਕੇ ਉਸ ਦਾ ਦਿਲ ਪੰਚਰ ਕਰਦੇ ਹਨ। ਸੂਰ ਦੀਆਂ ਭਿਆਨਕ ਤੇ ਦਰਦ-ਭਰੀਆਂ ਚੀਕਾਂ ਮੀਲ-ਮੀਲ ਤਕ ਸੁਣਦੀਆਂ ਹਨ :

ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰ ਸਮਝਾਇਆ । (464)

ਮੈਨੂੰ ਇੱਕ ਵਾਰੀ ਇਸ ਤਰ੍ਹਾਂ ਸੂਰ ਮਾਰਦੇ ਵੇਖਣ ਦਾ ਮੌਕਾ ਮਿਲਿਆ। ਕਿੱਲ ਠੀਕ ਟਿਕਾਣੇ ਰੱਖ ਕੇ ਠੋਕਣ ਦੀ ਥਾਂ ਗ਼ਲਤ ਜਗ੍ਹਾ ਹੋਣ ਕਾਰਨ

Namdhari Elibrary NamdhariElibrary@gmail.com

ਸੂਰ ਦਾ ਦਿਲ ਨਾ ਵਿੰਨ੍ਹ ਸਕਿਆ। ਕਿੱਲ ਨੂੰ ਬਾਹਰ ਖਿੱਚ ਕੇ ਦੂਸਰੀ ਜਗ੍ਹਾ ਤੇ ਠੋਕਿਆ ਗਿਆ। ਉਸ ਨੂੰ ਮਰਨ ਵਿੱਚ ਪੌਣੇ ਘੰਟੇ ਦੇ ਕਰੀਬ ਲੱਗ ਗਿਆ। ਉਹ ਦਿਲ-ਚੀਰਵੀਆਂ ਆਵਾਜ਼ਾਂ ਮੈਨੂੰ ਕਦੀ ਨਹੀਂ ਭੁੱਲ ਸਕਣਗੀਆਂ। ਗੁਰੂ ਸਾਹਿਬ ਚਿਤਾਵਨੀ ਦਿੰਦੇ ਹਨ :

ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ। (473)

ਕਈ ਥਾਈਂ ਅਜੇ ਵੀ ਸੂਰ ਦੇ ਜਿਸਮ ਅੰਦਰ ਤੱਤੀਆਂ ਸੀਖਾਂ ਚੋਭ-ਚੋਭ ਕੇ ਉਸਨੂੰ ਮਾਰਿਆ ਜਾਂਦਾ ਹੈ :

ਲੇਖਾ ਲੀਜੈ ਤਿਲ ਜਿਉ ਪੀੜੀ। (1028)

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਜੇ ਕਦੀ ਕੋਈ ਜ਼ਿਬਹ-ਖ਼ਾਨਿਆਂ ਦੇ ਅੰਦਰ ਪਸ਼ੂ ਕੋਹ ਹੁੰਦੇ ਅਤੇ ਸੂਰ ਮਰੀਂਦੇ ਵੇਖ ਲਈਏ, ਤਾਂ ਜ਼ਿਆਦਾ ਨਹੀਂ ਤਾਂ ਸੌ ਵਿੱਚੋਂ ਸੱਠ-ਸੱਤਰ ਮਾਸ ਨਾ ਖਾ ਸਕਣ। ਬਹੁਤ ਲੋਕ ਹਨ, ਜੋ ਨਾ ਆਪ ਕਿਸੇ ਪਸ਼ੂ-ਪੰਛੀ ਨੂੰ ਮਾਰ ਸਕਦੇ ਹਨ ਅਤੇ ਨਾ ਹੀ ਮਰਦਾ ਵੇਖ ਸਕਦੇ ਹਨ, ਪਰ ਖਾਣ ਤੋਂ ਰਹਿ ਨਹੀਂ ਸਕਦੇ। ਸਾਡੇ ਘਰੀਂ ਬੀਬੀਆਂ, ਜਦੋਂ ਮੁਰਗੀ ਮਾਰਨੀ ਹੁੰਦੀ ਹੈ, ਤਾਂ ਮੂੰਹ ਦੂਜੇ ਪਾਸੇ ਕਰ ਛਡਦੀਆਂ ਹਨ। ਇਨ੍ਹਾਂ ਬੱਚਿਆਂ ਵਾਲੀਆਂ ਨੂੰ ਜ਼ਿਬਹ-ਖ਼ਾਨਿਆਂ ਉੱਤੇ ਸੂਰ ਮਾਰੇ ਜਾਂਦੇ ਵੇਖਣੇ ਚਾਹੀਦੇ ਹਨ, ਤਾਂ ਜੋ ਉਨ੍ਹਾਂ ਨੂੰ ਪਤਾ ਲੱਗੇ ਕਿ ਹੋਰਨਾਂ ਦੇ ਬੱਚਿਆਂ ਨਾਲ ਮਨੁੱਖ ਕੀ-ਕੀ ਜ਼ੁਲਮ ਅਤੇ ਅੱਤਿਆਚਾਰ ਕਰ ਰਿਹਾ ਹੈ।

ਮੈਂ, ਜਾਨਵਰਾਂ ਨਾਲ ਜੋ ਕਹਿਰ ਵਰਤਦਾ ਹੈ, ਜ਼ਿਬਹ-ਖ਼ਾਨਿਆਂ ਵਿਚ ਜਾ-ਜਾ ਕੇ ਆਪ ਵੇਖਿਆ ਹੀ ਨਹੀਂ, ਸਗੋਂ ਜਾਨਵਰਾਂ ਦੀਆਂ ਅੱਖਾਂ ਨਾਲ ਅੱਖਾਂ ਮਿਲਾ ਕੇ ਉਨ੍ਹਾਂ ਦੇ ਭਾਵ ਸਮਝਣ ਦੀ ਵੀ ਕੋਸ਼ਿਸ਼ ਕੀਤੀ ਹੈ। ਜਿਹੜਾ ਦਿਲ ਉਨ੍ਹਾਂ ਬੇਦੋਸ਼, ਬੇਜ਼ਬਾਨਾਂ ਉੱਤੇ ਜ਼ੁਲਮ-ਸਿਤਮ ਹੁੰਦੇ ਵੇਖ ਕੇ ਨਹੀਂ ਪੰਘਰਦਾ, ਉਹ ਜਰੂਰ ਪੱਥਰ ਦਾ ਦਿਲ ਹੋਵੇਗਾ :

ਸੋ ਕਤ ਜਾਨੈ ਪੀਰ ਪਰਾਈ। ਜਾ ਕੈ ਅੰਤਰਿ ਦਰਦੁ ਨ ਪਾਈ।
(793)

ਹਿੰਦ ਵਿੱਚ ਸਭ ਤੋਂ ਜ਼ਿਆਦਾ ਗੁਰੂ, ਅਵਤਾਰ, ਰਿਸ਼ੀ, ਮੁਨੀ ਆਦਿ ਹੋਏ ਹਨ ਅਤੇ ਜਿੰਨੇ ਧਰਮ-ਗ੍ਰੰਥ, ਵੇਦ, ਸ਼ਾਸਤ੍ਰ ਆਦਿ ਇੱਥੇ ਪੜ੍ਹੇ ਜਾਂਦੇ ਹਨ, ਹੋਰ ਕਿਸੇ ਦੇਸ਼ ਵਿਚ ਸ਼ਾਇਦ ਨਾ ਪੜ੍ਹੇ ਜਾਂਦੇ ਹੋਣ। ਇਹ ਸਭ ਹੁੰਦੇ ਹੋਏ ਜੋ ਸਾਡੀ ਆਤਮਕ ਅਤੇ ਸਦਾਚਾਰਕ ਹਾਲਤ ਹੈ, ਉਸ ਨਾਲੋਂ ਸ਼ਾਇਦ ਉਨ੍ਹਾਂ

ਦੇਸ਼ਾਂ ਦੀ, ਜੋ ਰੱਬ ਦੀ ਹੋਂਦ ਵਿਚ ਅਕੀਦਾ ਨਹੀਂ ਰੱਖਦੇ, ਚੰਗੇਰੀ ਤੇ ਉਚੇਰੀ ਹੋਵੇਗੀ। ਕਈ ਵਾਰ ਖ਼ਿਆਲ ਆਉਂਦਾ ਹੈ ਕਿ ਹਿੰਦ ਵਿਚ ਏਨੇ ਵੱਧ ਗੁਰੂ-ਪੀਰਾਂ, ਮੁਨੀਆਂ ਅੜੇ ਹੋਰ ਮਹਾਂ-ਪੁਰਸ਼ਾਂ ਦਾ ਆਉਣਾ ਵੀ ਸਾਡੀ ਲੋੜ ਬਹੁਤੀ ਹੋਣ ਕਰਕੇ ਹੀ ਸੀ। ਜਿੱਥੇ ਬੀਮਾਰੀ ਹੋਵੇ, ਉੱਥੇ ਹੀ ਬਹੁਤੇ ਡਾਕਟਰਾਂ, ਹਕੀਮਾਂ ਦੀ ਲੋੜ ਹੁੰਦੀ ਹੈ।

ਥੀਆਸੋਫ਼ੀ ਨੂੰ ਮੰਨਣ ਵਾਲਿਆਂ ਦਾ ਵਿਚਾਰ ਹੈ ਕਿ ਜੋ ਜੀਵ ਭਾਂਤ-ਭਾਂਤ ਦੀਆਂ ਜੂਨਾਂ ਕੱਟ ਕੇ ਇਕ ਵਾਰੀ ਮਨੁੱਖ ਦਾ ਜਨਮ ਪ੍ਰਾਪਤ ਕਰ ਲਵੇ, ਤਾਂ ਉਸ ਨੂੰ ਫਿਰ ਵਾਪਸ ਜੂਨੀਆਂ ਵਿਚ ਨਹੀਂ ਜਾਣਾ ਪੈਂਦਾ। ਪਰ ਸਿੱਖ-ਧਰਮ ਜਾਂ ਗੁਰਬਾਣੀ ਅਨੁਸਾਰ ਮਨੁੱਖ ਨੂੰ ਮਾੜੇ ਕਰਮਾਂ ਕਰਕੇ ਮੁੜ ਵਾਪਸ ਹੇਠਲੀਆਂ ਜੂਨਾਂ ਵਿਚ ਭੇਜਿਆ ਜਾ ਸਕਦਾ ਹੈ :

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਸਰਪ ਜੋਨਿ ਵਲਿ ਵਲਿ ਅਉਤਰੈ।
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਸੂਕਰ ਜੋਨਿ ਵਲਿ ਵਲਿ ਅਉਤਰੈ। (526)

ਇਸ ਅਨੁਸਾਰ ਜੀਵ ਤਰ੍ਹਾਂ-ਤਰ੍ਹਾਂ ਦੀਆਂ ਜੂਨਾਂ ਭੋਗਦਾ ਹੋਇਆ ਮਨੁੱਖਾ ਜਨਮ ਵਿਚ ਆਉਂਦਾ ਹੈ ਅਤੇ ਮਾੜੇ ਕਰਮਾਂ ਕਰਕੇ ਫਿਰ ਵਾਪਸ ਜੂਨਾਂ ਵਿੱਚ ਜਾ ਸਕਦਾ ਹੈ। ਇਸ ਦਾ ਭਾਵ ਇਹ ਹੋਇਆ ਕਿ ਜੋ ਜੀਵ ਚਾਰ ਦਿਨ ਪਹਿਲਾਂ ਜੂਨਾਂ ਵਿਚ ਭਰਮ ਰਿਹਾ ਸੀ, ਅੱਜ ਮਨੁੱਖ ਦੇ ਜਨਮ ਵਿਚ ਹੋ ਸਕਦਾ ਹੈ ਅਤੇ ਜਿਸ ਪਾਸ ਅੱਜ ਮਨੁੱਖ ਦਾ ਜਾਮਾ ਹੈ, ਕਲ੍ਹ ਉਹ ਹੀ ਆਪਣੇ ਮੰਦੇ ਕਰਮਾਂ ਅਨੁਸਾਰ ਪਸ਼ੂ-ਪੰਛੀ ਬਣ ਸਕਦਾ ਹੈ। ਅਜਿਹੀ ਹਾਲਤ ਵਿਚ ਹੋ ਸਕਦਾ ਹੈ ਕਿ ਅੱਜ ਦਾ ਬੱਕਰਾ ਤੇ ਦੂਜਾ ਕਸਾਈ ਜਾਂ ਝਟਕਈ, ਕਲ੍ਹ ਉਸਦੇ ਉਲਟ ਕਸਾਈ ਜਾਂ ਝਟਕਈ ਬੱਕਰਾ ਬਣ ਜਾਵੇ ਅਤੇ ਬੱਕਰੇ ਨੇ ਕਸਾਈ ਹੋ ਕੇ ਹੱਥ ਛੁਰੀ ਪਕੜੀ ਹੋਈ ਹੋਵੇ। ਇਹ ਵੀ ਹੋ ਸਕਦਾ ਹੈ ਕਿ ਜਿਸ ਸੂਰ ਨੂੰ ਤੱਤੀਆਂ ਸੀਖਾਂ ਜਾਂ ਕਿੱਲ ਠੋਕ-ਠੋਕ ਕੇ ਮਾਰਿਆ ਅਤੇ ਕਸਕੇ ਲਾ-ਲਾ ਕੇ ਖਾਧਾ ਜਾ ਰਿਹਾ ਹੈ, ਉਹ ਉਸੇ ਖਾਣ ਵਾਲੇ ਦਾ ਕੋਈ ਵੱਡਾ-ਵਡੇਰਾ ਹੋਵੇ ! ਰੱਬ ਹੀ ਸਭ ਨੂੰ ਬਖਸ਼ੇ :

ਮਿਹਰ ਦਇਆ ਕਰਿ ਕਰਨੈਹਾਰ। (897)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਵਾਕ 'ਆਪਿ ਮਰੈ ਅਵਰਾ ਨਹ ਮਾਰੈ',

Namdhari Elibrary NamdhariElibrary@gmail.com

ਪੰਨਾ 356 ਅਤੇ 1128 ਉੱਤੇ ਦੋ ਵਾਰੀ ਆਇਆ ਹੈ। ਇਸ ਵਿਚ ਆਪਾ ਭਾਵ ਦੇ ਮਾਰਨ ਦੀ ਸਿੱਖਿਆ ਦਿੱਤੀ ਗਈ ਹੈ। ਜਿਸ ਵਿਚ ਹਉਮੈ, ਖ਼ੁਦੀ ਨਾ ਰਹੇ, ਉਹ ਕਿਸੇ ਨੂੰ ਕਿਵੇਂ ਮਾਰ ਸਕਦਾ ਹੈ ? ਜਦ ਮਨੁੱਖ ਕਿਸੇ ਤੇ ਵੀ ਜਬਰ, ਧੱਕਾ ਕਰਦਾ ਹੈ, ਤਾਂ ਆਪਾ ਭਾਵ ਕਰਕੇ ਕਰਦਾ ਹੈ। ਜਿਸ ਨੇ ਹਉਮੈ, ਖ਼ੁਦੀ ਮਿਟਾ ਦਿੱਤੀ ਹੋਵੇ, ਅਸਲ ਵਿਚ ਉਹੀ ਅਹਿੰਸਕ ਹੈ। ਆਪਾ ਭਾਵ, ਹਉਮੈ, ਖ਼ੁਦੀ ਦਾ ਤਿਆਗ, ਹੀ ਪਰਮਾਤਮਾ ਨਾਲ ਅਭੇਦ ਹੋਣਾ ਹੈ। ਜਿਸ ਨੂੰ ਹਰ ਘਟ ਵਿਚ ਪਰਮੇਸ਼ਰ ਦਿਸਦਾ ਹੋਵੇ ਉਸ ਲਈ ਕਿਸੇ ਦਾ ਦਿਲ ਦੁਖਾਉਣਾ, ਜ਼ਬਰ ਜਾਂ ਹੱਤਿਆ ਕਰਨਾ ਅਸੰਭਵ ਹੈ।

ਕਿਹਾ ਜਾਂਦਾ ਹੈ ਕਿ ਦੁਨੀਆਂ ਦੀਆਂ ਸਾਰੀਆਂ ਬਹਾਦਰ ਕੌਮਾਂ ਮਾਸ ਖਾਂਦੀਆਂ ਹਨ ਜਾਂ ਇਉਂ ਕਹੋ ਕਿ ਸੂਰਮੇ ਬਣਨ ਵਾਸਤੇ ਮਾਸ ਜ਼ਰੂਰੀ ਹੈ। ਪਰ ਗੁਰਬਾਣੀ ਅਨੁਸਾਰ ਸੂਰਮਾ ਉਹ ਹੀ ਹੈ, ਜਿਸ ਨੇ ਆਪਣੇ ਮਨੋ-ਵਿਕਾਰਾਂ, ਆਪਣੀਆਂ ਕਮਜ਼ੋਰੀਆਂ ਤੇ ਜਿੱਤ ਪਾ ਲਈ ਹੋਵੇ :

ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ। (404)

ਮਹਾਤਮਾ ਬੁੱਧ ਜੀ ਦਾ ਕਥਨ ਹੈ ਕਿ ਹਜ਼ਾਰ ਦੁਸ਼ਮਣਾਂ ਨੂੰ ਹਜ਼ਾਰ ਵਾਰ ਜਿੱਤਣ ਨਾਲੋਂ ਆਪਣੇ ਆਪ ਨੂੰ ਜਿੱਤ ਸਕਣਾ ਕਿਤੇ ਕਠਿਨ ਹੈ। ਯਸੂ ਮਸੀਹ ਦਾ ਫ਼ਰਮਾਨ ਹੈ ਕਿ ਜਹਾਨ ਨੂੰ ਜਿੱਤ ਲੈਣਾ ਕਿਸ ਅਰਥ ਜੇ ਆਪਣੀ ਆਤਮਾ ਗਵਾ ਲਈ ਜਾਵੇ ! ਗੁਰਬਾਣੀ ਮਨ ਜਿੱਤਣ ਨੂੰ ਜੱਗ ਜਿੱਤਣਾ ਕਹਿੰਦੀ ਹੈ।

1. ਮਨਿ ਜੀਤੈ ਜਗੁ ਜੀਤੁ। (6)
2. ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ। (1089)

ਗੁਰਸਿੱਖ, ਜਿਸ ਦੇ ਅੰਦਰ ਉਹ 'ਨਿਰਭਉ' ਵਸਦਾ ਹੋਵੇ, ਉਸ ਨੂੰ ਡਰ, ਭਉ ਕਿਸ ਦਾ ਅਤੇ ਉਸ ਤੋਂ ਵੱਧ ਬਹਾਦਰ ਕੌਣ ਸੋ ਸਕਦਾ ਹੈ :

1. ਜਹ ਆਪੁ ਗਇਆ ਭਉ ਭਾਗਾ। (879)
2. ਨਾਨਕ ਸੋ ਸੂਰਾ ਵਰੀਆਮੁ
   ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ। (86)
3. ਜੋ ਇਸੁ ਮਾਰੇ ਸੋਈ ਸੂਰਾ। (237)

ਉਹ ਸੂਰਮੇ, ਜੋ ਦਸ਼ਮੇਸ਼ ਜੀ ਦੇ ਸਮੇਂ ਮੁਸਲਮਾਨ ਹਕੂਮਤ ਨਾਲ ਜੰਗਾਂ ਵਿਚ ਸ਼ੇਰਾਂ ਵਾਂਙ ਲੜੇ ਅਤੇ ਸ਼ਹੀਦ ਹੋਏ, ਉਨ੍ਹਾਂ ਵਿੱਚ ਸ਼ਕਤੀ ਮਾਸ ਖਾਣ ਕਰਕੇ ਨਹੀਂ ਸੀ। ਮਾਸ ਤਾਂ ਸਗੋਂ ਦੁਸ਼ਮਣ ਦੀ ਫ਼ੌਜ ਨੂੰ ਕਿਤੇ ਜ਼ਿਆਦਾ

Namdhari Elibrary NamdhariElibrary@gmail.com

ਮਿਲਦਾ ਸੀ। ਖ਼ਾਲਸੇ ਦੀ ਦੇਗ਼ ਤਾਂ ਬਹੁਤ ਕਰਕੇ ਮਸਤ ਹੀ ਰਹਿੰਦੀ ਸੀ ਅਤੇ ਭੁੱਖੇ ਭਾਣੇ ਸਿੰਘਾਂ ਨੂੰ ਕਈ ਵਾਰ ਜੰਗਲਾਂ ਵਿਚ ਪੱਤੇ ਖਾ ਕੇ ਹੀ ਗੁਜ਼ਾਰਾ ਕਰਨਾ ਪੈਂਦਾ ਸੀ। ਬਹਾਦਰ, ਸਪਿਰਟ ਕਰਕੇ ਹੋਈਦਾ ਹੈ, ਸਰੀਰ ਕਰਕੇ ਨਹੀਂ। ਮਾਸ ਖਾਣ ਨਾਲ ਮਨੁੱਖ ਸਿਰਫ਼ ਕਠੋਰ-ਚਿੱਤ ਹੁੰਦਾ ਹੈ ਤੇ ਜ਼ਾਲਮਾਨਾ ਕਰਮ ਕਰਦਾ ਅਤੇ ਕਰਵਾਉਂਦਾ ਹੈ।*

ਇਹ ਵੀ ਕਿਹਾ ਜਾਂਦਾ ਹੈ ਕਿ ਹਿੰਦੂਆਂ ਦੀ ਅਹਿੰਸਾ ਕਰਕੇ ਹੀ ਬਾਹਰੋਂ ਹਮਲਾਵਰ ਆਉਂਦੇ ਰਹੇ ਅਤੇ ਹਿੰਦ ਸਦੀਆਂ ਭਰ ਗ਼ੁਲਾਮ ਰਿਹਾ। ਇਸ ਸੰਬੰਧੀ ਸੋਮਨਾਥ ਦੇ ਮੰਦਰ ਦਾ ਆਮ ਜ਼ਿਕਰ ਆਉਂਦਾ ਹੈ। ਇਹ ਵੀ ਵਿਚਾਰ ਮੰਗਦਾ ਹੈ। ਇਸ ਦਾ ਅਸਲ ਕਾਰਨ ਗੁਰੂ ਸਾਹਿਬ ਨੇ ਦੱਸਿਆ ਹੈ। ਰਾਜੇ ਕੀ ਤੇ ਪਰਜਾ ਕੀ, ਸਾਰੇ ਧਰਮ ਤੋਂ ਦੂਰ ਹੋ ਗਏ ਸਨ, ਧਰਮ ਖੰਭ ਲਗਾ ਕੇ ਜਿਵੇਂ ਉੱਡ ਗਿਆ ਹੋਵੇ :

1. ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ।
   ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।
   ਹਉ ਭਾਲਿ ਵਿਕੁੰਨੀ ਹੋਈ। ਆਧੇਰੈ ਰਾਹੁ ਨ ਕੋਈ। (145)
2. ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।
   (722)

ਹਨੇਰ-ਗਰਦੀ ਮਚੀ ਹੋਈ ਸੀ। ਸਪਿਰਟ ਨਹੀਂ ਸੀ, ਜੋ ਮਗਰੋਂ ਗੁਰੂ ਸਾਹਿਬਾਨ ਨੇ ਉਨ੍ਹਾਂ ਵਿਚ ਭਰੀ। ਇਹ ਨਹੀਂ ਕਿ ਹਿੰਦੂ ਰਾਜੇ ਮਾਸ ਨਹੀਂ ਖਾਂਦੇ ਸਨ ਜਾਂ ਫ਼ੌਜਾਂ ਜੰਗ ਨਹੀਂ ਸਨ ਕਰਦੀਆਂ। ਘਾਟਾ ਸਿਰਫ਼ ਅੰਦਰ 'ਸਪਿਰਟ' ਜਾਂ 'ਸੱਚੇ ਧਰਮ' ਦਾ ਸੀ।

## *ਅੰਨ ਖਾਣ ਬਾਰੇ ਗੁਰਬਾਣੀ*

ਗੁਰਸਿੱਖ ਲਈ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਗਈ ਸਾਰੀ ਬਾਣੀ ਦਾ ਪਾਲਣ ਕਰਨਾ ਧਰਮ ਹੈ। ਗੁਰਬਾਣੀ ਤੋਂ ਭਾਵ ਕੇਵਲ ਗੁਰੂ ਸਾਹਿਬਾਨ ਦੇ ਮੁਖਾਰਬਿੰਦ ਤੋਂ ਉਚਾਰੀ ਹੋਈ ਬਾਣੀ ਹੀ ਨਹੀਂ, ਸਾਰਾ ਗੁਰੂ ਗ੍ਰੰਥ ਸਾਹਿਬ ਗੁਰੂ ਹੈ ਅਤੇ ਗੁਰਸਿੱਖ ਦੇ ਆਚਾਰ ਲਈ ਲਿਖਿਆ ਗਿਆ ਹੈ :

---

*ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸਿੱਖਾਂ ਨੂੰ ਮਾਸ ਖਾਣ ਦੀ ਆਗਿਆ ਸੀ ਕਿ ਨਹੀਂ, ਇਸ ਬਾਰੇ ਦੇਖੋ ਅੰਤਕਾ 1 ਵਿਚ ਬਾਬਾ ਬੰਦਾ ਬਹਾਦਰ ਦਾ ਹੁਕਮਨਾਮਾ।

Namdhari Elibrary NamdhariElibrary@gmail.com

1. ਆਦਿ ਪੁਰਖ ਤੇ ਹੋਇ ਅਨਾਦਿ । ਜਪੀਐ ਨਾਮੁ ਅੰਨ ਕੈ ਸਾਦਿ ।
ਜਪੀਐ ਨਾਮੁ ਜਪੀਐ ਅੰਨੁ । ਅੰਭੈ ਕੈ ਸੰਗਿ ਨੀਕਾ ਵੰਨੁ ।
ਅੰਨੈ ਬਾਹਰਿ ਜੋ ਨਰ ਹੋਵਹਿ । ਤੀਨਿ ਭਵਨ ਮਹਿ ਅਪਨੀ ਖੋਵਹਿ ।
ਛੋਡਹਿ ਅੰਨੁ ਕਰਹਿ ਪਾਖੰਡ । ਨਾ ਸੋਹਾਗਨਿ ਨ ਓਹਿ ਰੰਡ ।
(873)

2. ਅੰਨੈ ਬਿਨਾ ਨ ਹੋਇ ਸੁਕਾਲੁ । ਤਜੀਐ ਅੰਨਿ ਨ ਮਿਲੈ ਗੁਪਾਲੁ ।
ਕਹੁ ਕਬੀਰ ਹਮ ਐਸੇ ਜਾਨਿਆ । ਧੰਨੁ ਅਨਾਦਿ ਠਾਕੁਰ ਮਨੁ ਮਾਨਿਆ ।
(873)

ਭਾਵ : ਅੰਨ ਪਰਮਾਤਮਾ ਤੋਂ ਪੈਦਾ ਹੁੰਦਾ ਹੈ ਅਤੇ ਪਰਮਾਤਮਾ ਦਾ ਨਾਮ ਅੰਨ ਖਾਧਿਆਂ ਹੀ ਜਪਿਆ ਜਾ ਸਕਦਾ ਹੈ । ਧੰਨ ਹੈ ਧਰਤੀ ਦੀ ਪਾਲਣਾ ਕਰਨ ਵਾਲਾ ਪ੍ਰਭੂ, ਜਿਹੜਾ ਅੰਨ ਪੈਦਾ ਕਰਦਾ ਹੈ । ਧੰਨ ਹੈ ਸਤਿਗੁਰੂ ਅਤੇ ਧੰਨ ਹੈ ਅੰਨ, ਜਿਸ ਨਾਲ ਭੁੱਖੇ ਮਨੁੱਖ ਦਾ ਹਿਰਦਾ ਟਹਿਕ ਪੈਂਦਾ ਹੈ । ਉਹ ਸੰਤ ਵੀ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਇਹ ਸਮਝ ਆਈ ਹੈ । ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ । ਪ੍ਰਭੂ ਅਤੇ ਅੰਨ ਦੋਵੇਂ ਧੰਨ ਹਨ । ਪਾਣੀ ਦੀ ਸੰਗਤ ਨਾਲ ਇਸ ਅੰਨ ਵਿਚ ਕਿਹਾ ਸੋਹਣਾ ਰੰਗ ਨਿਕਲਦਾ ਹੈ । ਜੋ ਮਨੁੱਖ ਅੰਨ ਨੂੰ ਤਰਕ ਕਰਦੇ ਹਨ ਅਤੇ ਇਹ ਪਾਖੰਡ ਕਰਦੇ ਹਨ, ਐਸੀਆਂ ਔਰਤਾਂ ਸਮਾਨ ਹਨ, ਜੋ ਨਾ ਸੁਹਾਗਣਾਂ ਹਨ ਅਤੇ ਨਾ ਹੀ ਰੰਡੀਆਂ ਹਨ । ਅੰਨ ਤੋਂ ਬਗੈਰ ਸੁਕਾਲ ਨਹੀਂ ਹੋ ਸਕਦਾ । ਅੰਨ ਛੱਡਿਆਂ ਰੱਬ ਨਹੀਂ ਮਿਲਦਾ । ਹੇ ਕਬੀਰ ! ਸਾਨੂੰ ਇਹ ਨਿਸਚਾ ਹੈ ਕਿ ਅੰਨ ਬੜਾ ਹੀ ਸੁੰਦਰ ਪਦਾਰਥ ਹੈ, ਜਿਸ ਨੂੰ ਖਾਧਿਆਂ ਸਾਡਾ ਮਨ ਪਰਮਾਤਮਾ ਨਾਲ ਜੁੜਦਾ ਹੈ । ਅੰਨ ਨਾ ਖਾਣਾ ਸਰੀਰ ਨੂੰ ਦੁੱਖ ਦੇਣਾ ਹੈ :

1. ਅੰਨ ਨ ਖਾਹਿ ਦੇਹੀ ਦੁਖੁ ਦੀਜੈ । (905)
2. ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ । (1285)

ਧੰਨੇ ਭਗਤ ਨੇ ਪ੍ਰਭੂ ਪਾਸੋਂ ਇਸ ਸੰਬੰਧੀ ਕੀ ਮੰਗਿਆ :

ਦਾਲਿ ਸੀਧਾ ਮਾਗਉ ਘੀਉ । ਹਮਰਾ ਖੁਸੀ ਕਰੈ ਨਿਤ ਜੀਉ ।
ਪਨ੍ਹੀਆ ਛਾਦਨੁ ਨੀਕਾ । ਅਨਾਜੁ ਮਗਉ ਸਤ ਸੀ ਕਾ ।
ਗਊ ਭੈਸ ਮਗਉ ਲਾਵੇਰੀ । ਇਕ ਤਾਜਨਿ ਤੁਰੀ ਚੰਗੇਰੀ ।
ਘਰ ਕੀ ਗੀਹਨਿ ਚੰਗੀ । ਜਨੁ ਧੰਨਾ ਲੇਵੈ ਮੰਗੀ । (695)

Namdhari Elibrary NamdhariElibrary@gmail.com

ਭਗਤ ਨੇ ਅੰਨ ਮੰਗਿਆ ਹੈ, ਮਾਸ-ਮੱਛੀ ਨਹੀਂ ਮੰਗੇ ਕਿਉਂਕਿ ਕਰਤੇ ਨੇ ਮਨੁੱਖ ਦਾ ਆਹਾਰ ਅੰਨ ਬਣਾਇਆ ਹੈ, ਮਾਸ ਨਹੀਂ। ਆਸਾ ਦੀ ਵਾਰ ਵਿਚ ਆਇਆ ਹੈ ਕਿ ਮਾਸ ਤਾਂ ਕੀ, ਭਗਤ ਤਾਂ ਅੰਨ-ਪਾਣੀ ਵੀ ਥੋੜ੍ਹਾ ਛਕਦੇ ਹਨ :

ਓਨ੍ਹੀ ਦੁਨੀਆ ਤੋੜੇ ਬੰਧਨਾਂ ਅੰਨੁ ਪਾਣੀ ਥੋੜ੍ਹਾ ਖਾਇਆ। (467)

ਭਾਈ ਗੁਰਦਾਸ ਜੀ ਦਾ ਵੀ ਕਥਨ ਹੈ :

ਜੋਗ ਜੁਗਤਿ ਗੁਰਸਿਖ ਸਮਝਾਇਆ।
ਆਸਾ ਵਿਚ ਨਿਰਾਸ ਵਲਾਇਆ।
ਥੋੜਾ ਪਾਣੀ ਅੰਨ ਖਾਇ ਪੀਆਇਆ।

ਕੁਦਰਤ ਨੇ ਮਨੁੱਖ ਦੇ ਸਰੀਰ ਦੀ ਬਨਾਵਟ ਮਾਸ ਖਾਣ ਵਾਲਿਆਂ ਵਰਗੀ ਨਹੀਂ ਬਣਾਈ। ਮਨੁੱਖ ਦਾ ਜਨਮ-ਮਨੋਰਥ ਪਰਮਾਤਮਾ ਨਾਲ ਮਿਲਾਪ ਹੈ ਅਤੇ ਆਹਾਰ ਉਸ ਦਾ ਅਨਾਜ, ਫਲ ਤੇ ਸਬਜ਼ੀਆਂ ਹਨ।

## ਜੋ ਕਰੇਗਾ ਸੋ ਭਰੇਗਾ

ਧਮਪਦ ਵਿਚ ਮਹਾਤਮਾ ਬੁੱਧ ਦਾ ਕਥਨ ਹੈ ਕਿ ਜੋ ਹੋਰਨਾਂ ਨੂੰ ਦੁੱਖ ਦਿੰਦਾ ਹੈ, ਉਹ ਆਪ ਵੀ ਸੁਖੀ ਨਹੀਂ ਹੋ ਸਕਦਾ। ਮਨੁੱਖ ਪਹਾੜਾਂ ਦੀਆਂ ਸਿਖਰਾਂ ਤੇ ਖੱਡਾਂ, ਸਮੁੰਦਰ ਦੀ ਡੂੰਘੀ ਤਹਿ, ਆਕਾਸ਼ ਵਿਚ, ਕਿਤੇ ਵੀ ਚਲਾ ਜਾਏ, ਕਿਤੇ ਵੀ ਜਾ ਛੁਪੇ, ਕੀਤੇ ਕਰਮ ਦਾ ਫਲ ਮਿਲੇ ਬਿਨਾਂ ਨਹੀਂ ਰਹਿ ਸਕਦਾ। ਕਰਤੇ ਦੇ ਘਰ ਪੂਰਨ ਇਨਸਾਫ਼ ਹੈ :

1. ਪੂਰਾ ਨਿਆਉ ਕਰੇ ਕਰਤਾਰੁ। (199)
2. ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ। (949)
3. ਤੇਰੈ ਘਰਿ ਸਦਾ ਸਦਾ ਹੈ ਨਿਆਉ। (376)
4. ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ
   ਜੋ ਕਰੇ ਸੁ ਧਰਮ ਨਿਆਏ ਰਾਮ। (541)

ਭਾਈ ਗੁਰਦਾਸ ਜੀ ਦਾ ਕਥਨ ਹੈ :

1. ਜੇਹਾ ਬੀਉ ਤੇਹਾ ਫਲੁ ਪਾਇਆ। ( 1 : 1)
2. ਭਲਿਅਹੁ ਬੁਰਾ ਨ ਹੋਵਈ ਬੁਰਿਅਹੁ ਭਲਾ ਨ ਭਲਾ ਮਨਾਏ। (31:16)

ਯਸੂ ਮਸੀਹ ਜੀ ਦਾ ਫ਼ਰਮਾਨ ਹੈ ਕਿ ਜੋ ਦੂਸਰੇ ਤੇ ਦਇਆ ਨਹੀਂ ਕਰਦਾ, ਉਸ ਤੇ ਪਾਰਬ੍ਰਹਮ ਪਰਮੇਸ਼ਰ ਵੀ ਦਇਆ ਨਹੀਂ ਕਰਦਾ। ਜੋ ਹੋਰਨਾਂ

Namdhari Elibrary NamdhariElibrary@gmail.com

ਦੀਆਂ ਗ਼ਲਤੀਆਂ ਨੂੰ ਮੁਆਫ਼ ਨਹੀਂ ਕਰਦਾ, ਪਰਮਾਤਮਾ ਉਸ ਦੀਆਂ ਭੁੱਲਾਂ ਨੂੰ ਦਰਗੁਜ਼ਰ ਨਹੀਂ ਕਰਦਾ। ਜਿਸ ਤਰਾਜ਼ੂ ਤੇ ਅਸੀਂ ਹੋਰਨਾਂ ਨੂੰ ਤੋਲਦੇ ਹਾਂ, ਉਸੇ ਤੇ ਹੀ ਸਾਨੂੰ ਤੋਲਿਆ ਜਾਵੇਗਾ। ਜਿਸ ਫੀਤੇ ਨਾਲ ਤੁਸੀਂ ਹੋਰਨਾਂ ਨੂੰ ਨਾਪਦੇ ਹੋ, ਨਿਰੰਕਾਰ ਉਸੇ ਨਾਲ ਤੁਹਾਨੂੰ ਨਾਪੇਗਾ। ਕਿਸੇ ਨਾਲ ਧੱਕਾ, ਜ਼ੁਲਮ, ਕਿਸੇ ਦੀ ਹੱਤਿਆ ਕਰਨੀ ਪਾਪ ਹੈ :

ਅਲਹ ਅਵਲਿ ਦੀਨ ਕੋ ਸਾਹਿਬੁ ਜੋਰ ਨਹੀ ਫੁਰਮਾਵੈ। (480)

ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਵਾਬੁ ਖੁਦਾਇ। (1375)

ਸਾਰਾਂਸ਼ ਇਹ ਹੈ ਕਿ ਗੁਰਬਾਣੀ 1. ਦਇਆ ਦੀ ਪਾਲਣਾ ਕਰਨ ਲਈ ਕਹਿੰਦੀ ਹੈ 2. ਮਾਸ-ਮੱਛੀ ਦੀ ਵਰਤੋਂ ਦਾ ਖੰਡਨ ਕਰਦੀ ਹੈ ਅਤੇ 3. ਅੰਨ ਦਾ ਆਹਾਰ ਦੱਸਦੀ ਹੈ। ਕਿੰਨੀ ਅਜੀਬ ਗੱਲ ਹੈ ਕਿ ਇੱਨਾ ਕੁਝ ਹੁੰਦਿਆਂ ਵੀ ਲੋਕ ਮਾਸ ਖਾਣ ਨੂੰ ਧਰਮ ਦੇ ਵਿਰੁੱਧ ਨਹੀਂ ਸਮਝਦੇ।

## *ਬਹੁਗਿਣਤੀ ਦੇ ਮਾਸ ਖਾਣ ਦੀ ਦਲੀਲ*

ਦੁਨੀਆਂ ਵਿੱਚ 80 ਫ਼ੀਸਦੀ ਲੋਕ ਮਾਸ-ਮੱਛੀ ਖਾਂਦੇ ਹਨ। ਜੁਗਾਂ-ਜੁਗਾਂਤਰਾਂ ਤੋਂ ਲੋਕ ਮਾਸ-ਮੱਛੀ ਖਾਂਦੇ ਆਏ ਹਨ ਅਤੇ ਅੱਗੋਂ ਵੀ ਖਾਂਦੇ ਰਹਿਣਗੇ। ਇਹ ਉਮੀਦ ਕਰਨੀ ਕਿ ਕਦੀ ਕੋਈ ਅਜਿਹਾ ਵਕਤ ਵੀ ਆਵੇਗਾ ਕਿ ਹਰ ਕੋਈ ਅੰਨ, ਫਲ, ਸਬਜ਼ੀਆਂ ਦਾ ਹੀ ਆਹਾਰ ਕਰਦਾ ਹੋਵੇਗਾ, ਨਾਮੁਮਕਿਨ ਹੈ। ਇਸ ਤੋਂ ਮਾਯੂਸ ਹੋਣ ਦੀ ਲੋੜ ਨਹੀਂ :

1. ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ। (1098)
2. ਅਹਿਕਰੁ ਕਰੇ ਸੁ ਅਹਿਕਰੁ ਪਾਏ
   ਕੋਈ ਨ ਪਕੜੀਐ ਕਿਸੈ ਥਾਇ। (416)
3. ਕਬੀਰ ਤੇਰੀ ਝੋਂਪੜੀ ਗਲ ਕਟੀਅਨ ਕੇ ਪਾਸ।
   ਜੋ ਕਰਨਗੇ ਸੋ ਭਰਨਗੇ ਤੂੰ ਕਿਉਂ ਭਇਓ ਉਦਾਸ। (ਕਬੀਰ)

ਮਾਸ-ਮੱਛੀ ਦੀ ਮਨਾਹੀ ਉਨ੍ਹਾਂ ਲਈ ਹੈ, ਜਿਨ੍ਹਾਂ ਨੇ ਆਪਣੇ ਜਨਮ-ਮਨੋਰਥ ਨੂੰ ਸਮਝਿਆ ਹੈ ਅਤੇ ਜਿਨ੍ਹਾਂ ਨੇ ਪਰਮਾਰਥ ਦੇ ਰਸਤੇ ਚਲਣਾ ਹੈ। ਜਿਨ੍ਹਾਂ ਨੇ ਸੰਸਾਰ ਤੇ ਆਉਣ ਨੂੰ ਸਫਲ ਕਰਨਾ ਹੈ, ਉਹ—'ਬਾਬਰ-ਬਾ ਹੋਸ਼ ਕੁੰਨ ਕਿ ਆਲਮ ਦੁਬਾਰਾ ਨੇਸਤ', ਨੂੰ ਸਾਮ੍ਹਣੇ ਰਖਦੇ ਹਨ। ਉਹ ਸੋਚਦੇ ਹਨ ਕਿ ਮਨੁੱਖ ਜਨਮ ਬਾਰ-ਬਾਰ ਨਹੀਂ ਮਿਲਣਾ, ਇਸ ਲਈ ਇਸ ਨੂੰ

Namdhari Elibrary NamdhariElibrary@gmail.com

ਐਸ਼ੋ-ਇਸ਼ਰਤ ਵਿਚ ਨਹੀਂ ਖੋਣਾ ਚਾਹੀਦਾ। ਜਿਹੜੇ ਅਜੇ ਬੇਖ਼ਬਰ ਹਨ, ਜਿਨ੍ਹਾਂ ਨੂੰ ਅੱਗੇ ਦਾ ਫ਼ਿਕਰ ਨਹੀਂ, ਉਹ—ਬਾਬਰ-ਬਾ ਐਸ਼ ਕੂੰਨ ਕਿ ਆਲਮ ਦੁਬਾਰਾ ਨੇਸਤ—ਨੂੰ ਹੀ ਸਿਆਣਪ ਜਾਣਦੇ ਹਨ। ਗੁਰੂ ਦਾ ਸਿੱਖ ਭਰਮ-ਭੁਲੇਖਿਆਂ ਵਿੱਚ ਨਹੀਂ ਪੈਂਦਾ। ਉਹਨੂੰ ਪਤਾ ਹੈ ਕਿ :

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ। (1159)

ਇਸ ਲਈ ਉਹ ਦ੍ਰਿੜ੍ਹ ਹੋ ਕੇ ਗੁਰੂ ਦੇ ਉਪਦੇਸ਼ ਦੀ ਪਾਲਣਾ ਕਰਦਾ ਹੈ, ਦੁਨੀਆਂ ਭਾਵੇਂ ਕਿਸੇ ਪਾਸੇ ਜਾਂਦੀ ਹੋਵੇ, ਉਹ ਗੁਰੂ ਦੇ ਬਚਨਾਂ ਤੇ ਹੀ ਚਲਦਾ ਹੈ। ਜੇ ਦੁਨੀਆਂ ਵਿੱਚ ਇੱਕ ਫ਼ੀਸਦੀ ਲੋਕ ਵੀ ਮਾਸ ਮੱਛੀ ਤੋਂ ਪ੍ਰਹੇਜ਼ ਕਰਨ ਵਾਲੇ ਨਾ ਹੋਣ, ਤਾਂ ਵੀ ਉਹ ਵਿਸ਼ਵਾਸ ਰਖਦਾ ਹੈ ਅਤੇ ਡੋਲਦਾ ਨਹੀਂ। ਮੋਤੀ ਥੋੜ੍ਹੇ ਹੁੰਦੇ ਹਨ, ਹੰਸਾਂ ਦੀਆਂ ਡਾਰਾਂ ਅਤੇ ਹੀਰਿਆਂ ਦੀਆਂ ਬੋਰੀਆਂ ਨਹੀਂ ਹੁੰਦੀਆਂ :

ਸ਼ੀਹੋਂ ਕੇ ਲਹਿੜੇ ਨਹੀਂ, ਹੰਸੋਂ ਕੇ ਨਹੀਂ ਪਾਤ।
ਲਾਲੋਂ ਕੀ ਨਹੀਂ ਬੋਰੀਆਂ, ਸਾਧ ਨਾ ਚਲੇਂ ਜਮਾਤ।

ਪੰਥ ਵਿੱਚ ਮਾਸ ਸੰਬੰਧੀ ਜੋ ਭਿੰਨ-ਭੇਦ ਹੈ, ਉਸ ਦਾ ਕਾਰਨ ਗੁਰਬਾਣੀ ਦੀ ਡੂੰਗੀ ਵਿਚਾਰ ਦੀ ਘਾਟ ਹੈ। ਜੇ ਨੇਕ-ਨੀਅਤ ਹੋ ਕੇ, ਭਉ ਅਤੇ ਭਾਉ ਅਤੇ ਖੁੱਲੇ ਦਿਲ (Open mind) ਨਾਲ ਗੁਰਬਾਣੀ ਦੀ ਤਹਿ ਤੇ ਪਹੁੰਚਿਆ ਜਾਵੇ, ਤਾਂ ਇਨ੍ਹਾਂ ਫਾਲਤੂ ਭਰਮਾਂ, ਭੁਲੇਖਿਆਂ ਦੀ ਕੋਈ ਗੁੰਜਾਇਸ਼ ਨਹੀਂ ਰਹਿੰਦੀ। ਗੁਰੂ ਗ੍ਰੰਥ ਸਾਹਿਬ ਦੀ ਇਕ ਤੁਕ ਹੀ ਬਹੁਤ ਹੈ ਜੇ ਉਸ ਨੂੰ ਸਮਝ ਕੇ ਹਿਰਦੇ ਵਿੱਚ ਵਸਾਇਆ ਜਾ ਸਕੇ :

ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ।
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ।
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ।
**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।** (322)

Namdhari Elibrary NamdhariElibrary@gmail.com

# ਸੰਤ-ਮਤ ਅਤੇ ਮਾਸ-ਸ਼ਰਾਬ

—ਡਾ. ਟੀ. ਆਰ. ਸ਼ੰਗਾਰੀ

ਹਰ ਖੇਡ ਉਸ ਖੇਡ ਦੇ ਨਿਯਮਾਂ ਅਨੁਸਾਰ ਖੇਡੀ ਜਾਂਦੀ ਹੈ। ਖੇਡ ਦੀ ਚੋਣ ਦੀ ਆਜ਼ਾਦੀ ਹੈ, ਪਰ ਜਦ ਚੋਣ ਹੋ ਜਾਂਦੀ ਹੈ, ਤਾਂ ਆਪਣੇ ਆਪ ਨੂੰ ਉਸ ਖੇਡ ਦੇ ਅਨੁਸ਼ਾਸਨ ਅਤੇ ਨਿਯਮਾਂ ਅਨੁਕੂਲ ਢਾਲਣਾ ਪੈਂਦਾ ਹੈ। ਬੀਮਾਰੀ ਦੀ ਹਾਲਤ ਵਿੱਚ ਜਿਸ ਡਾਕਟਰ ਦੀ ਸਹਾਇਤਾ ਲੈਣ ਦਾ ਫ਼ੈਸਲਾ ਕਰਦੇ ਹਾਂ, ਦਵਾਈ ਵੀ ਉਸਦੀ ਮਰਜ਼ੀ ਦੀ ਖਾਣੀ ਪੈਂਦੀ ਹੈ ਅਤੇ ਪ੍ਰਹੇਜ਼ ਵੀ ਉਸੇ ਦਾ ਦੱਸਿਆ ਕਰਨਾ ਪੈਂਦਾ ਹੈ।

ਬੱਚਾ ਸਕੂਲ ਵਿੱਚ ਦਾਖ਼ਲ ਹੁੰਦਾ ਹੈ। ਉਸਤਾਦ ਪੂਰਨੇ ਪਾ ਕੇ ਦਿੰਦਾ ਹੈ ; ਹੱਥ ਫੜ-ਫੜ ਕੇ ਲਿਖਾਉਂਦਾ ਹੈ ; ਬਾਹਰ ਜਾਣ ਦੀ ਛੁੱਟੀ ਨਹੀਂ ਦਿੰਦਾ ; ਗ਼ੈਰ-ਹਾਜ਼ਰੀ ਦੀ ਸਜ਼ਾ ਦਿੰਦਾ ਹੈ। ਬੱਚਾ ਖੇਡਣਾ ਚਾਹੁੰਦਾ ਹੈ, ਉਸਤਾਦ ਅਤੇ ਮਾਂ-ਬਾਪ ਪੜ੍ਹਾਉਣਾ ਚਾਹੁੰਦੇ ਹਨ ਅਤੇ ਸਖ਼ਤੀ ਤੋਂ ਵੀ ਕੰਮ ਲੈਂਦੇ ਹਨ। ਕਈ ਵਾਰ ਬੱਚਾ ਉਨ੍ਹਾਂ ਨੂੰ ਆਪਣਾ ਦੁਸ਼ਮਣ ਸਮਝਣ ਲੱਗ ਪੈਂਦਾ ਹੈ, ਪਰ ਜਦ ਵੱਡਾ ਹੋ ਕੇ ਉੱਚੀ ਪਦਵੀ ਉੱਤੇ ਪਹੁੰਚ ਜਾਂਦਾ ਹੈ, ਤਾਂ ਮਾਂ-ਬਾਪ ਅਤੇ ਉਸਤਾਦਾਂ ਦਾ ਸ਼ੁਕਰ-ਗੁਜ਼ਾਰ ਹੁੰਦਾ ਹੈ ਕਿ ਉਨ੍ਹਾਂ ਨੇ, ਬਿਨਾਂ ਉਸ ਦੇ ਚੀਕ-ਚਿਹਾੜੇ ਦੀ ਪਰਵਾਹ ਕੀਤੇ, ਉਸ ਨੂੰ ਸਹੀ ਰਸਤੇ ਉੱਤੇ ਪਾਉਣ ਵਿੱਚ ਦ੍ਰਿੜਤਾ ਦਿਖਾਈ।

ਸੰਤ-ਮਤ ਵਿੱਚ ਸਫਲਤਾ ਲਈ ਵੀ ਸਮੁੱਚੀ ਰਹਿਣੀ ਨੂੰ ਪਰਮਾਰਥੀ ਅਸੂਲਾਂ ਦੇ ਸੱਚੇ ਵਿੱਚ ਢਾਲਣਾ ਅਤੇ ਸਤਿਗੁਰੂ ਦੀ ਦਿੱਤੀ ਹਦਾਇਤ ਉੱਤੇ ਅਮਲ ਕਰਨਾ ਲਾਜ਼ਮੀ ਹੈ। ਜਦ ਜੀਵ ਆਪਣੇ ਆਪ ਨੂੰ ਸਤਿਗੁਰ ਦੇ ਹਵਾਲੇ ਕਰ ਦਿੰਦਾ ਹੈ ਤਾਂ ਜ਼ਰੂਰੀ ਹੈ ਕਿ ਬਿਨਾਂ ਹੀਲੋ-ਹੁੱਜਤ ਦੇ ਪੂਰੀ ਤਨ-ਦੇਹੀ ਨਾਲ ਸਤਿਗੁਰ ਦੇ ਦੱਸੇ ਮਾਰਗ ਉੱਤੇ ਚੱਲੇ ਅਤੇ ਸਤਿਗੁਰੂ ਦੀ ਕੱਢੀ ਲਕੀਰ ਵਿੱਚ ਰਹਿੰਦਾ ਹੋਇਆ ਰੂਹਾਨੀ ਉੱਨਤੀ ਕਰੇ। ਗੁਰੂ ਅਮਰਦਾਸ ਜੀ ਅਨੁਸਾਰ ਪਰਮਾਰਥ ਵਿਚ ਸਫਲਤਾ ਲਈ ਸ਼ਿਸ਼ ਨੂੰ ਚਾਹੀਦਾ ਹੈ ਕਿ ਤਨ, ਮਨ, ਧਨ ਸਭ ਕੁਝ ਸਤਿਗੁਰੂ ਦੇ ਅਰਪਣ ਕਰ ਕੇ ਪੂਰੀ ਤਰ੍ਹਾਂ ਉਸ ਦੇ ਹੁਕਮ ਦੀ ਪਾਲਣਾ



Namdhari Elibrary NamdhariElibrary@gmail.com

ਕਰੇ : ਤਨ ਮਨ ਧਨ ਸਭ ਸਉਪ ਗੁਰੁ ਕੋ ਹੁਕਮ ਮੰਨੀਐ ਪਾਈਐ । ਸੰਤ-ਮਤ ਵਿੱਚ ਸ਼ਿਸ਼ ਤੋਂ ਆਸ ਰੱਖੀ ਜਾਂਦੀ ਹੈ ਕਿ ਉਹ :

1. ਹੱਕ-ਹਲਾਲ ਦੀ ਕਮਾਈ ਨਾਲ ਗੁਜ਼ਾਰਾ ਕਰੇਗਾ ।
2. ਸਾਤਵਿਕ ਵੈਸ਼ਨੋ ਭੋਜਨ ਧਾਰਨ ਕਰੇਗਾ ਅਤੇ ਮਾਸ, ਮੱਛੀ, ਸ਼ਰਾਬ ਆਦਿ ਨਸ਼ੀਲੀਆਂ ਵਸਤਾਂ ਦਾ ਤਿਆਗ ਕਰੇਗਾ ।
3. ਆਚਰਨ ਵਿੱਚ ਪੂਰੀ ਨਿਰਮਲਤਾ ਲਿਆਵੇਗਾ ।
4. ਨਾਮ ਦੀ ਕਮਾਈ ਲਈ ਰੋਜ਼ ਢਾਈ ਘੰਟੇ ਜਾਂ ਵੱਧ ਵਕਤ ਦੇਵੇਗਾ ।

ਇਥੇ ਸਾਡਾ ਸਬੰਧ ਕੇਵਲ ਵੈਸ਼ਨੋ ਭੋਜਨ ਅਤੇ ਨਸ਼ਿਆਂ ਦੇ ਤਿਆਗ ਦੇ ਨਿਯਮ ਨਾਲ ਹੈ :

**(ੳ) ਮਾਸ** : ਸਾਡੇ ਭੋਜਨ ਦਾ ਸਾਡੇ ਆਚਾਰ ਅਤੇ ਵਿਚਾਰ ਉੱਤੇ ਬਹੁਤ ਅਸਰ ਪੈਂਦਾ ਹੈ । ਰਾਜਸਿਕ ਤੇ ਤਾਮਸਿਕ ਭੋਜਨ, ਜਿਸ ਵਿੱਚ ਹਰ ਤਰ੍ਹਾਂ ਦੇ ਮਾਸ, ਸ਼ਰਾਬ ਆਦਿ ਸ਼ਾਮਲ ਹਨ, ਸਾਡੇ ਮਨ ਨੂੰ ਬਹੁਤ ਚੰਚਲ ਬਣਾਉਂਦਾ ਹੈ ਅਤੇ ਸਾਨੂੰ ਵਿਸ਼ੇ-ਵਿਕਾਰਾਂ ਵਿੱਚ ਪਰਵਿਰਤ ਕਰਦਾ ਹੈ। ਅਭਿਆਸੀ ਦਾ ਸੰਘਰਸ਼ ਹੀ ਮਨ ਜਾਂ ਵਿਸ਼ੇ-ਵਿਕਾਰਾਂ ਨਾਲ ਹੈ । ਮਨ ਨੂੰ ਤਾਮਸਿਕ ਭੋਜਨ ਅਥਵਾ ਮਾਸ-ਸ਼ਰਾਬ ਨਾਲ ਉਤੇਜਿਤ ਕਰਕੇ, ਇਸ ਕੋਲੋਂ ਸ਼ਾਂਤੀ, ਟਿਕਾਉ ਜਾਂ ਇਕਾਗਰਤਾ ਦੀ ਆਸ ਕਰਨਾ, ਅਸੰਭਵ ਨੂੰ ਸੰਭਵ ਬਨਾਉਣ ਦੀ ਕੋਸ਼ਿਸ਼ ਕਰਨਾ ਹੈ । ਗੁਰੂ ਨਾਨਕ ਦੇਵ ਜੀ ਨੇ ਤਨ-ਮਨ ਵਿੱਚ ਵਿਕਾਰ ਅਤੇ ਪੀੜਾ ਪੈਦਾ ਕਰਨ ਵਾਲੇ, ਭੋਜਨ ਅਤੇ ਭੋਗਾਂ ਨੂੰ, ਜੀਵ ਦੀ ਖੁਆਰੀ ਦਾ ਕਾਰਨ ਮੰਨਿਆ ਹੈ :

ਬਾਬਾ ਹੋਰੁ ਖਾਣਾ ਖੁਸੀ ਖੁਆਰੁ ।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ । (ਮ. 1, ਪੰ. 16)

ਹਿੰਦੂ ਧਰਮ-ਗ੍ਰੰਥਾਂ ਵਿੱਚ ਭੋਜਨ ਨੂੰ ਤਿੰਨ ਕਿਸਮਾਂ ਵਿੱਚ ਵੰਡਿਆ ਗਿਆ ਹੈ—ਸਾਤਵਿਕ, ਰਾਜਸਿਕ ਅਤੇ ਤਾਮਸਿਕ । ਸਾਤਵਿਕ ਭੋਜਨ ਵਿੱਚ ਫਲ, ਸਬਜ਼ੀਆਂ, ਮੇਵੇ, ਅਨਾਜ, ਦੁੱਧ, ਦਹੀਂ ਆਦਿ ਆਉਂਦੇ ਹਨ । ਰਾਜਸਿਕ ਵਿੱਚ ਕੁੱਝ ਕਿਸਮ ਦੀਆਂ ਦਾਲਾਂ, ਮਿਰਚ-ਮਸਾਲੇ, ਖੱਟੀਆਂ, ਚੱਟ-ਪਟੀਆਂ ਚੀਜ਼ਾਂ ਅਤੇ ਗਰਮ ਤਾਸੀਰ ਰੱਖਣ ਵਾਲੇ ਭੋਜਨ ਆਉਂਦੇ ਹਨ । ਮਾਸ, ਮੱਛੀ, ਆਂਡੇ ਅਤੇ ਇਨ੍ਹਾਂ ਤੋਂ ਬਣੇ ਪਦਾਰਥ ਤਾਮਸਿਕ ਭੋਜਨ ਹਨ। ਤਾਮਸੀ ਭੋਜਨ ਰਾਖਸ਼ਸੀ ਬਿਰਤੀ ਉਤਪੰਨ ਕਰਦਾ ਹੈ, ਜਿਸ ਕਾਰਨ ਇਸਨੂੰ ਰਾਖ਼ਸ਼ਸਾਂ ਦਾ ਖਾਣਾ ਵੀ ਕਿਹਾ ਗਿਆ ਹੈ । ਧਰਮ-ਗ੍ਰੰਥਾਂ ਵਿੱਚ ਪਰਮਾਰਥ ਦੇ ਪ੍ਰੇਮੀਆਂ, ਪ੍ਰਭੂ-ਭਗਤਾਂ,

Namdhari Elibrary NamdhariElibrary@gmail.com

ਆਤਮਾ ਦੇ ਕਲਿਆਣ ਦੀ ਪ੍ਰਬਲ ਇੱਛਾ ਰੱਖਣ ਵਾਲਿਆਂ, ਯੋਗ ਅਤੇ ਪ੍ਰਾਣਾਯਾਮ ਆਦਿ ਦੀ ਸਾਧਨਾ ਕਰਨ ਵਾਲਿਆਂ ਲਈ, ਸਾਤਵਿਕ ਵੈਸ਼ਨੋ ਭੋਜਨ ਲਾਜ਼ਮੀ ਕਰਾਰ ਦਿੱਤਾ ਗਿਆ ਹੈ।

ਸਭ ਸੰਤਾਂ-ਭਗਤਾਂ ਨੇ ਦਇਆ ਨੂੰ ਧਰਮ ਦਾ ਅਨਿੱਖੜ ਅੰਗ ਮੰਨਿਆ ਹੈ। ਤੁਲਸੀ ਦਾਸ ਜੀ ਕਹਿੰਦੇ ਹਨ : 'ਦਇਆ ਧਰਮ ਕਾ ਮੂਲ ਹੈ।' ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ : 'ਧਉਲ ਧਰਮ ਦਇਆ ਕਾ ਪੂਤ' (ਜਪੁ)। ਕਠੋਰ, ਹਿੰਸਾਵਾਨ, ਵਿਕਾਰਾਂ ਨਾਲ ਭਰੇ ਹਿਰਦੇ ਵਿੱਚ ਅਕਾਲਪੁਰਖ ਦੀ ਜੋਤਿ ਦਾ ਪ੍ਰਗਟ ਹੋ ਸਕਣਾ ਅਸੰਭਵ ਹੈ :

ਨਿਰਦਇਆ ਨਹੀ ਜੋਤਿ ਉਜਾਲਾ। (ਮ: 1, ਪੰ. 903)

ਪ੍ਰਭੂ ਪ੍ਰੇਮ ਤੋਂ ਸੱਖਣੇ ਹਿਰਦੇ ਵਾਲੇ ਅਧਰਮੀ ਲੋਕ ਹੀ ਕਸਾਈਆਂ ਵਰਗੇ ਨਿਰਦਈ ਹੋ ਸਕਦੇ ਹਨ :

ਪ੍ਰੇਮ ਬਿਛੋਹਾ ਕਰਤ ਕਸਾਈ।<br>
ਨਿਰਦੈ ਜੰਤੁ ਤਿਸੁ ਦਇਆ ਨ ਪਾਈ। (ਮ: 5, ਪੰ. 745)

ਕਬੀਰ ਸਾਹਿਬ ਕਹਿੰਦੇ ਹਨ ਕਿ ਪੇਟ ਜਾਂ ਜੀਭ ਦੇ ਚਸਕੇ ਕਾਰਨ ਜੀਆਂ ਦਾ ਬੱਧ ਕਰਨਾ ਹੀ ਧਰਮ ਹੈ, ਤਾਂ ਅਧਰਮ ਕਿਸ ਨੂੰ ਕਿਹਾ ਜਾਵੇ ? ਜੇ ਜੀਵ-ਹੱਤਿਆ ਕਰਨ ਵਾਲੇ ਲੋਕ ਰਿਸ਼ੀ-ਮੁਨੀ ਜਾਂ ਧਰਮੀ ਹੁੰਦੇ ਹਨ, ਤਾਂ ਕਸਾਈ ਅਤੇ ਅਧਰਮੀ ਕੌਣ ਹੁੰਦੇ ਹਨ ?

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ।<br>
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ।<br>
(ਕਬੀਰ ; ਆਦਿ ਗ੍ਰੰਥ, ਪੰ. 1103)

ਇਨਸਾਨ ਨੂੰ ਚਾਹੀਦਾ ਹੈ ਹਿਰਦੇ ਨੂੰ ਕੋਮਲ ਬਣਾਵੇ, ਮਨ ਵਿੱਚ ਦਇਆ ਧਾਰਨ ਕਰੇ, ਮਾਸ ਅਤੇ ਸ਼ਰਾਬ ਜੈਸੀਆਂ ਨਕ੍ਰਿਸ਼ਟ ਵਸਤਾਂ ਦਾ ਤਿਆਗ ਕਰ ਦਵੇ ਤਾਂ ਜੋ ਰੂਹਾਨੀਅਤ ਦੇ ਮਾਰਗ ਉੱਤੇ ਚੱਲਣਾ ਆਸਾਨ ਹੋ ਸਕੇ :

3. (ੳ) ਕੋਮਲ ਚਿੱਤ ਦਯਾ ਮਨ ਧਾਰੋ।<br>
ਪਰਮਾਰਥ ਕਾ ਖੋਜ ਲਗਾਨਾ। (ਸ. ਬ. ਪੰ. 168)

(ਅ) ਮਦ ਮਾਸ ਮਿਥਿਆ ਤਜ ਡਾਰੋ।<br>
ਹੋ ਗਿਆਨ ਘੋੜੇ ਅਸਵਾਰ ਭਰਮ ਸੇ ਨਿਆਰਾ ਹੈ। (ਕਬੀਰ)

Namdhari Elibrary NamdhariElibrary@gmail.com

ਜਦ ਤਕ ਮਨ ਪਲੀਤ ਹੈ, ਉਸ ਵਿੱਚ ਨਿਰਮਲ ਅਕਾਲਪੁਰਖ ਅਤੇ ਉਸਦੇ ਨਿਰਮਲ ਨਾਮ ਦਾ ਵਾਸਾ ਹੋ ਸਕਣਾ ਅਸੰਭਵ ਹੈ :

1. ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ।
(ਮ: 1, ਪੰ. 140)

2. ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ।
(ਮ: 3, ਪੰ. 426)

ਕਬੀਰ ਸਾਹਿਬ ਅਸਚਰਜਤਾ ਪ੍ਰਗਟ ਕਰਦੇ ਹਨ ਕਿ ਲੋਕ ਇੱਕ ਪਾਸੇ ਪੁੰਨ-ਕਰਮਾਂ ਦੇ ਆਸਰੇ ਪ੍ਰਭੂ ਨੂੰ ਪ੍ਰਸੰਨ ਕਰਨ ਦਾ ਜਤਨ ਕਰਦੇ ਹਨ ਅਤੇ ਦੂਜੇ ਪਾਸੇ ਜੀਭਾ ਦੇ ਚਸਕੇ ਲਈ ਜੀਵ-ਹੱਤਿਆ ਕਰਦੇ ਹਨ । ਐਸੇ ਲੋਕ ਆਪਣੇ ਵੱਲੋਂ ਧਰਮੀ ਬਣ-ਬਣ ਕੇ ਦਿਖਾਉਂਦੇ ਹਨ, ਪਰ ਉਹ ਇਹ ਨਹੀਂ ਸਮਝਦੇ ਕਿ ਇਸ ਤਰ੍ਹਾਂ ਦਾ ਧਰਮ-ਪਿਆਰ ਇੱਕ ਤਰ੍ਹਾਂ ਦਾ ਭੁਲੇਖਾ ਹੈ । ਜੋ ਲੋਕ ਇਹ ਨਹੀਂ ਮਹਿਸੂਸ ਕਰਦੇ ਕਿ ਕੁਲ-ਮਾਲਕ ਸਭ ਦੇ ਅੰਦਰ ਬੈਠਾ ਹੈ ਅਤੇ ਜੀਵ-ਹੱਤਿਆ ਭਾਰਾ ਪਾਪ ਹੈ, ਓਨ੍ਹਾਂ ਨੂੰ ਹਾਲੇ ਧਰਮ ਦੀ ਹਵਾ ਹੀ ਨਹੀਂ ਲੱਗੀ :

ਰੋਜਾ ਧਰੈ ਮਨਾਵੈ ਅਲਹੁ ਸੁਆਦਿਤ ਜੀਅ ਸੰਘਾਰੈ ।
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ।
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ।
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ।
(ਕਬੀਰ ; ਆਦਿ ਗ੍ਰੰਥ, ਪੰ. 483)

ਇੱਕ ਪਾਸੇ ਇਹ ਮੰਨਣਾ ਕਿ ਸਭ ਜੀਵਾਂ ਵਿੱਚ ਇੱਕ ਪਰਮੇਸ਼ਰ ਦਾ ਨੂਰ ਹੈ ਅਤੇ ਦੂਜੇ ਪਾਸੇ ਜੀਵ ਹੱਤਿਆ ਕਰਨਾ ਸਵੈ-ਵਿਰੋਧੀ ਹੈ :

1. (ੳ) ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਇਆ ।
(ਮ: 4, ਪੰ. 96)

(ਅ) ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਣਹਾਰੈ ।
(ਕਬੀਰ ; ਆਦਿ ਗ੍ਰੰਥ, ਪੰ. 1350)

2. ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ।
(ਆਦਿ ਗ੍ਰੰਥ, ਪੰ. 1350)

ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਜੀਵ-ਹੱਤਿਆ ਤੋਂ ਪ੍ਰਾਪਤ ਕੀਤਾ ਮਾਸ ਮੁਰਦਾਰ ਹੈ ਅਤੇ ਇਸ ਦਾ ਖਾਣਾ ਹਰਾਮ ਹੈ :

ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ । (ਮ: 5, ਪੰ. 723)

Namdhari Elibrary NamdhariElibrary@gmail.com

ਆਪ ਫ਼ਰਮਾਉਂਦੇ ਹਨ ਕਿ ਲੋਕਾਂ ਦਾ ਵਰਤਾਰਾ ਬਹੁਤ ਅਜੀਬ ਹੈ। ਇੱਕ ਪਾਸੇ ਮਿੱਠੀ ਸੁਰ ਵਿੱਚ ਧਰਮ-ਗ੍ਰੰਥਾਂ ਦਾ ਪਾਠ ਕਰਦੇ ਹਨ ਅਤੇ ਦੂਜੇ ਪਾਸੇ ਜੀਵ-ਹੱਤਿਆ ਕਰਨ ਤੋਂ ਨਹੀਂ ਝਿਜਕਦੇ :

ਬੇਦੁ ਪੜੈ ਮੁਖਿ ਮੀਠੀ ਬਾਣੀ। ਜੀਆਂ ਕੁਹਤ ਨ ਸੰਗੈ ਪਰਾਣੀ।
(ਮ: 5, ਪੰ. 201)

ਗੁਰਮਤਿ ਸੰਜਮ ਦਾ ਮਾਰਗ ਹੈ। ਗੁਰੂ ਸਾਹਿਬਾਨ ਨੇ ਅਤੇ ਮਾਲਕ ਦੇ ਭਗਤਾਂ-ਪਿਆਰਿਆਂ ਨੇ ਥੋੜ੍ਹਾ ਖਾਣ-ਪੀਣ, ਥੋੜ੍ਹਾ ਸੌਣ, ਥੋੜ੍ਹਾ ਬੋਲਣ ਦਾ ਜੋ ਆਦਰਸ਼ ਕਾਇਮ ਕੀਤਾ ਹੈ, ਉਸ ਦਾ ਮੁੱਖ ਉਦੇਸ਼ ਇਹ ਹੈ ਕਿ ਜੀਵ ਮਨ ਦੀ ਮਤ ਤਿਆਗ ਕੇ ਕਰਨੀ ਨੂੰ ਸੰਤ-ਮਤ ਜਾਂ ਗੁਰਮਤਿ ਦੇ ਸੱਚੇ ਵਿੱਚ ਢਾਲ ਸਕੇ :

1. (ੳ) ਅਲਪ ਅਹਾਰ ਸੁਲਪ ਸੀ ਨਿੰਦ੍ਰਾ। (ਰਾਮਕਲੀ ਪਾਤਿਸ਼ਾਹੀ– 10)
(ਅ) ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਵੈ।
(ਭਾਈ ਗੁਰਦਾਸ, ਵ: 28, ਪੌ. 15)

ਗੁਰੂ ਨਾਨਕ ਸਾਹਿਬ ਫ਼ਰਮਾਉਂਦੇ ਹਨ ਕਿ ਸਾਡੇ ਚਸਕੇ ਜਾਂ ਭੋਗ ਜੋ ਬਾਹਰੋਂ ਦੇਖਣ ਨੂੰ ਸੁਆਦ ਅਤੇ ਸੁੱਖ ਦਾ ਵਸੀਲਾ ਪ੍ਰਤੀਤ ਹੁੰਦੇ ਹਨ, ਅਸਲ ਵਿੱਚ ਦੁੱਖਾਂ, ਰੋਗਾਂ ਦਾ ਕਾਰਨ ਬਣਦੇ ਹਨ ਤੇ ਲੋਕ-ਪਰਲੋਕ ਦੋਵੇਂ ਖ਼ਰਾਬ ਕਰ ਦਿੰਦੇ ਹਨ। ਆਪ ਫ਼ਰਮਾਉਂਦੇ ਹਨ ਕਿ ਜਿਸ ਹਿਰਦੇ ਵਿੱਚ ਸੁਆਰੀ, ਸੇਜ, ਮਕਾਨ, ਖੱਟੇ-ਮਿੱਠੇ ਭੋਜਨਾਂ ਅਤੇ ਮਾਸ ਆਦਿ ਦਾ ਚਸਕਾ ਹੈ, ਉਸ ਹਿਰਦੇ ਵਿੱਚ ਨਾਮ ਦੇ ਪ੍ਰਗਟ ਹੋਣ ਲਈ ਜਗ੍ਹਾ ਹੀ ਕਿੱਥੇ ਹੈ :

ਰਸੁ ਘੋੜੇ ਰਸੁ ਸੇਜਾ ਮੰਦਰ ਰਸ ਮੀਠਾ ਰਸੁ ਮਾਸ।
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ। (ਮ. 1, ਪੰ. 15)

ਇਹ ਸੋਚਣਾ ਕਿ ਅਸੀਂ ਮਨ ਚਾਹੁੰਦੇ ਭੋਗ ਵੀ ਭੋਗਦੇ ਜਾਈਏ ਅਤੇ ਹਿਰਦੇ ਵਿੱਚ ਨਾਮ ਦੀ ਜੋਤਿ ਵੀ ਪ੍ਰਗਟ ਕਰ ਲਈਏ, ਦਿਨ ਅਤੇ ਰਾਤ ਨੂੰ ਇਕੱਠਾ ਕਰਨ ਦਾ ਜਤਨ ਕਰਨ ਸਮਾਨ ਹੈ।

ਕਬੀਰ ਸਾਹਿਬ ਮਾਸ ਖਾਣ ਅਤੇ ਸ਼ਰਾਬ ਪੀਣ ਆਦਿ ਨੂੰ ਇਤਨੇ ਘੋਰ ਪਾਪ ਕਹਿੰਦੇ ਹਨ, ਜੋ ਜੀਵ ਦੇ ਸਭ ਸ਼ੁੱਭ ਕਰਮਾਂ ਦਾ ਫਲ ਸਮਾਪਤ ਕਰ ਕੇ ਉਸ ਨੂੰ ਘੋਰ-ਨਰਕ ਦਾ ਭਾਗੀ ਬਣਾ ਦਿੰਦੇ ਹਨ। ਇਸ ਲਈ ਦੂਸਰਿਆਂ ਦਾ ਮਾਸ ਖਾ ਕੇ ਆਪਣਾ ਗਲਾ ਕਟਾਉਣ ਨਾਲੋਂ ਖਿਚੜੀ ਖਾ ਲੈਣਾ ਚੰਗਾ ਹੈ :

Namdhari Elibrary NamdhariElibrary@gmail.com

1. ਕਬੀਰ ਭਾਂਗ ਮਾਛਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ।
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ।
(ਆਦਿ ਗ੍ਰੰਥ, ਪੰ. 1377)

2. ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ।
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ । (ਓਹੀ, ਪੰ. 1374)

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਕਈ ਜਗ੍ਹਾ ਇਸ ਗੱਲ ਦਾ ਵਰਣਨ ਕੀਤਾ ਹੈ ਕਿ ਮਾਸੂਮ ਜਾਨਵਰਾਂ ਦਾ ਮਾਸ ਖਾਣ ਵਾਲੇ ਲੋਕਾਂ ਨੂੰ ਆਪਣੇ ਕਰਮਾਂ ਦਾ ਹਿਸਾਬ ਦੇਣਾ ਪਵੇਗਾ । ਆਪ ਮਾਸ ਖਾਣ ਨੂੰ ਘੋਰ ਪਾਪ ਸਿੱਧ ਕਰਨ ਲਈ ਦੋ ਪ੍ਰਮਾਣ ਵਰਤਦੇ ਹਨ । ਇੱਕ ਵਿੱਚ ਕਹਿੰਦੇ ਹਨ ਕਿ ਇੱਕ ਸ਼ੇਰ ਬੱਕਰੀ ਨੂੰ ਖਾਣ ਲੱਗਾ ਤਾਂ ਉਹ ਹੱਸ ਪਈ । ਸ਼ੇਰ ਨੇ ਕਾਰਨ ਪੁੱਛਿਆ ਤਾਂ ਉਹਨੇ ਜੁਆਬ ਦਿੱਤਾ ਕਿ ਜੇ ਭੇਡਾਂ-ਬੱਕਰੀਆਂ ਨੂੰ ਅੱਕ-ਧਤੂਰਾ, ਘਾਸ-ਫੂਸ ਖਾਣ ਦੀ ਇਹ ਸਜ਼ਾ ਮਿਲ ਸਕਦੀ ਹੈ ਕਿ ਉਨ੍ਹਾਂ ਦੀ ਖਲ੍ਹ ਲਾਹੀ ਜਾਂਦੀ ਹੈ ਤੇ ਉਨ੍ਹਾਂ ਨੂੰ ਬੁਰੀ ਤਰ੍ਹਾਂ ਕੁਹਿਆ ਜਾਂਦਾ ਹੈ, ਤਾਂ ਦੂਸਰੇ ਜੀਵਾਂ ਨੂੰ ਵੱਢ ਕੇ, ਉਨ੍ਹਾਂ ਦਾ ਮਾਸ ਖਾਣ ਵਾਲੇ ਲੋਕਾਂ ਦਾ ਕੀ ਹਾਲ ਹੋਵੇਗਾ :

ਸੀਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹੱਸੀ ।
ਸੀਹੁ ਪੁਛੈ ਵਿਸਮਾਦੁ ਹੋਇ ਇਤੁ ਅਉਸਰ ਕਿਤੁ ਰਹਸਿ ਰਹੱਸੀ ।
ਬਿਨਉ ਕਰੇਦੀ ਬਕਰੀ ਪੁਤ੍ਰ ਅਸਾਡੇ ਕੀਚਨਿ ਖ਼ੱਸੀ ।
ਅਕ ਧਤੂਰਾ ਖਾਧਿਆਂ ਕੁਹਿ ਕੁਹਿ ਖਲ ਉਖਲਿ ਵਿਣਸੀ ।
ਮਾਸੁ ਖਾਨਿ ਗਲ ਵਢਿਕੈ ਹਾਲੁ ਤਿਨਾੜਾ ਕਉਣੁ ਹੋਵਸੀ ।
(ਵਾਰ 25, ਪੰ. 17)

ਦੂਜੀ ਉਦਾਹਰਣ ਵਿੱਚ ਬੱਕਰੀ ਆਪਣੀ ਹੱਤਿਆ ਲਈ ਤਿਆਰ ਖੜੇ ਕਸਾਈ ਨੂੰ ਕਹਿੰਦੀ ਹੈ ਕਿ ਜੇ ਸਾਨੂੰ ਅੱਕ, ਧਤੂਰਾ ਖਾਣ ਵਾਲਿਆਂ ਨੂੰ ਆਪਣਾ ਗਲ ਵਢਾਉਣਾ ਪੈਂਦਾ ਹੈ ਤਾਂ ਦੂਸਰਿਆਂ ਦਾ ਗਲ ਵੱਢ ਕੇ ਖਾਣ ਵਾਲਿਆਂ ਦੀ ਕੀ ਗਤੀ ਹੋਵੇਗੀ :

ਕੁਹੈ ਕਸਾਈ ਬਕਰੀ ਲਾਇ ਲੂਣ ਸੀਖ ਮਾਸ ਪਰੋਆ ।
ਹਸਿ ਹਸਿ ਬੋਲੈ ਕੁਹੀਦੀ ਖਾਧੇ ਅਕੁ ਹਾਲ ਇਹ ਹੋਆ ।
ਮਾਸ ਖਾਣ ਗਲ ਛੁਰੀ ਦੇ ਹਾਲ ਤਿਨਾੜਾ ਕਉਣੁ ਅਲੋਆ ।
(ਵਾਰ 37, ਪੰ. 21)

ਹਿੰਦੂ ਧਰਮ ਵਿੱਚ ਅਹਿੰਸਾ ਉੱਤੇ ਬਲ ਹੈ ਅਤੇ ਮਾਸ-ਸ਼ਰਾਬ ਦੀ ਵਰਤੋਂ ਦੀ ਸਖ਼ਤ ਮਨਾਹੀ ਹੈ। ਭਗਵਤ ਗੀਤਾ, ਭਗਵਤ ਪੁਰਾਣ ਆਦਿ ਅਨੇਕ ਹਿੰਦੂ ਧਰਮ-ਗ੍ਰੰਥਾਂ ਵਿੱਚ ਸਭ ਜੀਵਾਂ ਵਿੱਚ ਇੱਕ ਬ੍ਰਹਮ ਨੂੰ ਦੇਖਣ ਅਤੇ ਅਹਿੰਸਾ ਦੇ ਸਿੱਧਾਂਤ ਉੱਤੇ ਬਲ ਦਿੱਤਾ ਗਿਆ ਹੈ।

ਜੈਨੀ ਧਰਮ-ਗ੍ਰੰਥਾਂ ਵਿੱਚ ਅਹਿੰਸਾ (ਮਨ, ਬਚਨ, ਕਰਮ ਦੁਆਰਾ ਕਿਸੇ ਨੂੰ ਦੁੱਖ ਨਾ ਦੇਣਾ) ਉੱਤੇ ਬਹੁਤ ਜ਼ੋਰ ਹੈ ਤੇ ਮਾਸ-ਸ਼ਰਾਬ ਦੀ ਵਰਤੋਂ ਦੀ ਕਰੜੀ ਮਨਾਹੀ ਹੈ। ਬੁੱਧ ਧਰਮ ਦੇ ਪੰਚ-ਸ਼ੀਲ ਨਾਮੀ ਪੰਜ ਸਿੱਧਾਂਤਾ ਵਿੱਚ ਅਹਿੰਸਾ ਪ੍ਰਮੁੱਖ ਸਿੱਧਾਂਤ ਹੈ, ਜਿਸ ਦੇ ਅਧੀਨ ਜੀਵ-ਹੱਤਿਆ ਦੀ ਸਖ਼ਤ ਮਨਾਹੀ ਕੀਤੀ ਗਈ ਹੈ।

ਇਸਲਾਮ ਦੀ ਨਿਰੋਲ ਰੂਹਾਨੀਅਤ ਵਿੱਚ ਵੀ ਮਾਸ ਖਾਣ ਨੂੰ ਜਾਇਜ਼ ਨਹੀਂ ਮੰਨਿਆ ਗਿਆ। ਬਹੁਤ ਸਾਰੇ ਸੂਫ਼ੀ ਸੰਤਾਂ, ਫ਼ਕੀਰਾਂ ਨੇ ਨਿਰਮਲ ਪ੍ਰਹੇਜ਼ਗਾਰੀ ਵਾਲਾ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੱਤਾ ਹੈ ਅਤੇ ਮਾਸ-ਸ਼ਰਾਬ ਆਦਿ ਵਿਸ਼ੇ-ਵਿਕਾਰਾਂ ਦੇ ਤਿਆਗ ਦੀ ਤਾਕੀਦ ਕੀਤੀ ਹੈ।

ਈਸਾਈ ਧਰਮ ਵਿੱਚ ਅੱਜ ਵੀ ਅਨੇਕ ਸੰਪਰਦਾਇ ਸ਼ੁੱਧ ਵੈਸ਼ਨੋ ਭੋਜਨ ਕਰਦੇ ਹਨ। ਸੈਵਨਥ ਡੇ ਐਡਵੈਨਟਿਸਟ, ਟ੍ਰੈਪਿਸਟ, ਮੈਥੋਡਿਸਟ, ਰੋਮਨ ਕੈਥੋਲਿਕਾਂ ਵਿੱਚ ਸੇਂਟ ਬੈਨੀਡਿਕਟ ਗਰੁੱਪ ਦੇ ਲੋਕ, ਰੋਜ਼ੀ ਕਰੂਸ਼ੀਅਨਜ ਆਦਿ ਬਹੁਤ ਸਾਰੇ ਈਸਾਈ ਸੰਪਰਦਾਇ ਅੱਜ ਵੀ ਮਾਸ ਤੋਂ ਪ੍ਰਹੇਜ਼ ਕਰਦੇ ਹਨ ਅਤੇ ਵੈਸ਼ਨੋ ਭੋਜਨ ਦੇ ਅਸੂਲ ਉੱਤੇ ਦ੍ਰਿੜ੍ਹ ਹਨ।

ਸਿੱਖ ਧਰਮ ਵਿੱਚ ਤਾਂ ਮਾਸ-ਸ਼ਰਾਬ ਦੀ ਮਨਾਹੀ ਬਾਰੇ ਕੋਈ ਸੰਦੇਹ ਦੀ ਗੁੰਜਾਇਸ਼ ਹੀ ਨਹੀਂ ਹੈ। ਮੁਹਸਨ ਫ਼ਾਨੀ 'ਦਬਿਸਤਾਨੇ ਮਜ਼ਾਹਿਬ' ਵਿੱਚ ਲਿਖਦਾ ਹੈ ਕਿ ਗੁਰੂ ਨਾਨਕ ਸਾਹਿਬ ਮਾਸ-ਸ਼ਰਾਬ ਦੀ ਵਰਤੋਂ ਦੇ ਵਿਰੁਧ ਸਨ ਉਨ੍ਹਾਂ ਨੇ ਖ਼ੁਦ ਇਨ੍ਹਾਂ ਚੀਜ਼ਾਂ ਤੋਂ ਪ੍ਰਹੇਜ਼ ਕੀਤਾ ਅਤੇ ਜੀਵਾਂ ਨਾਲ ਨਰਦਇਅਤਾ ਵਾਲਾ ਸਲੂਕ ਕਰਨ ਦੇ ਵਿਰੁੱਧ ਪਰਚਾਰ ਕੀਤਾ। ਉਹ ਕਹਿੰਦਾ ਹੈ ਕਿ ਗੁਰੂ ਨਾਨਕ ਦੇ ਪੰਜ-ਭੂਤਕ ਚੋਲਾ ਤਿਆਗ ਜਾਣ ਤੋਂ ਬਾਅਦ, ਉਨ੍ਹਾਂ ਦੇ ਕੁੱਝ ਅਨੁਯਾਈਆਂ ਨੇ ਮਾਸ ਖਾਣਾ ਸ਼ੁਰੂ ਕਰ ਦਿੱਤਾ। ਜਦ ਗੁਰੂ ਅਰਜਨ ਦੇਵ ਜੀ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਨ੍ਹਾਂ ਨੇ ਲੋਕਾਂ ਨੂੰ ਮਾਸ ਖਾਣ ਤੋਂ ਵਰਜਿਆ ਅਤੇ ਫ਼ਰਮਾਇਆ : ਮਾਸ ਖਾਣਾ ਗੁਰੂ ਨਾਨਕ ਸਾਹਿਬ ਦੇ ਹੁਕਮ ਦੇ ਉਲਟ ਹੈ।

Namdhari Elibrary NamdhariElibrary@gmail.com

"Holding wine and pork unlawful, he (Nanak) abstained from animal food and enjoined against cruelty to animals. After his death meat-eating became common among his disciples. And when Arjun Mal, who is one of the prophetic order of Nanak, found that evil, he prohibited people from meat-eating and said, "This practice is not in accordance with the wishes of Nanak." *The Panjab, Past and Present* (edited by Dr. Ganda Singh), Panjabi University, Patiala, 1969, p. 46,

ਗੁਰੂ ਨਾਨਕ ਦੇਵ ਜੀ ਅਤੇ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਦੇ ਹੁਕਮ ਨਾਲ ਸੰਬੰਧਤ ਇਹ ਇਤਿਹਾਸਕ ਸਬੂਤ ਬਹੁਤ ਮਹੱਤਵਪੂਰਨ ਹੈ। ਇਸ ਤੋਂ ਵੀ ਵੱਧ ਮਹੱਤਵਪੂਰਨ ਗੁਰੂ ਹਰਿ ਗੋਬਿੰਦ ਸਾਹਿਬ ਦੇ ਦੋ ਹੁਕਮਨਾਮੇ ਹਨ, ਜਿਨ੍ਹਾਂ ਵਿੱਚ ਆਪ ਨੇ ਸੰਗਤ ਨੂੰ ਸਪੱਸ਼ਟ ਹੁਕਮ ਦਿੱਤਾ ਹੈ : 'ਮਾਸ, ਮੱਛੀ ਦੇ ਨੇੜੇ ਨਹੀਂ ਆਵਣਾ।' ਡਾ: ਗੰਡਾ ਸਿੰਘ ਜੀ ਦੀ ਲੰਮੀ ਖੋਜ ਉਤੇ ਆਧਾਰਤ ਪੁਸਤਕ 'ਹੁਕਮਨਾਮੇ' ਦੀ ਪਹਿਲੀ ਐਡੀਸ਼ਨ ਵਿੱਚ ਇਨ੍ਹਾਂ ਦੋਹਾਂ ਹੁਕਮਨਾਮਿਆਂ ਦੇ ਫੋਟੋ-ਚਿੱਤਰ ਸ਼ਾਮਲ ਹਨ। ਇਸੇ ਪੁਸਤਕ ਵਿੱਚ ਆਪ ਨੇ ਬਾਬਾ ਬੰਦਾ ਬਹਾਦਰ ਜੀ ਦਾ ਇੱਕ ਹੁਕਮਨਾਮਾ ਵੀ ਸ਼ਾਮਲ ਕੀਤਾ ਹੈ।[1] ਬਾਬਾ ਬੰਦਾ ਬਹਾਦਰ ਨੂੰ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ ਦੇ ਸਿੱਧਾਂਤਕ ਅਤੇ ਵਿਵਹਾਰਕ ਦੋਹਾਂ ਪਹਿਲੂਆਂ ਬਾਰੇ ਨੇੜੇ ਦਾ ਅਨੁਭਵ ਸੀ ਇਸ ਹੁਕਮਨਾਮੇ ਵਿੱਚ ਆਪ ਸੰਗਤ ਨੂੰ ਬਹੁਤ ਸਾਫ਼ ਲਫ਼ਜ਼ਾਂ ਵਿੱਚ ਖ਼ਾਲਸੇ ਦੀ ਰਹਿਤ ਧਾਰਨ ਕਰਨ, ਭੰਗ, ਤੰਮਾਕੂ, ਅਫ਼ੀਮ, ਪੋਸਤ, ਦਾਰੂ ਮਾਸ, ਮੱਛੀ ਆਦਿ ਦੀ ਵਰਤੋਂ ਅਤੇ ਪਰਾਈ ਇਸਤਰੀ ਅਤੇ ਚੋਰੀ-ਯਾਰੀ ਆਦਿ ਤੋਂ ਪੂਰਨ ਪ੍ਰਹੇਜ਼ ਕਰਨ ਦੀ ਹਦਾਇਤ ਕਰਦੇ ਹਨ।[2]

ਸ੍ਰੀ ਗੁਰੂ ਹਰਿ ਰਾਇ ਜੀ ਦੀ ਪਾਲਿਤ ਪੁੱਤ੍ਰੀ ਬੀਬੀ ਰੂਪ ਕੌਰ ਦੁਆਰਾ ਉਤਾਰੀਆਂ 'ਸ੍ਰੀ ਸਤਿਗੁਰੂ ਜੀ ਦੇ ਮੂਹੈਂ ਦੀਆਂ ਸਾਖੀਆਂ'[3] ਵਿੱਚ ਆਉਂਦਾ ਹੈ :

ਸਾਖੀ ਮ: 5 ਪੰ. 57—ਸ੍ਰੀ ਸਤਿਗੁਰੂ ਬੋਲਿਆ ਜੁ ਪੰਜਿ ਕੰਮ ਨ ਕਰੈ ਅਤੈ ਪੰਜਿ ਕੰਮ ਕਰੈ ਜੇ ਗੁਰੂ ਕਰਾਵੈ। ਨ ਕਰੈ ਪੰਜਿ ਕੰਮ। ਪਰ ਦਰਬ ਨ

1-2 ਦੇਖੋ : (ੳ) 'ਹੁਕਮਨਾਮੇ', ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪਹਿਲਾ ਸੰਸਕਰਣ।
(ਅ) 'ਸਿੱਖ ਧਰਮ ਤੇ ਮਾਸ ਸ਼ਰਾਬ', ਜੇ. ਪੀ. ਸੰਗਤ ਸਿੰਘ, ਸੂਰਾ ਪ੍ਰਕਾਸ਼ਨ ਮਾਈ ਸੇਵਾਂ, ਅੰਮ੍ਰਿਤਸਰ।

3. ਸੰ. ਡਾ. ਨਰਿੰਦਰ ਕੌਰ ਭਾਟੀਆ, ਲਾਹੌਰ ਬੁੱਕ ਸ਼ਾਪ ਲੁਧਿਆਣਾ : ਦੇਖੋ ਸਾਖੀ 10, ਪੰ. 39 ; ਸਾਖੀ ਮ: 5, ਪੰ. 571.

Namdhari Elibrary NamdhariElibrary@gmail.com

ਹਿਰੈ। ਪਰ ਇਸਤਰੀ ਨ ਕਰੈ। ਪਰ ਨਿੰਦਾ ਨ ਕਰੈ। ਜੂਆ ਨ ਖੇਲੈ। ਮਦ ਮਾਸ ਨਾ ਖਾਇ।

ਸਭ ਗੁਰਦੁਆਰਿਆਂ ਦੇ ਲੰਗਰ ਵਿੱਚ ਮਾਸ ਨਾ ਤਿਆਰ ਕਰਨ ਦੀ ਪਰੰਪਰਾ ਗੁਰੂ ਸਾਹਿਬਾਨ ਦੇ ਹੁਕਮ ਦੀ ਪਾਲਣਾ ਦਾ ਅਮਲੀ ਸਬੂਤ ਹੈ।

(ਅ) **ਸ਼ਰਾਬ** : ਸ਼ਰਾਬ ਆਦਿ ਨਸ਼ੇ ਅਨੇਕ ਵਿਕਾਰਾਂ ਦੀ ਜੜ੍ਹ ਮੰਨੇ ਗਏ ਹਨ। ਜੀਵ ਦਾ ਆਦਰਸ਼ ਚੇਤੰਨ ਅਵੱਸਥਾ ਤੋਂ ਉੱਪਰ ਉਠਣ ਦਾ ਹੈ, ਪਰੰਤੂ ਨਸ਼ੇ ਉਸ ਦੀ ਸਾਧਾਰਨ ਬੁੱਧੀ ਨੂੰ ਨੱਸ਼ਟ ਕਰ ਦਿੰਦੇ ਹਨ। ਨਸ਼ਈ ਇਨਸਾਨ ਇੰਦਰੀਆਂ ਦੇ ਭੋਗਾਂ ਵਿੱਚ ਇਤਨਾ ਬੁਰੀ ਤਰ੍ਹਾਂ ਉਲਝ ਜਾਂਦਾ ਹੈ ਕਿ ਨਿਰਮਲ ਵਿਵੇਕ ਤੋਂ—ਜਿਸ ਤੋਂ ਬਿਨਾਂ ਠੀਕ ਗ਼ਲਤ ਵਿੱਚ ਤਮੀਜ਼ ਕਰਨਾ ਅਤੇ ਪਰਮਾਰਥ ਕਮਾਉਣਾ ਅਸੰਭਵ ਹੈ—ਹੱਥ ਧੋ ਬੈਠਦਾ ਹੈ। ਨਸ਼ਈ ਵਿਅਕਤੀ ਦਾ ਮਨੋ-ਬਲ (will-power) ਖ਼ਤਮ ਹੋ ਜਾਂਦਾ ਹੈ ਅਤੇ ਉਸਦਾ ਆਪਣੀ ਬੁੱਧੀ, ਆਪਣੇ ਵਿਚਾਰ, ਆਚਾਰ, ਬਿਓਹਾਰ ਤੇ ਵੱਸ ਨਹੀਂ ਚੱਲਦਾ। ਇੱਕ ਨਸ਼ੇ 'ਚੋਂ ਦੂਸਰਾ, ਦੂਸਰੇ 'ਚੋਂ ਤੀਸਰਾ ਫੁੱਟ ਪੈਂਦਾ ਹੈ। ਇਸ ਤਰ੍ਹਾਂ ਇੱਕ ਵਿਕਾਰ ਦੂਸਰੇ ਅਨੇਕ ਵਿਕਾਰਾਂ ਦਾ ਕਾਰਨ ਬਣਦਾ ਹੈ।

ਕਈ ਵਾਰ ਜੀਵ ਸ਼ੌਂਕ, ਜਗਿਆਸਾ ਜਾਂ ਤਜਰਬੇ ਦੀ ਖ਼ਾਤਰ ਨਸ਼ਿਆਂ ਦੀ ਵਰਤੋਂ ਸ਼ੁਰੂ ਕਰਦਾ ਹੈ, ਪਰ ਜਦ ਇੱਕ ਵਾਰ ਇਨ੍ਹਾਂ ਦੇ ਜਾਲ ਵਿੱਚ ਫੱਸ ਜਾਂਦਾ ਹੈ, ਤਾਂ ਉਸਦੀ ਹਾਲਤ ਬਰਾਬਰ ਨਿੱਘਰਦੀ ਜਾਂਦੀ ਹੈ ਅਤੇ ਉਸਨੂੰ ਇਨ੍ਹਾਂ ਵਿੱਚੋਂ ਨਿਕਲਣ ਦਾ ਕੋਈ ਰਾਹ ਨਹੀਂ ਲੱਭਦਾ। ਸਭ ਬੁਰੀਆਂ ਆਦਤਾਂ ਸ਼ੁਰੂ ਵਿੱਚ ਬਹੁਤ ਦਿਲ-ਖਿੱਚਵੀਆਂ ਲੱਗਦੀਆਂ ਹਨ ਤੇ ਸਭ ਨੂੰ ਆਪਣੇ ਆਪ ਉੱਤੇ ਪੱਕਾ ਮਾਣ ਹੁੰਦਾ ਹੈ ਕਿ 'ਜਦ ਚਾਹਾਂਗੇ, ਇਨ੍ਹਾਂ ਨੂੰ ਤਿਆਗ ਦਿਆਂਗੇ।' ਹੌਲੀ-ਹੌਲੀ ਇਹ ਇਸ ਤਰ੍ਹਾਂ ਹੱਡਾਂ ਵਿੱਚ ਰਚ ਜਾਂਦੀਆਂ ਹਨ ਕਿ ਜਾਨ ਦਾ ਖਉ ਬਣ ਜਾਂਦੀਆਂ ਹਨ ਅਤੇ ਇਨ੍ਹਾਂ ਦੇ ਜਾਲ ਨੂੰ ਤੋੜ ਸਕਣਾ ਮਨੁੱਖ ਦੇ ਆਪਣੇ ਹੱਥ-ਵੱਸ ਨਹੀਂ ਰਹਿੰਦਾ। ਜ਼ਹਿਰ ਤਜਰਬੇ ਲਈ ਵੀ ਖਾਣੀ ਬੁਰੀ ਹੈ ਅਤੇ ਤਸੱਲੀ ਕਰਨ ਲਈ ਕਿ ਅੱਗ ਸੱਚਮੁੱਚ ਸਾੜ੍ਹ ਦਿੰਦੀ ਹੈ, ਇਸ ਵੱਚ ਹੱਥ ਪਾਉਣਾ ਖ਼ਤਰੇ ਤੋਂ ਖ਼ਾਲੀ ਨਹੀਂ ਹੁੰਦਾ। ਗਿਆਨੀ ਲੋਕ ਦੂਸਰੇ ਦੇ ਤਜਰਬੇ ਤੋਂ ਲਾਭ ਉਠਾਉਂਦੇ ਹਨ, ਪਰ ਅਗਿਆਨੀ ਲੋਕ ਆਪਣੇ ਤਜਰਬੇ ਤੋਂ ਵੀ ਕੁੱਝ ਨਹੀਂ ਸਿੱਖਦੇ।

ਹਰ ਨਸ਼ੇ ਦਾ ਬੀਜ ਬਹੁਤ ਛੋਟਾ ਹੁੰਦਾ ਹੈ, ਪਰ ਇਸ ਵਿੱਚੋਂ ਉੱਗਣ

Namdhari Elibrary NamdhariElibrary@gmail.com

ਵਾਲੀ ਆਦਤ ਦਾ ਬੋੜ੍ਹ ਬਹੁਤ ਵੱਡਾ ਹੁੰਦਾ ਹੈ। ਸ਼ੁਰੂ ਵਿੱਚ ਸਭ ਲੋਕ ਇਹੋ ਕਹਿੰਦੇ ਹਨ ਕਿ ਇੱਕ ਘੁੱਟ, ਇੱਕ ਚੁੱਟਕੀ, ਇੱਕ ਗੋਲੀ ਹੀ ਤਾਂ ਹੈ, ਪਰ ਹੌਲੀ-ਹੌਲੀ ਨਸ਼ੇ ਦਾ ਰੋਗ ਅੱਗ ਦੇ ਘੇਰੇ ਵਾਂਗ ਵੱਧਦਾ ਜਾਂਦਾ ਹੈ ਅਤੇ ਨਸ਼ਈ ਨੂੰ ਆਪਣੇ ਵਿੱਚ ਭਸਮ ਕਰ ਲੈਂਦਾ ਹੈ। ਭਰਥਰੀ ਹਰੀ ਨੇ ਕਿਹਾ ਹੈ ਕਿ ਆਪਣੇ ਵੱਲੋਂ ਤਾਂ ਅਸੀਂ ਸਮਝਦੇ ਹਾਂ ਕਿ ਅਸੀਂ ਭੋਗ ਭੋਗਦੇ ਹਾਂ, ਪਰ ਅਸਲ ਵਿੱਚ ਭੋਗ ਸਾਨੂੰ ਭੋਗਦੇ ਹਨ। ਇਹ ਸਮਝਣਾ ਭਾਰੀ ਭੁਲੇਖਾ ਹੈ ਕਿ ਅਸੀਂ ਸ਼ਰਾਬ ਨੂੰ ਪੀਂਦੇ ਹਾਂ, ਅਸਲ ਵਿੱਚ ਸ਼ਰਾਬ ਸਾਨੂੰ ਪੀ ਜਾਂਦੀ ਹੈ। ਇਹੋ ਹਾਲ ਬਾਕੀ ਸਭ ਨਸ਼ਿਆਂ ਦਾ ਹੈ।

ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਮਦਮਸਤ ਸ਼ਰਾਬੀ ਦੀ ਮੱਤ ਮਾਰੀ ਜਾਂਦੀ ਹੈ ; ਉਸ ਨੂੰ ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ; ਉਸ ਦਾ ਧਿਆਨ ਵਿਸ਼ੇ-ਵਿਕਾਰਾਂ ਵਿੱਚ ਇਤਨਾ ਖੱਚਿਤ ਹੋ ਜਾਂਦਾ ਹੈ ਕਿ ਉਸ ਨੂੰ ਅਕਾਲਪੁਰਖ ਦੀ ਯਾਦ ਵਿੱਸਰ ਜਾਂਦੀ ਹੈ ਤੇ ਦਰਗਾਹ ਚੋਂ ਧੱਕੇ ਪੈਂਦੇ ਹਨ। ਆਪ ਉਪਦੇਸ਼ ਕਰਦੇ ਹਨ ਕਿ ਇਹ ਸ਼ਰਾਬ ਕੂੜ ਹੈ, ਜੀਵ ਦੇ ਵਿਨਾਸ਼ ਦਾ ਕਾਰਨ ਹੈ ; ਇਸ ਲਈ ਕਦੇ, ਕਿਸੇ ਹਾਲਤ ਵਿੱਚ ਵੀ ਬਾਹਰਲੀ ਝੂਠੀ ਸ਼ਰਾਬ ਨਹੀਂ ਪੀਣੀ ਚਾਹੀਦੀ :

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ।
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ।
(ਮ: 3, ਪੰ. 554)

ਸੰਤ ਰਵਿਦਾਸ ਜੀ 'ਆਦਿ ਗ੍ਰੰਥ' ਵਿੱਚ ਸ਼ਾਮਲ ਬਾਣੀ ਵਿੱਚ ਫ਼ਰਮਾਉਂਦੇ ਹਨ ਕਿ ਗੰਗਾ ਜਲ ਨੂੰ ਮਹਾਂ ਨਿਰਮਲ ਗਿਣਿਆ ਜਾਂਦਾ ਹੈ, ਪਰ ਸ਼ਰਾਬ ਜੇ ਗੰਗਾ ਜਲ ਵਿੱਚ ਮਿਲਾ ਕੇ ਵੀ ਪੇਸ਼ ਕੀਤੀ ਜਾਵੇ, ਤਾਂ ਵੀ ਸੰਤ-ਜਨ ਕਦੇ ਉਸ ਦੇ ਨੇੜੇ ਨਹੀਂ ਜਾਂਦੇ, ਕਿਉਂਕਿ ਸ਼ਰਾਬ ਗੰਗਾ ਜਲ ਦੇ ਮਿਲਣ ਨਾਲ ਵੀ ਅਪਵਿੱਤਰ ਦੀ ਅਪਵਿੱਤਰ ਰਹਿੰਦੀ :

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ।
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ।
(ਆਦਿ ਗ੍ਰੰਥ, ਪੰ. 1293)

Namdhari Elibrary NamdhariElibrary@gmail.com

ਸੰਤ-ਜਨ ਜੀਵਾਂ ਨੂੰ ਕਰਮਾਂ ਦੇ ਬੰਧਨਾਂ ਤੋਂ ਮੁਕਤ ਕਰਨਾ ਚਾਹੁੰਦੇ ਹਨ; ਉਨ੍ਹਾਂ ਦੇ ਹਿਰਦੇ ਨੂੰ ਕੋਮਲ, ਦਇਆਵਾਨ ਬਨਾਉਣਾ ਚਾਹੁੰਦੇ ਹਨ; ਉਨ੍ਹਾਂ ਵਿੱਚ ਖਿਮਾ, ਦਇਆ, ਅਹਿੰਸਾ, ਪ੍ਰੇਮ ਦੀ ਭਾਵਨਾ ਉਤਪੰਨ ਕਰਨਾ ਚਾਹੁੰਦੇ ਹਨ; ਉਨ੍ਹਾਂ ਦੇ ਅੰਦਰ ਨਿਰਮਲ ਬੁੱਧੀ ਤੇ ਉੱਚੇ ਭਾਵਾਂ ਦਾ ਪ੍ਰਕਾਸ਼ ਪੈਦਾ ਕਰਨਾ ਚਾਹੁੰਦੇ ਹਨ। ਉਹ ਉਨ੍ਹਾਂ ਨੂੰ ਐਸੇ ਸਦਾਚਾਰਕ ਅਤੇ ਪਰਮਾਰਥੀ ਰਾਹ ਉੱਤੇ ਚਲਾਉਣਾ ਚਾਹੁੰਦੇ ਹਨ, ਜਿਸ ਨਾਲ ਉਹ ਲੋਕ ਵਿੱਚ ਵੀ ਨੇਕ-ਪਾਕ ਜੀਵਨ ਦੀ ਮਿਸਾਲ ਕਾਇਮ ਕਰ ਸਕਣ ਅਤੇ ਆਪਣਾ ਪਰਲੋਕ ਵੀ ਸੁਆਰ ਲੈਣ। ਇਸ ਲਈ ਉਹ ਤਾਮਸੀ ਭੋਜਨ ਦੇ ਤਿਆਗ ਦੇ ਅਸੂਲ ਨੂੰ ਬਹੁਤ ਸਖ਼ਤੀ ਨਾਲ ਲਾਗੂ ਕਰਦੇ ਹਨ। ਹਜ਼ੂਰ ਮਹਾਰਾਜ ਸਾਵਣ ਸਿੰਘ ਜੀ ਫ਼ਰਮਾਇਆ ਕਰਦੇ ਸਨ ਕਿ ਮਾਸ-ਸ਼ਰਾਬ ਦੀ ਵਰਤੋਂ ਜ਼ਹਿਰ ਖਾਣ ਦੇ ਤੁਲ ਹੈ, ਇਸ ਲਈ ਮੈਂ ਕਦੇ ਕਿਸੇ ਹਾਲਤ ਵਿੱਚ ਆਪਣੇ ਕਿਸੇ ਸਤਿਸੰਗੀ ਨੂੰ ਇਸ ਦੀ ਵਰਤੋਂ ਦੀ ਇਜਾਜ਼ਤ ਨਹੀਂ ਦੇ ਸਕਦਾ। ਭੋਗੀ ਵਿਅਕਤੀ ਅਤੇ ਪਰਮਾਰਥੀ ਵਿਅਕਤੀ ਵਿੱਚ ਕੁੱਝ ਅੰਤਰ ਤਾਂ ਹੋਣਾ ਹੀ ਹੈ। ਜਿਹੜਾ ਵਿਅਕਤੀ ਮਾਸ-ਸ਼ਰਾਬ ਆਦਿ ਨਿਸ਼ੇਧ ਪਦਾਰਥਾਂ ਦੀ ਵਰਤੋਂ ਕਰਦਾ ਹੈ, ਉਹ ਅਸਲ ਵਿੱਚ ਆਪਣੇ ਹੱਥੀਂ ਆਪਣੇ ਪੈਰੀਂ ਕੁਹਾੜੀ ਮਾਰ ਰਿਹਾ ਹੈ। ਪ੍ਰਹੇਜ਼ਗਾਰੀ ਦਾ ਠੀਕ ਰਸਤਾ ਤਿਆਗ ਕੇ ਵਿਸ਼ੇ-ਵਿਕਾਰਾਂ, ਇੰਦਰੀਆਂ ਦੇ ਭੋਗਾਂ ਦੇ ਰਸਤੇ ਉੱਤੇ ਚੱਲਣਾ ਆਪਣੀ ਛੁਰੀ ਨਾਲ ਖ਼ੁਦ ਆਪਣਾ ਗਲਾ ਕੱਟਣ ਸਮਾਨ ਹੈ। ਸੱਚੇ ਪਰਮਾਰਥੀ ਨੂੰ ਆਪਣੇ ਜੀਵਨ ਵਿੱਚੋਂ ਨਿਸ਼ੇਧ ਵਸਤਾਂ ਦਾ ਤਿਆਗ ਕਰਨਾ ਹੀ ਪੈਂਦਾ ਹੈ ਅਤੇ ਜਿਤਨੀ ਜਲਦੀ ਉਹ ਆਪਣੇ ਆਪ ਨੂੰ ਇਸ ਤਿਆਗ ਲਈ ਤਿਆਰ ਕਰ ਲੈਂਦਾ ਹੈ, ਉਤਨੀ ਜਲਦੀ ਆਪਣੇ ਆਪ ਉੱਤੇ ਦਇਆ ਕਰਨਾ ਸ਼ੁਰੂ ਕਰ ਦਿੰਦਾ ਹੈ। ਜਦ ਉਹ ਆਪਣੇ ਆਪ ਉੱਤੇ ਦਇਆ ਕਰਦਾ ਹੈ, ਤਾਂ ਆਤਮਾ ਦਾ ਵਿਕਾਰਾਂ ਦੇ ਪਰਦੇ ਹੇਠ ਦੱਬਿਆ ਨੂਰ ਹੌਲੀ-ਹੌਲੀ ਬਾਹਰ ਵਲ ਛਣਦਾ ਹੈ ਅਤੇ ਜੀਵ ਨੂੰ ਸਤਿ ਦਾ ਰਸਤਾ ਦਿਖਾਈ ਦੇਣਾ ਸ਼ੁਰੂ ਹੋ ਜਾਂਦਾ ਹੈ।

'ਪਾਸ਼ੁਪਤ ਬ੍ਰਹਮ ਉਪਨਿਸ਼ਦ' (ਉੱਤਰ ਕਾਂਡ 36) ਵਿੱਚ ਆਉਂਦਾ ਹੈ ਕਿ ਵਰਜਿਤ ਭੋਜਨ ਦਾ ਤਿਆਗ ਕਰਨ ਨਾਲ ਚਿੱਤ ਸ਼ੁੱਧ ਹੋ ਜਾਂਦਾ ਹੈ ਕਿਉਂਕਿ ਆਹਾਰ ਦੀ ਸ਼ੁੱਧੀ ਹੀ ਚਿੱਤ ਦੀ ਸ਼ੁੱਧੀ ਦਾ ਕਾਰਨ ਬਣ ਜਾਂਦੀ ਹੈ। 'ਛਾਂਦੋਗਯ ਉਪਨਿਸ਼ਦ' (7-26 : 2) ਵਿੱਚ ਆਉਂਦਾ ਹੈ ਆਹਾਰ ਦੀ ਸ਼ੁੱਧੀ ਨਾਲ

Namdhari Elibrary NamdhariElibrary@gmail.com

ਅੰਤਹਕਰਣ ਦੀ ਸ਼ੁੱਧੀ ਹੁੰਦੀ ਹੈ, ਅੰਤਹਕਰਣ ਦੀ ਸ਼ੁੱਧੀ ਨਾਲ ਨਿਹਚਲ ਮਤ ਪ੍ਰਾਪਤ ਹੁੰਦੀ ਹੈ ਅਤੇ ਨਿਹਚਲ ਮਤ ਦੀ ਪ੍ਰਾਪਤੀ ਨਾਲ ਮਨ ਦੀਆਂ ਸਭ ਗੰਢਾਂ ਅਤੇ ਮਾਇਆ ਕਾਰਨ ਉਪਜੇ ਨਕ੍ਰਿਸ਼ਟ ਭਾਵਾਂ ਦਾ ਨਾਸ਼ ਹੋ ਜਾਂਦਾ ਹੈ।

ਅਸੀਂ ਰੋਜ਼ ਦੇ ਮੁਹਾਵਰੇ ਵਿੱਚ ਕਹਿੰਦੇ ਹਾਂ : ਜੈਸਾ ਖਾਵੇ ਅੰਨ ਤੈਸਾ ਹੋਵੇ ਮਨ। ਇਸ ਦਾ ਵੀ ਇਹੋ ਭਾਵ ਹੈ ਕਿ ਜਦ ਤਕ ਹਿਰਦਾ ਨਿਰਮਲ ਨਹੀਂ ਹੁੰਦਾ, ਇਸ ਵਿੱਚ ਪਰਮਾਤਮਾ ਦਾ ਪ੍ਰਕਾਸ਼ ਪ੍ਰਗਟ ਨਹੀਂ ਹੋ ਸਕਦਾ। ਸਿਰਫ਼ ਵੈਸ਼ਨੋ ਭੋਜਨ ਕਰਨ ਅਤੇ ਨਸ਼ਿਆਂ ਦੇ ਤਿਆਗ ਨਾਲ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਜਾਂਦਾ, ਪਰ ਬਿਨਾਂ ਇਸ ਨਿਯਮ, ਦੀ ਪਾਲਣਾ ਦੇ ਨਾਮ ਦੀ ਕਮਾਈ ਅਤੇ ਪਰਮਾਤਸਾ ਨਾਲ ਮਿਲਾਪ ਨਹੀਂ ਹੋ ਸਕਦਾ।

Namdhari Elibrary NamdhariElibrary@gmail.com

# ਮਾਸ ਸੰਬੰਧੀ ਗੁਰਮਤਿ ਅਨੁਸਾਰ ਪੜਚੋਲ

—ਡਾ: ਮਾਨ ਸਿੰਘ ਨਿਰੰਕਾਰੀ

'ਮਾਸ' ਸੰਬੰਧੀ ਪੜਚੋਲ ਕਰਨ ਲੱਗਿਆਂ, ਸਾਨੂੰ ਇਤਿਹਾਸਕ ਅਥਵਾ ਪਰੰਪਰਾਵਾਦੀ ਪੱਖ ਨੂੰ ਮੁੱਖ ਰਖਣਾ ਪੈਂਦਾ ਹੈ, ਪਰ ਪ੍ਰਮਾਣੀਕ ਪੜਚੋਲ ਗੁਰ-ਬਾਣੀ ਦੇ ਅਨੁਸਾਰ ਹੀ ਠੀਕ ਸਾਬਤ ਹੋਵੇਗੀ।

ਪਹਿਲਾਂ ਅਸੀਂ ਕੁਝ ਇਤਿਹਾਸਕ ਪੱਖ ਲੈਂਦੇ ਹਾਂ। ਇਤਿਹਾਸਕ ਪ੍ਰਮਾਣ, ਜਿਸ ਦੇ ਬਲ-ਬੋਤੇ ਖ਼ਾਲਸਾ ਪੰਥ ਨੂੰ ਮਾਸ-ਭਖਸ਼ਕ ਦਰਸਾਇਆ ਜਾਂਦਾ ਹੈ, ਉਨ੍ਹਾਂ ਬਾਰੇ ਬਹੁਤ ਕੁਝ ਕਿਹਾ ਜਾ ਸਕਦਾ ਹੈ ਪਰ ਗੁਰਬਾਣੀ ਦੀ ਕਸੌਟੀ ਤੇ ਹੀ ਹਰ ਖਰੇ-ਖੋਟੇ ਦੀ ਸੁਯੋਗ ਪਰਖ ਕੀਤੀ ਜਾ ਸਕਦੀ ਹੈ। ਇਤਿਹਾਸ ਪਗਡੰਡੀ (ਮੱਗ, ਕੱਚਾ ਰਸਤਾ, ਪਹਿਆ) ਹੈ ਤੇ ਗੁਰਬਾਣੀ ਹੀ ਸਹੀ ਰਸਤਾ ਜਾਂ ਪੰਥ ਹੈ, ਜਿਸ ਤੇ ਚਲ ਕੇ ਸਾਡਾ ਪਾਰ-ਉਤਾਰਾ ਹੋ ਸਕਦਾ ਹੈ।

ਸਿੱਖ ਇਤਿਹਾਸ ਨੂੰ ਖੋਜਣ ਦੀ ਲੋੜ ਹੈ। 'ਸੂਰਜ ਪ੍ਰਕਾਸ਼', 'ਪੰਥ ਪ੍ਰਕਾਸ਼' ਵਰਗੇ ਗ੍ਰੰਥਾਂ ਵਿੱਚ ਕਈ ਇਹੋ ਜਹੀਆਂ ਘਟਨਾਵਾਂ ਤੇ ਪ੍ਰਕਰਣ ਮਿਲਦੇ ਹਨ, ਜੋ ਗੁਰਬਾਣੀ ਦੇ ਅਨੁਕੂਲ ਨਹੀਂ ਅਤੇ ਜੇਕਰ ਉਨ੍ਹਾਂ ਨੂੰ ਸੱਚਮੁੱਚ ਮੰਨਣ ਲਗ ਪਈਏ, ਤਾਂ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸਿੱਖਿਆ ਦੇ ਵਿਰੁੱਧ ਚੱਲਣ ਦੇ ਭਾਗੀ ਹੋਵਾਂਗੇ। ਲਿਖਾਰੀਆਂ ਨੇ ਆਪਣੇ ਸਮੇਂ ਦੇ ਪ੍ਰਚਲਤ ਰਸਮਾਂ, ਰਿਵਾਜਾਂ ਦੀ ਹੀ ਵਧੇਰੇ ਪ੍ਰੋੜਤਾ ਕੀਤੀ ਜਾਪਦੀ ਹੈ। ਜੇਕਰ ਉਹ ਆਪ ਨਸ਼ੇ ਕਰਦੇ ਸਨ ਤਾਂ ਗੁਰੂ ਸਾਹਿਬਾਨ ਨੂੰ ਵੀ ਇਸੇ ਤਰ੍ਹਾਂ ਦਰਸਾਇਆ ਹੈ। ਜੇਕਰ ਲਿਖਾਰੀ ਆਪ ਮਾਸਾਹਾਰੀ ਸਨ ਤਾਂ ਇਹੋ ਜਿਹੀਆਂ ਮਨੋ-ਕਲਪਤ ਸਾਖੀਆਂ ਘੜ ਕੇ ਆਪਣੀਆਂ ਤਰੁਟੀਆਂ ਨੂੰ ਗੁਰੂ ਸਾਹਿਬ ਨਾਲ ਜੋੜ ਕੇ ਆਪਣੇ ਮਨਾਂ ਨੂੰ ਧਰਵਾਸ ਦੇ ਲਿਆ ਹੈ। ਕੁਝ ਉਦਾਹਰਣਾਂ ਦ੍ਰਿਸ਼ਟੀਗੋਚਰ ਹਨ :

1. **ਸਰਾਧ** :

ਨਾਨਕ ਪ੍ਰਕਾਸ਼ ਵਿੱਚ ਆਇਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਮਰੇ ਹੋਏ ਪਿਤਰਾਂ ਦਾ ਸਰਾਧ ਕੀਤਾ। ਇਹ ਵਾਕ ਮੰਨਣ-ਜੋਗ ਨਹੀਂ ਕਿਉਂਕਿ ਸ੍ਰੀ ਮੁਖਵਾਕ ਸ਼ਬਦ, ਪਾਖੰਡ ਰੂਪ ਸਰਾਧ ਕਰਨ ਦਾ ਖੰਡਨ ਕਰਦੇ ਹਨ :

Namdhari Elibrary NamdhariElibrary@gmail.com

**ਯਥਾ** :

(ੳ) ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ।
ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ । (354)

(ਅ) ਆਇਆ ਗਇਆ ਮੁਇਆ ਨਾਉ । ਪਿਛੈ ਪਤਲਿ ਸਦਿਹੁ ਕਾਵ ।
ਨਾਨਕ ਮਨਮੁਖਿ ਅੰਧੁ ਪਿਆਰੁ । ਬਾਝੁ ਗੁਰੂ ਡੁਬਾ ਸੰਸਾਰੁ । (138)

2. **ਨਸ਼ਿਆਂ ਦਾ ਸੇਵਨ** :

(ੳ) ਛੇਵੀਂ ਪਾਤਸ਼ਾਹੀ ਦੇ ਗੁਰ ਬਿਲਾਸ ਦੇ ਅਧਿਆਇ 18 ਵਿੱਚ ਗੁਰੂ ਹਰ ਗੋਬਿੰਦ ਜੀ ਦਾ ਭੰਗ ਪੀਣਾ ਲਿਖਿਆ ਹੈ :

ਜਬੈ ਜਾਮ ਦਿਨ ਅਨਿ ਰਹਾਯੋ । ਸ੍ਰੀ ਗੁਰੂ ਵਿਜਿਆ ਪਾਨ ਕਰਾਯੋ ।

(ਅ) ਭਾਈ ਸੁੱਖਾ ਸਿੰਘ 10ਵੇਂ ਗੁਰੂ ਬਿਲਾਸ ਦੇ 10ਵੇਂ ਅਧਿਆਇ ਵਿੱਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ :

ਬਿਜਿਯਾ ਧਰਛਤ[1] ਅਮਲ ਮੰਗਾਵੈ ।
ਆਪ ਛਕੈ ਪੁਨਿ ਅਵਰ ਦਿਆਵੈ ।

(ੲ) ਗੁਰੁ ਪ੍ਰਤਾਪ ਸੂਰਯ ਦੀ ਰੁੱਤ 3 ਅਧਿਆਇ 4 ਵਿੱਚ ਪੜ੍ਹਦੇ ਹਾਂ :

ਅਧਿਕੈ ਸੁਗੰਧ ਮਹਕਾਰ ਸੰਗ ।
ਬਹੁ ਰਗੜ ਬਦਾਮਨ ਸਹਿਤ ਭੰਗ ।
ਏਲਾ[2] ਲਵੰਗ[3] ਮਿਰਚਾਨ[4] ਕਰਿ ।
ਮੇਲਯੋ ਗੁਲਾਬ ਯੁਤ ਸਰਦ ਵਾਰ । (7)
ਯੁਤ ਛਤ੍ਰਧਾਰ ਸਤਿਗੁਰੂ ਛਕਾਇ । (8)

(ਸ) ਗੁਰ ਬਿਲਾਸ ਦੇ 16ਵੇਂ ਅਧਿਆਇ ਵਿੱਚ ਗੁਰੂ ਹਰਗੋਬਿੰਦ ਦਾ ਨਵਰਾਤ੍ਰ ਅੱਸੂ ਪੂਜਨ ਪ੍ਰਸੰਗ ਵਿੱਚ ਲਿਖਿਆ ਹੈ :

ਮਦਿਰਾ ਬਿਜਿਯਾ ਖਾਂਡ ਮਿਲਾਈ ।
ਚਰਨਾਮ੍ਰਿਤ ਮਿਲ ਸਾਗਰ ਪਾਈ[5] ।
ਲੈ ਨਿਜ ਭੇਟ ਕਾਲਿਕਾ ਦੀਨੇ ।
ਜੈ ਭਵਾਨੀ ਕੀ ਉਚਰ ਪ੍ਰਬੀਨੇ । (137)

---

1 ਅਫੀਮ 2. ਇਲਾਇਚੀ 3. ਲੌਂਗ 4. ਕਾਲੀਆਂ ਮਿਰਚਾਂ 5. ਸ਼ਰਾਬ ਮਿਲੀ ਭੰਗ ਦਾ ਕਿਹਾ ਅਜਬ ਚਰਨਾਮ੍ਰਿਤ ਕਵੀ ਸੁੱਖਾ ਸਿੰਘ ਦਸ਼ਮੇਸ਼ ਦੁਆਰਾ ਤਿਆਰ ਕੀਤਾ ਜਾਣਾ ਦੱਸਦਾ ਹੈ। (p. 77)

Namdhari Elibrary NamdhariElibrary@gmail.com

(ਹ) ਗੁਰੁ ਪ੍ਰਤਾਪ ਸੂਰਜ ਦੀ ਰੁੱਤ 3 ਦੇ ਅਧਿਆਇ 21 ਵਿੱਚ ਭਾਈ ਸੰਤੋਖ ਸਿੰਘ ਲਿਖਦਾ ਹੈ ਕਿ ਦਸ਼ਮੇਸ਼ ਨੇ ਆਖਿਆ :

ਤਾਂਤੇ ਸ੍ਰੀ ਮੁਖਵਾਕ ਉਚਾਰਾ। ਹੋਇ ਸੁਖੇ ਕੀ ਦੇਗ ਉਚਾਰਾ।
ਸਿੰਘ ਹੋਇ ਜਬ ਆਲਧੁ ਧਾਰੀ।
ਮਾਦਕ ਚਹੀਏ ਅਨਦ ਮਝਾਰੀ। 39।
ਸਭ ਮਾਦਕ ਤੇ ਬਿਜਿਆ ਆਛੀ।
ਕਯੋਂਕਿ ਮਹੇਸ਼ ਆਦਿ ਇਹ ਬਾਂਛੀ[1]।

(ਕ) 'ਵਿਮਲ ਬਿਬੇਕ ਵਾਰਧਿ' ਵਿੱਚ ਭਗਵਾਨ ਸਿੰਘ ਰਹਿਤਨਾਮੀਆ, ਚੈਨਪੁਰ ਭਭੂਆ ਤੇ ਖਤ੍ਰੀ ਸਿੰਘਾਂ ਦੇ ਘਰੋਂ ਪ੍ਰਾਪਤ ਹੋਏ ਰਹਿਤਨਾਮੇ ਦੇ ਵਾਕ ਲਿਖਦਾ ਹੈ :

ਅਚੀਐ ਸੁੱਖਾ ਛੱਤਰ ਧਾਰ। ਰਨ ਮੈਂ ਜੂਝੇ ਅਪਰ ਅਪਾਰ।

ਫੇਰ ਭਾਈ ਮਨੀ ਸਿੰਘ ਜੀ ਦਾ ਹਵਾਲਾ ਦੇ ਕੇ ਲਿਖਿਆ ਹੈ :

"ਗੁਰੂ ਜੀ ਸਬ ਸੰਗ ਕੋ ਅੰਮ੍ਰਿਤ ਛਕਾ ਕਰ ਸਸਤ੍ਰ ਪਕੜਾ ਕਰ ਸਿੰਘ ਸਜਾ ਕਰ ਵਿਦਾ ਕਰ, ਤਾਂ ਸਿੱਖਾਂ ਨੂੰ ਕਹਿਆ ਜੋ ਤੁਸੀਂ ਅਮਲ ਛਕਿਆ ਕਰੋ, ਤਾਂ ਸਿੱਖ ਅਮਲ ਖਾਨੇ ਲਗੇ, ਤਾਂ ਕਿਤਨਿਆਂ ਦੀਆਂ ਬ੍ਰਿਤੀਆਂ ਠਹਿਰ ਗਈਆਂ[2]।"

3. **ਇਤਿਹਾਸ ਵਿਰੁੱਧ** :

(ੳ) ਛੇਵੀਂ ਪਾਤਸ਼ਾਹੀ ਦੇ ਗੁਰੂ ਬਿਲਾਸ ਦੇ ਸਤਵੇਂ ਅਧਿਆਇ ਵਿੱਚ ਕਥਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ 'ਤਿਮਰ' ਗਡਰੀਏ ਨੂੰ ਆਖਿਆ :

ਕਛੂ ਭਾਂਗ ਹਮ ਕੋ ਲਯਾ ਦੇਵੋ।
ਪਾਛੇ ਜੋ ਮਾਂਗੋ ਸੋ ਲੇਵੋ। 111।
ਐਸੇ ਮੁਸਟਾ ਭਾਂਗ ਕੀ ਤਿਮਰ ਸਾਤ ਜਬ ਪਾਇ।
ਸਤ ਪਾਤਸ਼ਾਹੀ ਸਾਥ ਹੀ ਸ੍ਰੀ ਗੁਰੂ ਮੁਖੋਂ ਅਲਾਇ[3]॥

---

1. ਭੰਗ ਦੇ ਉੱਤਮ ਹੋਣ ਬਾਰੇ ਇਹ ਦਲੀਲ ਦਿੱਤੀ ਗਈ ਕਿ ਸ਼ਿਵ ਜੀ ਮਹਾਰਾਜ ਨੇ ਇਮਨੂੰ ਪਸੰਦ ਕੀਤਾ ਸੀ। ਸ਼ਿਵ ਜੀ ਨੇ ਤਾਂ ਵਿਸ਼ (ਜ਼ਹਿਰ) ਨੂੰ ਵੀ ਪਸੰਦ ਕੀਤਾ ਸੀ।
2. ਬਿਰਤੀ ਠਹਿਰਾਉਣ ਦਾ ਕੈਸਾ ਸੁੰਦਰ ਉਪਾਉ ਦੱਸਿਆ ਹੈ! ਸਿੱਖਾਂ ਦੀ ਬਿਰਤੀ ਸੇਵਾ, ਗੁਰਬਾਣੀ ਦੇ ਅਭਿਆਸ, ਪਰਉਪਕਾਰ ਨਾਲ ਠਹਿਰਦੀ ਹੈ, ਨਾ ਕਿ ਨਸ਼ੇ ਵਿੱਚ ਗੜੂੰਦ ਹੋ ਕੇ ਹੋਸ਼-ਹਵਾਸ਼ ਖੋ ਲੈਣ ਨਾਲ।
3. ਜਨਮ ਸਾਖੀ ਵਾਲਿਆਂ ਨੇ ਇਹ ਕਥਾ ਬਾਬਰ ਦੇ ਨਾਮ ਨਾਲ ਘੜ ਲਈ ਹੈ, ਜੋ ਤੈਮੂਰ ਤੋਂ ਛੇਵੀਂ ਪੀੜ੍ਹੀ ਤੇ ਸੀ।

Namdhari Elibrary NamdhariElibrary@gmail.com

ਤੈਸੋ ਸਾਤ ਸੀਸ ਨਿਜ ਦੇਵੋਂ ।
ਤੋ ਪਤਸ਼ਾਹੀ ਇਨ ਤੇ ਲੇਵੋਂ[1] ।

(ਅ) ਗੁਰੂ ਸਾਹਿਬ ਨੇ ਕਿਹਾ ਕਿ ਮੁਸਲਮਾਨ ਸੂਰ ਇਸ ਕਰਕੇ ਨਹੀਂ ਖਾਂਦੇ ਕਿ ਵਿਸ਼ਨੂੰ ਨੇ ਵੈਰਾਹ ਅਵਤਾਰ ਧਾਰਿਆ ਸੀ । ਕਵੀ ਜੀ ਨੇ ਇਸ ਗੱਲ ਦਾ ਨਿਰਣਾ ਨਹੀਂ ਕੀਤਾ ਕਿ ਵਿਸ਼ਨੂੰ ਦੇ ਮੱਛ ਅਵਤਾਰ ਧਾਰਨ ਪਰ ਭੀ ਹਿੰਦੋਸਤਾਨੀ ਮੱਛੀਆਂ ਖਾਣੋਂ ਕਿਉਂ ਨਹੀਂ ਹਟਦੇ ।[2]

ਉੱਪਰਲੀ ਸਾਰੀ ਵਿਚਾਰ ਤੋਂ ਸਿੱਧ ਹੋ ਜਾਂਦਾ ਹੈ ਕਿ ਇਤਿਹਾਸ ਲਿਖਣ ਵਾਲੇ ਅਭੁੱਲ ਨਹੀਂ ਸਨ, ਸਗੋਂ 'ਅਭੁੱਲ ਗੁਰੂ ਕਰਤਾਰ' ਹੈ । ਇਸ ਲਈ ਗੁਰੂ ਜੀ ਦੀ ਬਾਣੀ ਅਨੁਕੂਲ ਹੀ ਸਾਨੂੰ ਆਪਣਾ ਜੀਵਨ ਢਾਲਣਾ ਯੋਗ ਹੈ ਨਾ ਕਿ ਇਤਿਹਾਸਕ ਪੁਸਤਕਾਂ ਵਿੱਚ ਲਿਖੀਆਂ ਸਾਖੀਆਂ ਉੱਤੇ, ਜੋ ਸੰਤੁਲਤ ਨਹੀਂ ਹਨ । ਉਨ੍ਹਾਂ ਵਿੱਚ ਉਲਾਰ ਹੈ, ਉਨ੍ਹਾਂ ਵਿੱਚ ਪਾਸਕੂ ਹੈ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬੜੀ ਸੁਚੱਜੀ ਖੋਜ ਮਗਰੋਂ, ਗੁਰੂ ਸਾਹਿਬ ਦੇ ਨਿਸ਼ਾਨ ਤੇ ਹੁਕਮਨਾਮੇ ਪੁਸਤਕ ਦੇ ਰੂਪ ਵਿੱਚ ਛਪਵਾਏ ਹਨ । ਉਨ੍ਹਾਂ ਵਿੱਚੋਂ ਕੇਵਲ ਇੱਕ ਹੁਕਮਨਾਮੇ ਦੀ ਉਦਾਹਰਣ ਆਪਣੇ ਪੱਖ ਨੂੰ ਸਪੱਸ਼ਟ ਕਰਨ ਲਈ ਦੇਵਾਂਗਾ, ਕਿਉਂਕਿ ਹੁਕਮਨਾਮਿਆਂ ਦਾ ਬਹੁਤ ਸਾਰਾ ਵੇਰਵਾ ਅਗੇ ਇਸੇ ਪ੍ਰਸੰਗ ਵਿੱਚ ਦਿੱਤਾ ਹੋਇਆ ਹੈ :

## *ਹੁਕਮਨਾਮਾ ਨੰ: 113. ਸਫ਼ਾ 103.*

ਹੁਕਮਨਾਮਾ ਬਾਬਾ ਬੰਦਾ ਬਹਾਦੁਰ ਜੀ

ਮੋਹਰ ਫ਼ਾਰਸੀ

ਦੇਗ ਤੇਗੋ ਫ਼ਤਹਿ ਨੁਸਰਤ ਬੇਦਰੰਗ ਯਾਫ਼ਤ ਅਜ਼ ਨਾਨਕ ਗੁਰ ਗੋਬਿੰਦ ਸਿੰਘ

੧ਓ ਫਤੇ ਦਰਸਨੁ

ਸਿਰੀ ਸਚੇ ਸਾਹਿਬ ਜੀ ਕਾ ਹੁਕਮ ਹੈ ਸਰਬਤ ਖ਼ਾਲਸਾ ਜਉਨ ਪੁਰ ਕਾ ਗੁਰੂ ਰਖੇਗਾ......ਖ਼ਾਲਸੇ ਦੀ ਰਹਤ ਰਹਣਾ ਭੰਗ ਤਮਾਕੂ ਹਫੀਮ ਪੋਸਤ ਦਾਰੂ ਅਮਲੁ ਕੋਈ ਨਾਹੀ ਖਾਣਾ ਮਾਸੁ ਮੱਛਲੀ...ਨਾਹੀ ਖਾਣਾ...।

ਜੇਕਰ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦੇ ਜੀ ਦੇ ਡੇਰੇ ਉੱਤੇ ਜਾ

---

1. ਕੇਹੀ ਦਾਨਾਈ ਤੇ ਦੂਰਅੰਦੇਸ਼ੀ ਹੈ, ਪਹਿਲਾ ਭੰਗ ਦੇ ਭਾੜੇ ਬਾਦਸ਼ਾਹੀ ਦੇਣੀ, ਫੇਰ ਸੱਤ ਸਿਰ ਦੇ ਕੇ ਵਾਪਸ ਲੈਣੀ !
2. 'ਗੁਰਮਤ ਮਾਰਤੰਡ' ਵਿੱਚੋਂ ਧੰਨਵਾਦ ਸਹਿਤ ।
3. ਦੇਖੋ ਇਸ ਹੁਕਮਨਾਮੇ ਦੀ ਪੂਰੀ ਫ਼ੋਟੋ ਪੁਸਤਕ ਦੀ ਅੰਤਕਾ ਨੰ: 1, ਵਿਚ

Namdhari Elibrary NamdhariElibrary@gmail.com

ਕੇ ਬੱਕਰੇ ਝਟਕਾ ਕੇ ਮਾਸ ਚਾੜ੍ਹਿਆ ਹੁੰਦਾ ਤੇ ਛਕਿਆ ਛਕਾਇਆ ਹੁੰਦਾ, ਤਾਂ ਉਹ ਸਿਦਕੀ ਸਿੱਖ ਗੁਰੂ ਦੇ ਹੁਕਮ ਵਿਰੁੱਧ ਇਸ ਤਰ੍ਹਾਂ ਦਾ ਹੁਕਮਨਾਮਾ, ਉਨ੍ਹਾਂ ਦੇ ਨਾਮ ਦੀ ਮੁਹਰ ਹੇਠਾਂ ਜਾਰੀ ਨਾ ਕਰਦਾ।

ਦੂਜੀ ਗੱਲ ਇਹ ਹੈ ਕਿ ਬਾਬਾ ਬੰਦਾ ਬਹਾਦੁਰ ਨੇ (ਜੋ ਕਿ ਵੈਸ਼ਨੋ ਸੀ) ਆਪਣੇ ਡੇਰੇ ਵਿੱਚ ਬੱਕਰੇ ਰੱਖੇ ਹੋਣ, ਇਹ ਗੱਲ ਵੀ ਅਚੰਭੇ ਵਾਲੀ ਪ੍ਰਤੀਤ ਹੁੰਦੀ ਹੈ। ਜੇਕਰ ਬੱਕਰੀਆਂ ਰੱਖੀਆਂ ਹੋਣ, ਤਾਂ ਇਹ ਮੰਨਿਆ ਜਾ ਸਕਦਾ ਹੈ ਕਿ ਉਨ੍ਹਾਂ ਨੇ ਆਸ਼ਰਮ ਵਿੱਚ ਦੁੱਧ ਪੀਣ ਵਾਸਤੇ ਅਜਿਹਾ ਪ੍ਰਬੰਧ ਕੀਤਾ ਹੋਵੇਗਾ ਪਰ ਵੈਸ਼ਨੋ ਹੁੰਦਿਆਂ ਹੋਇਆਂ ਡੇਰੇ ਵਿੱਚ ਬੱਕਰੇ ਰੱਖਣ ਦੀ ਗੱਲ ਮੰਨਣ ਵਿੱਚ ਨਹੀਂ ਆਉਂਦੀ।

ਮੇਰੀ ਬੇਨਤੀ ਇਤਨੀ ਹੈ ਕਿ ਸਾਨੂੰ ਆਪਣੇ ਵੱਖ-ਵੱਖ ਸਿੱਖ ਇਤਿਹਾਸਾਂ ਨੂੰ ਵੀ ਮੁੜ ਵਾਚਣਾ ਚਾਹੀਦਾ ਹੈ। ਪਰਖ ਕੀਤਿਆਂ ਜਦੋਂ ਇਹ ਇਤਿਹਾਸ ਗੁਰਬਾਣੀ ਦੀ ਕਸਵੱਟੀ ਤੇ ਪੂਰੇ ਨਹੀਂ ਉੱਤਰਦੇ, ਤਾਂ ਨਿਸ਼ਚੇ ਹੀ ਸ਼ੰਕੇ ਪੈਦਾ ਹੋ ਜਾਂਦੇ ਹਨ, ਜੋ ਕਿ ਵਿਵਾਦ ਦਾ ਕਾਰਨ ਬਣਦੇ ਹਨ।

ਦੁੱਖ ਦੀ ਗੱਲ ਹੈ ਕਿ ਸਾਡੇ ਵੀਰ ਮਾਸ ਤਾਂ ਆਪ ਖਾਂਦੇ ਹਨ, ਪਰ ਆਪਣੇ ਆਪ ਨੂੰ ਠੀਕ ਸਿੱਧ ਕਰਨ ਲਈ ਦਸ ਗੁਰੂ ਸਾਹਿਬਾਨ ਨੂੰ ਵੀ ਮਾਸਾਹਾਰੀ ਸਿੱਧ ਕਰਨ ਦਾ ਪੂਰਾ ਜਤਨ ਕਰਦੇ ਹਨ। ਕੁਰਕਸ਼ੇਤਰ ਵਾਲੀ ਸਾਖੀ ਨੂੰ ਹੀ ਲਓ! ਸਾਖੀਕਾਰਾਂ ਨੇ ਇਸ ਘਟਨਾ ਨੂੰ ਭਿੰਨ-ਭਿੰਨ ਢੰਗਾਂ ਨਾਲ ਪੇਸ਼ ਕੀਤਾ ਹੈ। ਇੱਕ ਨੇ ਮੱਛੀ ਤੇ ਦੂਜੇ ਨੇ ਹਰਨ ਦਾ ਮਾਸ ਰਿੰਨ੍ਹਾਉਣ ਦਾ ਜ਼ਿਕਰ ਕੀਤਾ ਹੈ। ਮਾਸ ਸੀ ਜਾਂ ਨਹੀਂ ਪਰ ਪਰਗਟ ਇਹੋ ਹੀ ਹੋ ਰਿਹਾ ਸੀ ਕਿ ਮਾਸ ਹੀ ਰਿਝ ਰਿਹਾ ਹੈ। ਅੰਤ ਵਿੱਚ ਸਾਖੀਕਾਰਾਂ ਨੇ ਮਾਸ ਛਕਣ-ਛਕਾਉਣ ਦਾ ਜ਼ਿਕਰ ਨਹੀਂ ਕੀਤਾ। ਦੇਗ਼ ਵਿੱਚੋਂ 'ਖੀਰ' ਹੀ ਕੱਢ ਕੇ ਵਰਤਾਈ ਗਈ, ਲਿਖਿਆ ਹੈ। ਇਸ ਪਹਿਲੂ ਤੇ ਵਿਚਾਰ ਕਰਨ ਤੋਂ ਪਹਿਲਾਂ ਸਾਨੂੰ ਇਹ ਜ਼ਰੂਰ ਮੰਨਣਾ ਪਵੇਗਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਵਿਚਾਰਾਂ ਨੂੰ ਨਾਟਕੀ ਤੇ ਅਨੋਖੇ ਢੰਗ ਨਾਲ ਲੋਕਾਂ ਸਾਹਮਣੇ ਰਖਦੇ ਸਨ। ਸਮਝਾਉਣ ਲੱਗਿਆਂ ਉਹ ਮਨੋਵਿਗਿਆਨਕ ਢੰਗ ਵਰਤਣ ਵਿੱਚ ਨਿਪੁੰਨ ਸਨ। ਸੱਚੇ ਮਾਰਗ ਦਾ ਗਿਆਨ ਦੇਣ ਲੱਗਿਆਂ ਇਹੋ ਜਹੀ ਕਸ਼ਿਸ਼ ਪੈਦਾ ਕਰਦੇ ਸਨ ਕਿ ਸੁਣਨ ਤੇ ਵੇਖਣ ਵਾਲਿਆਂ ਦੀ ਬਿਰਤੀ ਗੁਰਦੇਵ ਵੱਲ ਕੇਂਦ੍ਰਿਤ ਹੋ ਕੇ ਕੀਲੀ

Namdhari Elibrary NamdhariElibrary@gmail.com

ਜਾਂਦੀ ਸੀ। ਗੁਰਦੇਵ ਉਨ੍ਹਾਂ ਪਾਖੰਡੀਆਂ ਨੂੰ ਆੜੇ ਹੱਥੀਂ ਲੈ ਰਹੇ ਸਨ, ਜੋ ਅੰਦਰ ਲੁਕ ਕੇ ਮਨੁੱਖਤਾ ਦਾ ਘਾਤ ਕਰਦੇ ਸਨ, ਕਠੋਰ ਚਿੱਤ ਸਨ ਤੇ ਬਾਹਰ ਇਹ ਪਰਪੰਚ ਤੇ ਪਾਖੰਡ ਕਰਦੇ ਸਨ ਕਿ ਉਹ ਬੜੇ ਪਾਰਸਾ ਹਨ ਤੇ ਮਾਸ ਦੇ ਨੇੜਿਓਂ ਲੰਘਣਾ ਵੀ ਪਾਪ ਸਮਝਦੇ ਹਨ। ਗੁਰੂ ਜੀ ਇਸ ਨਿਸ਼ਚੇ ਦਾ ਖੰਡਨ ਕਰਨਾ ਲੋਚਦੇ ਸਨ ਕਿ ਖ਼ਾਸ-ਖ਼ਾਸ ਦਿਨ ਜਾਂ ਸਮੇਂ ਮਾਸ ਖਾਣਾ ਵਿਵਰਜਿਤ (ਮਨ੍ਹਾ) ਹੈ, ਪਰ ਹੋਰ ਦਿਨਾਂ ਨੂੰ ਮਾਸ ਖਾਣ ਦੀ ਖੁਲ੍ਹ ਹੈ ਜਿਵੇਂ ਕਿ ਮੰਗਲਵਾਰ ਨੂੰ ਮਾਸ ਖਾਣਾ, ਸੂਰਜ ਗ੍ਰਹਿਣ ਸਮੇਂ ਅੱਗ ਬਾਲਣੀ ਤੇ ਮਾਸ ਪਕਾਉਣਾ ਪਾਪ ਹੈ, ਆਦਿ। ਉਹ ਇਸ ਤਰ੍ਹਾਂ ਦੀ ਹਾਸੋਹੀਣੀ ਵਿਚਾਰਧਾਰਾ ਦੇ ਵਿਰੁੱਧ ਸਨ ਕਿਉਂਕਿ ਇਹ ਨਿਰਾ ਪਾਖੰਡ, ਬਨਾਵਟੀ ਤੇ ਮਨੋ-ਕਲਪਿਤ ਵਿਚਾਰ ਹੀ ਹੋ ਸਕਦਾ ਹੈ। ਗੁਰਦੇਵ ਕਿਸੇ ਜੀਵ ਨੂੰ ਮਾਰ ਕੇ ਸੁਆਦ ਹਿਤ ਖਾਣ ਦੇ ਵਿਰੋਧੀ ਸਨ। ਪਰ ਮਾਸ ਦੀ ਛੂਹ-ਛਾਤ ਨੂੰ ਇਕ ਵਹਿਮ ਜਾਂ ਪਖੰਡ ਸਮਝਦੇ ਸਨ। ਇੱਸੇ ਲਈ ਹੀ ਉਨ੍ਹਾਂ ਨੇ ਇਹ ਅਨੋਖਾ ਢੰਗ ਪਾਖੰਡੀਆਂ ਦੇ ਸਮਝਾਉਣ ਲਈ ਵਰਤਿਆ। ਜੇ ਉਨ੍ਹਾਂ ਨੇ ਦੇਗ ਵਿਚ ਮਾਸ ਪਾਇਆ ਹੁੰਦਾ ਤਾਂ ਵਿਚੋਂ ਮਾਸ ਹੀ ਨਿਕਲਦਾ।

ਮਲ੍ਹਾਰ ਦੀ ਵਾਰ—ਜਿਸ ਦਾ ਜ਼ਿਕਰ ਆਮ ਮਾਮਾਹਾਰੀ ਆਪਣੀ ਮਾਸ ਖਾਣ ਦੀ ਰੁਚੀ ਦੀ ਪ੍ਰੋੜ੍ਹਤਾ ਲਈ ਵਰਤਦੇ ਹਨ—ਵਿੱਚ ਗੁਰਦੇਵ ਨੇ ਉਨ੍ਹਾਂ ਸਾਰੇ ਮਾਸਾਂ ਦਾ ਜ਼ਿਕਰ ਕੀਤਾ ਹੈ, ਜੋ ਸਾਡੇ ਸਰੀਰ ਦੇ ਅੰਗ ਹਨ, ਜਿਸ ਤਰ੍ਹਾਂ ਕਿ ਜੀਭ, ਮੂੰਹ ਆਦਿ ਮਾਸ ਦੇ ਹੀ ਬਣੇ ਦਰਸਾਏ ਹਨ। ਇਸਤ੍ਰੀ, ਪੁੱਤਰ ਤੇ ਹੋਰ ਸੰਬੰਧੀ ਵੀ ਮਾਸ ਦੇ ਹੀ ਪੁਤਲੇ ਹਨ ਤੇ ਜਦੋਂ ਬੱਚਾ ਮਾਤਾ ਦੇ ਮਾਸ (ਪਿੰਡ) ਵਿੱਚੋਂ ਨਿਕਲ ਕੇ ਬਾਹਰ ਆਉਂਦਾ ਹੈ, ਤਾਂ ਮਾਸ ਦੀਆਂ ਦੁਧੀਆਂ 'ਚੋਂ ਹੀ ਦੁਧ ਚੁੰਘਦਾ ਹੈ। ਜਦ ਅਸੀਂ ਜੰਮੇ ਹੀ ਮਾਸ ਵਿੱਚੋਂ ਹਾਂ ਤੇ ਮਾਸ ਦਾ ਹੀ ਸਰੀਰ ਹੈ, ਤਾਂ ਇਸ ਤੋਂ ਭਿੱਟ ਕਿਸ ਗੱਲ ਦੀ। ਪਰ ਇੱਥੇ ਇੱਕ ਗੱਲ ਵਿਚਾਰਨ ਯੋਗ ਹੈ ਕਿ ਸਤਿਗੁਰਾਂ ਨੇ ਉਦਾਹਰਣ ਵਜੋਂ ਉਸ ਮਾਸ ਦਾ ਬਹੁਤਾ ਵਰਣਨ ਕੀਤਾ ਹੈ, ਜਿਸ ਦੇ ਛਕਣ-ਛਕਾਉਣ ਦਾ ਕਦੀ ਵੀ ਕਿਸੇ ਮਨੁੱਖ ਵਿੱਚ ਭਾਵ ਉਤਪੰਨ ਨਹੀਂ ਹੋ ਸਕਦਾ। ਕੀ ਅਸੀਂ ਸੁਪਨੇ ਵਿੱਚ ਵੀ ਆਪਣੀ ਜੀਭ, ਮੂੰਹ, ਬੱਚੇ, ਇਸਤ੍ਰੀ ਜਾਂ ਰਿਸ਼ਤੇਦਾਰ ਆਦਿ ਦੇ ਮਾਸ ਨੂੰ ਕੱਟ ਕੇ ਅਤੇ ਪਕਾ ਕੇ ਖਾਣ ਬਾਰੇ ਸੋਚ ਸਕਦੇ ਹਾਂ ? ਕਦਾਚਿਤ ਨਹੀਂ।

ਗੁਰੂ ਨਾਨਕ ਦੇਵ ਜੀ ਦੀਆਂ ਜਨਮ-ਸਾਖੀਆਂ ਵਿੱਚ ਸਿੱਖਾਂ ਤੇ ਪੁੱਤਰਾਂ

Namdhari Elibrary NamdhariElibrary@gmail.com

ਦੀ ਪਰਖ ਕਰਨ ਹਿੱਤ ਉਨ੍ਹਾਂ ਨੂੰ ਮੁਰਦਾ ਖਾਣ ਲਈ ਹੁਕਮ ਕੀਤਾ। ਜਦੋਂ ਮੁਰਦਾ ਖਾਣ ਲਈ ਹੋਰਾਂ ਨੇ ਕੜੀ ਆਲੋਚਨਾ ਕੀਤੀ, ਤਾਂ ਭਾਈ ਲਹਿਣਾ ਜੀ ਅਨਿਨ ਅਗਿਆਕਾਰੀ ਸਿੱਖ ਸਿੱਧ ਹੋਏ। ਜਦੋਂ ਮੁਰਦੇ ਉੱਤੋਂ ਚਾਦਰ ਚੁੱਕੀ ਗਈ, ਤਾਂ ਭਾਈ ਲਹਿਣਾ ਜੀ ਦੇ ਖਾਣ ਲਈ ਮੁਰਦਾ ਨਹੀਂ ਸੀ ਸਗੋਂ ਕੜਾਹ ਪ੍ਰਸ਼ਾਦ ਦੀ ਦੇਗ ਸੀ। ਇਹ ਸਾਖੀ ਗੁਰਦੇਵ ਦੇ ਹੁਕਮ ਨੂੰ ਸਤਿ ਕਰ ਕੇ ਮੰਨਣ ਦੀ ਕਸੌਟੀ ਤੇ ਲਗ ਕੇ ਸਿੱਖ ਦੀ ਮਨੌਬਿਰਤੀ ਦੀ ਪਰਖ ਕਰਨਾ ਦਰਸਾਉਂਦੀ ਹੈ। ਇੱਥੇ ਮੁਰਦਾ ਖਾਣ ਜਾਂ ਕੜਾਹ ਦੀ ਦੇਗ਼ ਛਕਣ ਦਾ ਕੋਈ ਮਹਾਤਮ ਨਹੀਂ ਪ੍ਰਤੀਤ ਹੁੰਦਾ। ਇਸੇ ਤਰ੍ਹਾਂ ਕੁਰੂਕਸ਼ੇਤਰ ਦੀ ਸਾਖੀ ਵਿੱਚ ਮਾਸ ਦੀ ਭਿੱਟ ਦੇ ਪਾਖੰਡ ਤੇ ਵਾਰ ਕੀਤਾ ਗਿਆ ਹੈ। ਦੱਸਿਆ ਹੈ ਕਿ ਕਿਸੇ ਖ਼ਾਸ ਦਿਨ ਕੁਝ ਰਿੰਨ੍ਹਣ ਪਕਾਉਣ ਤੋਂ ਪ੍ਰਹੇਜ਼ ਕਰਨ ਦਾ ਪਖੰਡ ਗ਼ਲਤ ਹੈ ਅਤੇ ਸਿਰਫ਼ ਮਾਸ ਦੇ ਨਾ ਖਾਣ ਅਤੇ ਛੂਹਾ-ਛੂਹੀ ਨੂੰ ਹੀ ਮੁਕਤੀ ਦਾ ਸਾਧਨ ਸਮਝ ਲੈਣਾ ਅਗਿਆਨਤਾ ਹੈ।

ਗੁਰੂ ਸਾਹਿਬ ਦੇ ਬਚਨ ਵੱਖੋ-ਵੱਖਰੀਆਂ ਮਨੌਬਿਟਤੀਆਂ ਦੇ ਪੁਰਸ਼ਾਂ ਲਈ ਉਚਾਰੇ ਗਏ ਹਨ। ਪਾਖੰਡੀਆਂ ਦੀ ਕਰੜੀ ਆਲੋਚਨਾ ਕੀਤੀ ਗਈ ਹੈ। ਉਨ੍ਹਾਂ ਦੰਭੀਆਂ, ਪਾਖੰਡੀਆਂ ਨੂੰ ਬੜੇ ਕਰੜੇ ਸਬਦਾਂ ਵਿੱਚ ਤਾੜਨਾ ਕੀਤੀ ਗਈ ਹੈ ਕਿ ਮਨ ਦੀ ਸਵੱਛਤਾ ਤੋਂ ਬਿਨਾਂ ਸਰੀਰ ਦੀ ਸਵੱਛਤਾ ਤੋਂ ਕੁਝ ਭਾਵ ਨਹੀਂ। ਜੇ ਕੋਈ ਕੇਵਲ ਮਾਸ ਖਾਣਾ ਛੱਡ ਕੇ ਹੀ ਪਰਮ ਤਿਆਗੀ ਬਣ ਬੈਠੇ ਤੇ ਹੋਰ ਅਨੇਕ ਪ੍ਰਕਾਰ ਦੇ ਵਿਸ਼ੇ-ਵਿਕਾਰਾਂ ਵਿੱਚ ਖਚਿਤ ਹੋਵੇ, ਤਾਂ ਉਸ ਪੁਰਖ ਦਾ ਨਿਰਾ ਮਾਸ ਦਾ ਤਿਆਗ ਕਿਸੇ ਲੇਖੇ ਨਹੀਂ। ਵਿਸ਼ੇ-ਵਿਕਾਰ ਉਪਜਾਉਣ ਵਾਲੇ ਰਸਾਂ ਦਾ ਤਿਆਗ ਹੀ ਪਰਮ ਤਿਆਗ ਹੈ। ਗੁਰੂ ਸਾਹਿਬ ਪਾਂਡੇ ਨੂੰ ਸਮਝਾਉਣ ਲਈ ਇਹ ਦੱਸਦੇ ਹਨ ਕਿ ਪਾਂਡੇ ਮਾਸ ਕਿੱਥੋਂ ਪੈਦਾ ਹੋਇਆ ? ਜਲ ਤੋਂ ਹੀ ਸਾਰੀ ਸ੍ਰਿਸ਼ਟੀ (ਅੰਨ, ਕਪਾਹ, ਗੰਨਾ ਆਦਿ) ਦੀ ਰਚਨਾ ਹੋਈ। ਜਲ ਬੜੀ ਪਵਿੱਤਰ ਵਸਤੂ ਹੈ, ਕਿਉਂਕਿ ਸਾਡੀਆਂ ਖਾਣ ਦੀਆਂ ਸਭ ਵਸਤਾਂ ਇੱਸੇ ਤੋਂ ਉਤਪੰਨ ਹੁੰਦੀਆਂ ਹਨ ਤੇ ਜੇ ਜਲ ਤੋਂ ਉਤਪੰਨ ਹੋਈਆਂ ਚੀਜ਼ਾਂ ਦੇ ਰਸ ਕਸ ਵਿੱਚ ਹੀ ਲਿਪਤ ਹੋ ਜਾਈਏ, ਤਾਂ ਜਲ ਤੋਂ ਉਪਜੀਆਂ ਚੀਜ਼ਾਂ ਵਿਕਾਰ ਰੂਪ ਹੋ ਨਿਬੜ-ਦੀਆਂ ਹਨ ਤੇ 'ਦਾਤਿ ਪਿਆਰੀ ਵਿਸਰਿਆ ਦਾਤਾਰ' ਵਾਲੀ ਹਾਲਤ ਹੋ ਜਾਂਦੀ ਹੈ।

Namdhari Elibrary NamdhariElibrary@gmail.com

ਜੀਵ ਮਾਰਨ ਜਾਂ ਨਾ ਮਾਰਨ ਪਿੱਛੇ ਲੁਕੀ ਮਨੋ-ਬਿਰਤੀ ਤੇ ਮਨੋਭਾਵਨਾ ਦੁਆਰਾ ਹੀ ਇਸ ਦੀ ਚੰਗਿਆਈ ਜਾਂ ਬੁਰਿਆਈ ਦੀ ਪਰਖ ਕੀਤੀ ਜਾ ਸਕਦੀ ਹੈ। ਜਿਵੇਂ ਇੱਕ ਮਨੁੱਖ ਦੂਜੇ ਨੂੰ ਅਕਾਰਣ ਹੀ ਘਾਤ ਕਰੇ, ਤਾਂ ਉਹ ਕਾਤਲ ਗਿਣਿਆ ਜਾਂਦਾ ਹੈ ਤੇ ਕਤਲ ਦੇ ਮੁਕੱਦਮੇ ਦੀ ਲਪੇਟ ਵਿੱਚ ਆ ਜਾਂਦਾ ਹੈ। ਦੂਜੇ ਬੰਨੇ ਉਹ ਸੂਰਮੇ ਹਨ ਜੋ ਰਾਸ਼ਟਰ ਦੀ ਰਾਖੀ ਤੇ ਬਚਾਓ ਲਈ ਯੁੱਧ ਵਿੱਚ ਹਿੱਸਾ ਲੈਂਦੇ ਹਨ ਤੇ ਸੈਂਕੜੇ-ਹਜ਼ਾਰਾਂ ਵੈਰੀਆਂ ਨੂੰ ਮਾਰ ਕੇ ਮਾਣ ਤੇ ਮੁਰਾਤਬੇ ਪ੍ਰਾਪਤ ਕਰਦੇ ਹਨ ਅਤੇ ਇਸ ਤਰ੍ਹਾਂ ਆਪਣੇ ਦੇਸ਼ ਦੇ ਲੱਖਾਂ ਮਨੁੱਖਾਂ ਦੇ ਜਾਨ, ਮਾਲ ਤੇ ਆਜ਼ਾਦੀ ਦੀ ਰੱਖਿਆ ਕਰਦੇ ਹਨ। ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਨੂੰ ਜੰਗ ਦੇ ਮੈਦਾਨ ਵਿੱਚ ਧਰਮ ਤੇ ਇਨਸਾਫ਼ ਲਈ ਲੜਨ ਦੀ ਪ੍ਰੇਰਨਾ ਦਿੱਤੀ। ਧਰਮ ਤੇ ਇਨਸਾਫ਼ ਲਈ ਲੜਨਾ ਮਨੁੱਖ ਲਈ ਉਚਿਤ ਹੈ।

ਗੁਰਵਾਕ ਹੈ ਕਿ ਮਨੁੱਖ ਸਭ ਜਾਨਦਾਰਾਂ ਦਾ ਸਰਦਾਰ ਹੈ :

1. ਚੋਰਾਸੀ ਲਖ ਜੋਨਿ ਵਿਚ ਉਤਮ ਜਨਮ ਸੁ ਮਾਣਸ ਦੇਹੀ।
   ਅਖੀਂ ਵੇਖਣ ਕਰਨ ਸੁਨਨ ਮੁਖ ਸੁਭ ਬੋਲਨ ਬਚਨ ਸਨੇਹੀ।
2. ਅਵਰ ਜੋਨਿ ਤੇਰੀ ਪਨਿਹਾਰੀ।
   ਇਸੁ ਧਰਤੀ ਮਹਿ ਤੇਰੀ ਸਿਕਦਾਰੀ। (374)
3. ਇਸ ਦੇਹੀ ਕਉ ਸਿਮਰਹਿ ਦੇਵ।
   ਸੋ ਦੇਹੀ ਭਜੁ ਹਰਿ ਕੀ ਸੇਵ। (1159)
4. ਲਖ ਚਉਰਾਸੀ ਜੋਨਿ ਸਬਾਈ।
   ਮਾਣਸ ਕਉ ਪ੍ਰਭਿ ਦੀਈ ਵਡਿਆਈ।
   ਇਸੁ ਪਉੜੀ ਤੇ ਜੋ ਨਰੁ ਚੂਕੈ।
   ਸੋ ਆਇ ਜਾਇ ਦੁਖੁ ਪਾਇਦਾ। (1075)

ਮਨੁੱਖ ਨੂੰ ਪਰਮਾਤਮਾ ਨੇ ਵਡਿਆਈਆਂ ਦੇ ਕੇ ਨਿਵਾਜਿਆ ਹੈ, ਕਿਉਂਕਿ ਇਸ ਨੂੰ ਬੁੱਧੀ ਤੇ ਮਨ ਵਿਚਾਰ ਲਈ ਦਿੱਤਾ ਹੈ। ਸਾਰੀਆਂ ਜੂਨਾਂ ਉੱਪਰ ਇਸ ਦੀ ਸਰਦਾਰੀ ਹੈ। ਮਨੁੱਖ ਸਮੁੱਚੀ ਧਰਤੀ ਦਾ ਰਾਜਾ ਹੈ। ਬਾਕੀ ਜੂਨਾਂ ਪਾਸੋਂ ਇਹ ਸੇਵਾ ਲੈ ਸਕਦਾ ਹੈ। ਮਾਲਕ ਦੀ ਯੋਗਤਾ ਇਸੇ ਵਿੱਚ ਹੈ ਕਿ ਉਹ ਆਪਣੇ ਸੇਵਾਦਾਰ ਨਾਲ ਨਿਆਂ ਤੇ ਹਿੱਤ ਦਾ ਵਰਤਾਉ ਕਰੇ। ਸੇਵਾਦਾਰ ਉੱਤੇ ਨਿਹੱਕਾ ਤਸ਼ੱਦਦ (ਹਿੰਸਾ) ਕਰਨਾ, ਉਸਨੂੰ ਮਾਰਨਾ, ਉਸ ਲਈ ਉਚਿਤ

Namdhari Elibrary NamdhariElibrary@gmail.com

ਨਹੀਂ। ਸ਼ੇਰ, ਬਘਿਆੜ, ਜੇ ਮਨੁੱਖਾਂ ਤੇ ਹਮਲਾ ਕਰ ਰਿਹਾ ਹੋਵੇ, ਤਾਂ ਉਸ ਨੂੰ ਨਸ਼ਟ ਕਰਨਾ ਤੇ ਮਨੁੱਖ ਨੂੰ ਬਚਾਉਣਾ ਧਰਮ ਦੇ ਵਿਰੁਧ ਨਹੀਂ। ਕੀਟਾਣੂ, ਮੱਖੀਆਂ, ਮੱਛਰ ਤੇ ਜ਼ਹਿਰੀਲੇ ਜੰਤੂ ਮਨੁੱਖ ਜਾਤੀ ਲਈ ਖ਼ਤਰੇ ਦਾ ਕਾਰਨ ਹਨ। ਉਨ੍ਹਾਂ ਪਾਸੋਂ ਮਨੁੱਖ ਨੂੰ ਬਚਾਉਣਾ ਕਿਸ ਤਰ੍ਹਾਂ ਧਰਮ ਦੇ ਵਿਰੁੱਧ ਹੈ ? ਨਿਰਦੋਸ਼ ਜਾਨਵਰਾਂ ਦੇ ਗਲ ਕੱਟ ਕੇ ਹੱਤਿਆ ਕਰਨ ਦੀ ਉੱਪਰਲੇ ਪ੍ਰਾਕਰਣ ਨਾਲ ਤੁਲਣਾ ਨਹੀ ਦਿੱਤੀ ਜਾ ਸਕਦੀ। ਗੁਰਦੇਵ ਨੇ ਇਸ ਤਰ੍ਹਾਂ ਦੇ ਕਾਰੇ ਦਾ ਨਿਰਣਾ ਆਸਾ ਦੀ ਵਾਰ ਵਿੱਚ ਇਸ ਤਰ੍ਹਾਂ ਕੀਤਾ ਹੈ : "ਅਭਾਖਿਆ ਕਾ ਕੁਠਾ ਬਕਰਾ ਖਾਣਾ।" ਬਕਰੇ ਨੂੰ ਖਾਣ ਲਈ ਕੋਹਣਾ ਵਿਵਰਜਿਤ ਕੀਤਾ ਹੈ ਤੇ ਮਾਸ ਨੂੰ ਅਭੱਖ ਖਾਜ ਕਿਹਾ ਹੈ। ਕੁੱਠਾ ਸਿੰਧੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ, ਕਿਸੇ ਜਾਨਵਰ ਨੂੰ ਤਕਲੀਫ਼ ਦੇ ਕੇ ਮਾਰਨਾ ਅਤੇ ਮਾਰਨ ਵਿੱਚ ਤਕਲੀਫ਼ ਦਾ ਹੋਣਾ ਜ਼ਰੂਰੀ ਹੈ। ਮਾਰਨ ਲਗਿਆਂ ਕੋਈ ਅਜਿਹਾ ਤਰੀਕਾ ਨਹੀਂ ਵਰਤਿਆ ਜਾ ਸਕਦਾ ਜਿਸ ਦੁਆਰਾ ਦੁੱਖ ਨਾ ਹੋਵੇ। ਕੁੱਠਾ ਤੇ ਹਲਾਲ ਸ਼ਬਦ ਦਾ ਭਾਵ ਇੱਕੋ ਨਹੀਂ। ਮੁਸਲਮਾਨ 'ਕੁੱਠਾ' ਸ਼ਬਦ ਕਦੇ ਨਹੀਂ ਵਰਤਦੇ। ਉਹ 'ਹਲਾਲ' ਹੀ ਕਹਿੰਦੇ ਹਨ। ਕੁਰਹਿਤਾਂ ਵਿੱਚ ਜਦੋਂ ਸਾਹਿਬਾਂ ਨੇ ਕਿਹਾ ਸੀ ਕਿ ਕੁਠਾ ਨਹੀਂ ਖਾਣਾ, ਤਾਂ ਇਸ ਦਾ ਭਾਵ ਇਹ ਸੀ ਕਿ ਮਾਸ ਨਹੀਂ ਖਾਣਾ। ਮੇਰੇ ਪਾਸ ਸਾਹਿਬ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਦਾ ਲਿਖਤੀ ਗੁਰੂ ਗ੍ਰੰਥ ਸਾਹਿਬ ਮੌਜੂਦ ਹੈ, ਜਿਸ ਪਿੱਛੇ ਲਿਖਾਰੀ ਦੀ ਕਲਮ ਨਾਲ, ਸਿੱਖਾਂ ਵਾਸਤੇ 'ਪੰਜ ਕਰਮ ਕਰਨੇ ਨਾਹੀ ਆਹੇ' ਲਿਖਿਆ ਹੈ, ਉਨ੍ਹਾਂ ਵਿੱਚੋਂ ਇੱਕ ਇਹ ਕਿ ਮਾਸ, ਮੱਛੀ ਦੇ ਪ੍ਰਯੋਗ ਤੋਂ ਬਚਣਾ ਹੈ। ਜੇਕਰ ਕੁੱਠਾ ਦਾ ਭਾਵ 'ਹਲਾਲ਼' ਸਮਝਿਆ ਜਾਵੇ, ਤਾਂ 'ਅਜਰਾਈਲਿ ਫੜੇ ਫੜਿ ਕੁਠੇ'—ਅਜ਼ਰਾਈਲ ਫੜ-ਫੜ ਕੇ ਹਲਾਲ ਕਰਦਾ ਹੈ—ਭਾਵ ਹੈ। ਯਾਨੀ ਹਲਾਲ ਕਰਨਾ ਰੱਬੀ ਹੁਕਮ ਹੈ ? ਨਹੀਂ, ਹਲਾਲ ਸ਼ਬਦ ਦਾ ਪ੍ਰਯੋਗ ਕਰ ਕੇ ਮਾਸਾਹਾਰੀ ਲੋਕ ਆਪਣੇ ਕਰਮ ਨੂੰ ਯੋਗ ਕਰਾਰ ਦੇਂਦੇ ਹਨ। ਪਰ ਗੁਰਮਤਿ ਵਿੱਚ ਝਟਕੇ ਤੇ ਹਲਾਲ ਕਿਸੇ ਨੂੰ ਮੁਆਫ਼ ਨਹੀਂ ਕੀਤਾ ਗਿਆ। ਜੇਕਰ ਗੁਰਮਤਿ ਦਾ ਆਸ਼ਾ ਝਟਕੇ ਤੇ ਹਲਾਲ ਦੇ ਵਖੇਵੇਂ ਬਾਰੇ ਹੁੰਦਾ, ਤਾਂ ਮੁਸਲਮਾਨੀ ਤਰੀਕੇ ਨਾਲ ਕੱਟੇ ਮਾਸ ਨੂੰ ਅਭੱਖ ਕਰਾਰ ਨਾ ਦਿੱਤਾ ਜਾਂਦਾ। ਹਾਂ, ਇਹ ਕਿਹਾ ਜਾ ਸਕਦਾ ਹੈ ਕਿ ਮੁਸਲਮਾਨੀ ਢੰਗ ਨਾਲ ਬਣਾਇਆ ਮਾਸ ਹਿੰਦੂ ਮਨੌਤ ਦੇ ਵਿਰੁੱਧ ਹੈ। ਝਟਕਾ ਤੇ ਹਲਾਲ ਵੱਖੋ-ਵੱਖ ਸਭਿਅਤਾਵਾਂ

Namdhari Elibrary NamdhariElibrary@gmail.com

ਤੇ ਦੇਸ਼ਾਂ ਦੀਆਂ ਭਿੰਨ-ਭਿੰਨ ਮਨੌਤਾਂ ਹਨ। ਇਸ ਦਾ ਅਸਰ ਮਾਸ ਦੇ ਸੁਆਦ. ਗੁਣ-ਔਗੁਣ ਜਾਂ ਉਸ ਦੇ ਭੱਖ-ਅਭੱਖ ਹੋਣ ਤੇ ਨਹੀਂ ਪੈ ਸਕਦਾ। ਇਹ ਨਿਗੂਣਾ ਜਿਹਾ ਵਖੇਵਾਂ ਹੈ। ਕਲਮਾ ਜਾਂ ਮੂਲ-ਮੰਤਰ ਪੜ੍ਹ ਕੇ ਕਿਸੇ ਜਾਨਵਰ ਨੂੰ ਮਾਰਿਆ ਜਾਵੇ ਉਸ ਲਈ ਕੋਈ ਫ਼ਰਕ ਨਹੀਂ। ਇੱਕ ਨੇ ਅਰਬੀ ਭਾਸ਼ਾ ਵਿੱਚ, ਦੂਜੇ ਨੇ ਪੰਜਾਬੀ, ਹਿੰਦੀ ਵਿੱਚ ਅਕਾਲਪੁਰਖ ਦਾ ਨਾਮ ਉਚਾਰਣ ਕਰ ਲਿਆ। ਸੇਬ ਦਾ ਸੁਆਦ, 'ਐਪਲ' ਕਹਿਣ ਨਾਲ ਬਦਲ ਨਹੀਂ ਜਾਂਦਾ। ਫਿਰ ਇੱਥੇ ਇਹ ਪ੍ਰਸ਼ਨ ਵੀ ਉਠੇਗਾ ਕਿ ਝਟਕੇ ਮਾਸ ਦੀ ਮਨੌਤ ਸਿੱਖਾਂ ਵਿੱਚ ਗੁਰੂ ਨਾਨਕ ਸਾਹਿਬ ਦੇ ਸਮੇਂ ਪ੍ਰਚਲਤ ਹੋਈ ਜਾਂ ਇਹ ਕੋਈ ਪਹਿਲੀ ਪ੍ਰਚਲਤ ਮਰਯਾਦਾ ਕਿਸੇ ਹਿੰਦੂ ਜਾਤ-ਬਰਾਦਰੀ ਵਿੱਚੋਂ ਲਈ ਗਈ ?

ਇਹ ਵੀ ਸੁਆਲ ਉਠੇਗਾ ਕਿ ਗੁਰੂ ਨਾਨਕ ਦੇਵ ਜੀ ਮਾਸਾਹਾਰੀ ਸਨ ਜਾਂ ਨਹੀਂ ? ਜੇਕਰ ਮਾਸਾਹਾਰੀ ਸਨ, ਤਾਂ ਕੀ ਝਟਕੇ ਤੇ ਹਲਾਲ ਦੀ ਮਨੌਤ ਦਾ ਅਸਰ ਕਬੂਲਦੇ ਸਨ ? ਜੇਕਰ ਹਿੰਦੂ ਮਨੌਤ ਨੂੰ ਚੰਗਾ ਸਮਝਦੇ ਸਨ, ਤਾਂ ਕੀ ਉਨ੍ਹਾਂ ਨੇ ਆਪਣੇ ਸਾਥੀ ਭਾਈ ਮਰਦਾਨੇ ਨੂੰ ਉਸ ਦੀ ਇਸਲਾਮੀ ਮਨੌਤ ਮੰਨਣ ਤੋਂ ਕਦੀ ਵਰਜਿਆ ? ਇਸ ਦਾ ਭਾਈ ਮਰਦਾਨੇ ਤੇ ਕੀ ਅਸਰ ਹੋਇਆ ? ਇਸ ਪ੍ਰਸ਼ਨ ਦਾ ਉੱਤਰ ਇਤਿਹਾਸ ਜਾਂ ਗੁਰਬਾਣੀ ਵਿੱਚ ਕਿਧਰੇ ਨਹੀਂ ਮਿਲਦਾ।

ਮੈਂ ਆਪਣੇ ਵਿਚਾਰ ਨੂੰ ਇਸ ਗੁਰਵਾਕ ਨਾਲ ਸਮਾਪਤ ਕਰਦਾ ਹਾਂ :

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ। (16)

Namdhari Elibrary NamdhariElibrary@gmail.com

# ਇਤਿਹਾਸਿਕ ਅਤੇ ਦਾਰਸ਼ਨਿਕ ਪਰਮਾਣ

—ਸੰਤੋਖ ਸਿੰਘ

ਬਹੁਤ ਸਾਰੇ ਅਜਿਹੇ ਇਤਿਹਾਸਿਕ ਅਤੇ ਦਾਰਸ਼ਨਿਕ ਪਰਮਾਣ ਮਿਲਦੇ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਸਿਖ ਧਰਮ ਵਿਚ ਮਾਸ ਖਾਣ ਦੀ ਸਦਾ ਮਨਾਹੀ ਰਹੀ ਹੈ।

**ਦਬਿਸਤਾਨਿ ਮਜ਼ਾਹਿਬ**

'ਦਬਿਸਤਾਨਿ ਮਜ਼ਾਹਿਬ' ਦੇ ਲੇਖਕ ਨੇ ਕਿਹਾ ਹੈ ਕਿ ਗੁਰੂ ਨਾਨਕ ਸ਼ਰਾਬ ਪੀਣ ਤੇ ਮਾਸ ਖਾਣ ਦੇ ਹੱਕ ਵਿੱਚ ਨਹੀਂ ਸਨ। ਲੇਖਕ ਦੀ ਖੋਜ ਅਨੁਸਾਰ ਆਪ ਦੇ ਜੋਤੀ-ਜੋਤ ਸਮਾਉਣ ਮਗਰੋਂ ਕੁਝ ਸਿੱਖਾਂ ਨੇ ਮਾਸ ਖਾਣਾ ਸ਼ੁਰੂ ਕਰ ਦਿੱਤਾ। ਗੁਰੂ ਅਰਜਨ ਦੇਵ ਜੀ ਨੇ ਵੀ ਸਿੱਖਾਂ ਨੂੰ ਮਾਸ ਖਾਣ ਤੋਂ ਵਰਜਿਆ : (ਦੇਖੋ ਇਸੇ ਪੁਸਤਕ ਦਾ ਪੰਨਾ 77)

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪਵਿੱਤਰ ਆਤਮਾ ਵਾਲੇ ਗੁਰੂਆਂ ਤੇ ਸੰਤਾਂ-ਮਹਾਤਮਾਂ ਦੀ ਪਾਵਨ ਬਾਣੀ ਹੈ। ਇਸ ਵਿੱਚ ਥਾਂ-ਥਾਂ ਸਾਡੇ ਮਾਰਗ-ਦਰਸ਼ਨ ਲਈ ਉਪਦੇਸ਼ ਤੇ ਸੰਕੇਤ ਮਿਲਦੇ ਹਨ। ਸਿੱਖ ਗੁਰੂ ਪਰੰਪਰਾ ਵਿੱਚ ਮਾਸਾਹਾਰ ਦੀ ਨਿਖੇਧੀ ਕੀਤੀ ਗਈ ਹੈ। 'ਦਬਿਸਤਾਨਿ ਮਜ਼ਾਹਿਬ' ਦਾ ਲੇਖਕ ਜ਼ੁਲਿਫ਼ਕਾਰ-ਅਰ-ਦਸਤਾਨੀ (ਆਜ਼ਰ-ਸਾਮਾਨੀ) ਸਤਾਰ੍ਹਵੀਂ ਸਦੀ ਦੇ ਅੱਧ ਵਿੱਚ ਹੋਇਆ ਹੈ ਤੇ ਉਸ ਦਾ ਉਪਰੋਕਤ ਕਥਨ ਕਿ ਮਾਸਾਹਾਰ ਗੁਰੂ ਨਾਨਕ ਦੇ ਅਦੇਸ਼ਾਂ ਦੇ ਅਨੁਕੂਲ ਨਹੀਂ ਹੈ, ਗੁਰਬਾਣੀ ਦੇ ਆਸ਼ੇ ਤੋਂ ਵੀ ਠੀਕ ਜਾਪਦਾ ਹੈ।

**ਗੁਰੂ ਬਾਬੇ ਦੇ ਲੰਗਰਾਂ ਬਾਰੇ**

ਗੁਰੂ ਬਾਬੇ ਦੇ ਲੰਗਰ ਵਿੱਚ ਕਿਧਰੇ ਮਾਸ ਨਹੀਂ ਸੀ ਰਿਝਦਾ, ਜਿਵੇਂ ਕਿ ਬਾਣੀ ਦੀ ਅੰਦਰਲੀ ਗਵਾਹੀ ਤੋਂ ਪ੍ਰਤੱਖ ਹੈ :

**ਗੁਰੂ ਅੰਗਦ**

(ੳ) ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ।



Namdhari Elibrary NamdhariElibrary@gmail.com

ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ। (967)

(ਅ) ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਭਾਖੰਤੁ ਸੋਹੈ।
ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ। (1392)

**ਗੁਰੂ ਅਮਰਦਾਸ**

(ੳ) ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ।
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ। (968)

(ਅ) ਮਨੁ ਮੈਲਾ ਹੈ ਦੂਜੈ ਭਾਇ। ਮੈਲਾ ਚਉਕਾ ਮੈਲੈ ਥਾਇ।
ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ! (121)

ਭਗਤ ਜਨ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ :

ਦੁਇ ਸੇਰ ਮਾਂਗਉ ਚੂਨਾ। ਪਾਉ ਘੀਉ ਸੰਗਿ ਲੂਨਾ।
ਅਧ ਸੇਰੁ ਮਾਂਗਉ ਦਾਲੇ। ਮੋਕਉ ਦੋਨਉ ਵਖਤ ਜਿਵਾਲੇ। (656)
ਦਾਲਿ ਸੀਧਾ ਮਾਗਉ ਘੀਉ। ਹਮਰਾ ਖੁਸੀ ਕਰੈ ਨਿਤ ਜੀਉ। (695)

**ਜਨਮ-ਸਾਖੀਆਂ**

ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਲਿਖਣ ਵਾਲੇ ਸਾਖੀਕਾਰ ਨੇ ਵੀ ਲੱਗ-ਭਗ ਇਹੀ ਕਿਹਾ ਹੈ।

ਭਾਈ ਬਾਲੇ ਦੀ ਜਨਮ ਸਾਖੀ ਵਿਚ ਮੱਕੇ ਅਤੇ ਮਦੀਨੇ ਦੀ ਸਾਖੀ ਬਾਰੇ 'ਮੱਕੇ ਮਦੀਨੇ ਦੀ ਗੋਸ਼ਟ' ਲੇਖ ਵਿਚ ਵੱਖਰੇ ਤੌਰ ਤੇ ਵਿਚਾਰ ਕੀਤਾ ਗਿਆ ਹੈ। ਇਸੇ ਸਾਖੀ ਵਿਚ ਦੇਵਲੂਤ ਦੀ ਸਾਖੀ ਵੀ ਆਉਂਦੀ ਹੈ।

ਭਾਈ ਮਨੀ ਸਿੰਘ ਹੋਰਾਂ ਭਾਈ ਬਾਲੇ ਵਾਲੀ ਜਨਮ-ਸਾਖੀ ਵਿੱਚ ਆਈ ਦੇਵਲੂਤ ਦੀ ਸਾਖੀ ਦਾ ਜ਼ਿਕਰ ਕਰਦਿਆਂ ਅਤੇ ਇਸ ਦੀ ਵਿਆਖਿਆ ਕਰਦਿਆਂ ਕਿਹਾ ਹੈ ਕਿ ਜਦੋਂ ਗੁਰੂ ਨਾਨਕ ਸਾਹਿਬ ਰਾਕਸ਼ਾਂ ਦੇ ਇਲਾਕੇ ਵਿੱਚ ਪੁੱਜੇ, ਤਾਂ ਦੇਵਲੂਤ ਦਰਸ਼ਨ ਕਰਨ ਆਇਆ ਤੇ ਗੁਰੂ ਜੀ ਦਾ ਤੇਜ-ਪ੍ਰਤਾਪ ਵੇਖ ਕੇ ਚਰਨੀਂ ਆ ਢੱਠਾ। ਅਰਜ਼ ਕਰਨ ਲੱਗਾ ਕਿ "ਗੁਰੂ ਜੀ ਚਲੋ ਮੰਦਰ ਮੇਂ ਬੈਠੋ, ਔਰ ਰਸੋਈ ਭੋਜਨ ਕਰੋ।" ਤਾਂ ਗੁਰੂ ਨਾਨਕ ਹੱਸ ਕਰ ਕਿਹਾ "ਰਾਜਾ ਤੇਰਾ ਖਾਜ ਅਸਾਡੇ ਕੰਮ ਨਹੀਂ।" ਰਾਕਸ਼ਾਂ ਨੇ ਅਰਜ਼ ਕੀਤੀ, "ਜੀ! ਸਾਨੂੰ ਤੁਸੀਂ ਕੋਈ ਐਸਾ ਉਪਦੇਸ਼ ਦੇਵੋ, ਜੋ ਸਾਡੀ ਰਾਖਸ਼ ਜੂਨ੍ਹ ਕੱਟੀਏ", ਤਾਂ ਬਚਨ ਹੋਇਆ ਕਿ ਤੁਸਾਂ ਸਤਿਨਾਮ ਦਾ ਜਾਪ

Namdhari Elibrary NamdhariElibrary@gmail.com

ਜਪਣਾ...''ਕੰਦ ਮੂਲ ਦੇ ਆਹਾਰ ਤੋਂ ਬਿਨਾਂ ਹੋਰ ਆਹਾਰ ਨਾ ਕਰਨਾ ।[1]''

ਗੁਰੂ ਜੀ ਤੇ ਦੇਵਲੂਤ ਵਿਚਕਾਰ ਵਾਰਤਾਲਾਪ ਨੂੰ ਕਵੀ ਇੰਝ ਦੇਂਦਾ ਹੈ :

**ਦੇਵਲੂਤ** :

ਕਹਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ ।
ਸਰਧਾ ਪੂਰਨ ਕੀਜੀਐ ਸੁਨ ਸ੍ਰੀ ਗੁਰੂ ਅਲਾਇ । 4 ।

**ਗੁਰੂ ਜੀ**

ਸ਼ੁਭ ਉਪਦੇਸ਼ ਜੇ ਲੇਹੁ ਹਮਾਰਾ । ਅਸਨ ਕਰਹਿੰ ਤਬ ਅੰਗੀਕਾਰਾ ।
ਪ੍ਰਿਥਮ ਤਜਹੁ ਆਮਿਖ[5] ਕੋ ਖਾਨਾ । ਕਰਹੁ ਜਾਸ ਹਿਤ ਜੀਵਨ ਹਾਨਾ ।

**ਦੇਵਲੂਤ** :

ਦਰਸ਼ਨ ਕਰਤ ਪਾਪ ਮਤਿ ਭਾਗੀ । ਸੁਨ ਕੇ ਬਚਨ ਨਾਮ ਲਿਵ ਲਾਗੀ ।
ਤੁਮਰੇ ਚਰਨਨ ਮਨੁ ਅਨੁਰਾਗਾ । ਭਇਓ ਆਜ ਤੇ ਮੈਂ ਵਡਭਾਗਾ ।

ਭਾਈ ਸੰਤੋਖ ਸਿੰਘ ਨੇ ਇਸ ਬਾਬਤ ਲਿਖਿਆ ਹੈ :

ਤਿਹ ਛਿਨ ਕੀਨ ਅਹਾਰ ਤਿਆਗਾ । ਅਚਵਨ ਲਗੇ ਰੂਪ ਕਰਤਾਰਾ ।
ਕੇਤਕ ਦਿਨ ਤਹਿ ਰਹੇ ਗੁਸਾਈ । ਗੁਰਸਿਖੀ ਕੀ ਰੀਤ ਚਲਾਈ ।
ਸਭ ਰਾਖ਼ਸ਼ ਕੋ ਨਾਮ ਜਪਾਇਓ । ਆਮਿਖ ਖਾਨ ਤਿਨਹਿ ਤਜਵਾਯੋ ।
ਜੀਆ ਘਾਤ ਕੀ ਬਾਨ ਬਿਸਾਰੀ । ਸਤਿ ਸੰਗਤ ਕਰਹੀ ਸੁਖ ਬਾਰੀ ।
ਹਿੰਸਾ ਨਹਿ ਜੀਵਨ ਕੀ ਕੀਜੈ । ਸਤਿਗੁਰ ਜਾਪ ਜਪਹੁ ਦੁਖ ਛੀਜੈ ।

ਗੁਰੂ ਸਾਹਿਬਾਨ ਦੇ ਆਪਣੇ ਲਿਖਤੀ ਹੁਕਮਨਾਮਿਆਂ ਵਿੱਚ ਵੀ ਮਾਸਾਹਾਰ ਦੀ ਮਨਾਹੀ ਕੀਤੀ ਗਈ :

**ਹੁਕਮਨਾਮਾ** 1. ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ 'ਸੰਗਤਿ ਪਟਣ, ਆਲਮਗੰਜ ਬੀਨਾ ਤੇ ਮੰਗੇਰ ਆਦਿ ਜੋਗ' : '...ਮਾਸੁ ਮੱਛੀ ਦੇ ਨੇੜੇ ਨਹੀਂ ਆਵਣਾ...4 ।'

**ਹੁਕਮਨਾਮਾ** 2. ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦਾ ਹੁਕਮੁ (ਇਹ ਹੁਕਮਨਾਮਾ ਸੰਗਤ ਵੱਲ ਲਿਖਿਆ ਗਿਆ ਹੈ)...ਮਾਸੁ ਮੱਛੀ ਦੇ ਨੇੜੇ ਨਹੀਂ ਆਵਣਾ...।

**ਹੁਕਮਨਾਮਾ** 3, 'ਬਾਬਾ ਬੰਦਾ ਸਿੰਘ ਜੀ ਵੱਲੋਂ ਸਰਬਤ ਖਾਲਸਾ

Namdhari Elibrary NamdhariElibrary@gmail.com

ਜਉਨਪੁਰ ਜੋਗ' '...ਖਾਲਸੇ ਦੀ ਰਹਿਤ ਰਹਿਣਾ, ਭੰਗ, ਤਮਾਕੂ, ਹਫ਼ੀਮ, ਪੋਸਤੁ, ਦਾਰੂ, ਅਮਲੁ ਕੋਈ ਨਾਹੀ ਖਾਣਾ, ਮਾਸੁ ਮਛਲੀ ਪਿਆਜ ਨਾਹੀ ਖਾਣਾ, ਚੋਰੀ ਜਾਰੀ ਨਾਹੀ ਕਰਣੀ, ਅਸਾਂ ਸਤਜੁਗ ਵਰਤਾਇਆ ਹੈ...'

ਪੁਸਤਕ ਦੀ ਅੰਤਕਾ ਵਿਚ ਹੁਕਮਨਾਮਿਆ ਦੇ ਫੋਟੋ ਚਿਤਰ ਦਿੱਤੇ ਗਏ ਹਨ।

ਭਾਸ਼ਾ ਵਿਭਾਗ ਪੰਜਾਬ ਨੇ 'ਭਾਈ ਗੁਰਦਾਸ' ਪੁਸਤਕ ਛਾਪੀ ਹੈ। ਇਸ ਵਿੱਚ 'ਮਾਸ-ਮੱਛੀ' (ਹੁਕਮਨਾਮੇ) ਬਾਰੇ ਇੱਕ ਫੁਟ-ਨੋਟ ਵਿੱਚ ਟਿੱਪਣੀ ਦਿੱਤੀ ਹੋਈ ਹੈ, ਜੋ ਇਸ ਪ੍ਰਕਾਰ ਹੈ :

'ਇਸਲਾਮੀ ਹਕੂਮਤ ਵਿੱਚ ਝਟਕਾ ਕਰਨਾ ਸਖ਼ਤ ਮਨ੍ਹਾ ਸੀ, ਇਸ ਲਈ ਹਿੰਦੂ ਕਸਾਈ ਭੀ ਮੁਸਲਮਾਨਾਂ ਪਾਸੋਂ ਜਾਨਵਰ ਜ਼ਿਬਹ ਕਰਵਾ ਕੇ ਵੇਚਦੇ ਤੇ ਸਾਰੇ ਮਾਸਾਹਾਰੀ ਇਹੋ ਕੁੱਠਾ ਮਾਸ ਵਰਤਦੇ ਸਨ ਜਿਹਾ ਕਿ ਸਤਿਗੁਰੂ ਨਾਨਕ ਲਿਖਦੇ ਹਨ : 'ਅਭਾਖਿਆ ਕਾ ਕੁਠਾ ਬਕਰਾ ਖਾਣਾ...।'

'ਇਸਲਾਮੀ ਅਕੀਦੇ ਮੂਜਬ ਮੱਛੀ ਹਜ਼ਰਤ ਇਬਰਾਹੀਮ ਦੇ ਹੱਥੋਂ ਛੁੱਟੀ ਛੁਰੀ ਨਾਲ ਜ਼ਿਬਹ ਹੋਈ; ਇਸ ਕਰਕੇ ਉਨ੍ਹਾਂ ਲਈ ਹਲਾਲ ਹੈ।'

'ਪੂਰਬ ਵਿੱਚ ਹੁਣ ਤਕ ਹਿੰਦੂ ਮੁਸਲਮਾਨਾਂ ਹੱਥੋਂ ਜ਼ਿਬਹ ਕੀਤੇ ਜਾਨਵਰਾਂ ਦਾ ਮਾਸ ਹੀ ਖਾਂਦੇ ਵਰਤਦੇ ਹਨ। ਝਟਕਾ ਕਰਨ ਤੇ ਖਾਣ ਦਾ ਉਨ੍ਹਾਂ ਨੂੰ ਸੁਭਾਉ ਹੀ ਨਹੀਂ ਪਿਆ। ਇਸੇ ਬੁਰਾਈ ਦੇ ਕਾਰਨ ਸਤਿਗੁਰੂ ਨੇ ਮਾਸ-ਮੱਛੀ ਦੀ ਸਿੱਖਾਂ ਨੂੰ ਮਨਾਹੀ ਕੀਤੀ ਹੈ।'

ਟਿੱਪਣੀਕਾਰ ਦਾ ਮਤ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਕੇਵਲ ਹਲਾਲ ਜਾਂ ਕੁੱਠੇ ਤੋਂ ਸੰਗਤਾਂ ਨੂੰ ਮਨ੍ਹਾ ਕੀਤਾ ਹੈ ਤੇ ਹਲਾਲ ਜਾਂ ਕੁੱਠਾ ਹੀ 'ਬੁਰਾਈ' ਹੈ। ਪਰ ਟਿੱਪਣੀਕਾਰ ਨੇ ਗੁਰੂ ਸਾਹਿਬ ਦੇ ਅਦੇਸ਼ 'ਮਾਸ-ਮੱਛੀ ਦੇ ਨੇੜੇ ਨਹੀਂ ਆਵਣਾ ਵਿੱਚੋਂ ਕੁੱਠੇ ਜਾਂ ਹਲਾਲ ਦੇ ਅਰਥ ਕਿਵੇਂ ਕੱਢ ਲਏ ਹਨ, ਇਹ ਟਿੱਪਣੀਕਾਰ ਹੀ ਜਾਣੇ।

**ਨਾਨਕ ਪ੍ਰਕਾਸ਼** : 'ਨਾਨਕ ਪ੍ਰਕਾਸ਼' ਗ੍ਰੰਥ (ਪੂਰਬਾਰਧ ਅਧਿਆਇ 41) ਵਿੱਚ ਰਾਜਾ ਸ਼ਿਵਨਾਭ ਦੀ ਸਾਖੀ ਦਾ ਸਾਰ ਇਸ ਪ੍ਰਕਾਰ ਹੈ :

ਸ੍ਰੀ ਗੁਰੂ ਨਾਨਕ ਸਾਹਿਬ ਨੇ ਸੰਗਲਾਦੀਪ ਰਾਜ ਦੇ ਰਾਜਾ ਸ਼ਿਵਨਾਭ ਨੂੰ ਉਪਦੇਸ਼ ਦਿੰਦਿਆਂ ਫ਼ਰਮਾਇਆ ਹੈ ਕਿ ਹਿੰਸਾ ਤਿੰਨ ਪ੍ਰਕਾਰ ਦੀ ਹੈ, ਜਿਸ ਨੂੰ ਤਿਆਗ ਕੇ ਅਹਿੰਸਾ ਦੇ ਮਾਰਗ ਉੱਤੇ ਤੁਰਨਾ ਹੈ। ਪਹਿਲੀ ਪ੍ਰਕਾਰ ਦੀ

Namdhari Elibrary NamdhariElibrary@gmail.com

ਹਿੰਸਾ ਮਨ ਕਰਕੇ ਹੈ, ਦੂਜੀ ਬਚਨ ਕਰਕੇ ਤੇ ਤੀਜੀ ਸਰੀਰ ਕਰਕੇ ਅਰਥਾਤ ਮਨ ਵਿੱਚ ਕਿਸੇ ਲਈ ਬੁਰਾਈ ਨਾ ਰੱਖਣੀ, ਬਚਨ ਦੁਆਰਾ ਕਿਸੇ ਦਾ ਦਿਲ ਨਾ ਦੁਖਾਉਣਾ ਤੇ ਸਰੀਰ ਨਾਲ ਕਿਸੇ ਨੂੰ ਕਸ਼ਟ ਨਾ ਪਹੁੰਚਾਉਣਾ ਅਹਿੰਸਾ ਹੈ। ਗ੍ਰੰਥਕਾਰ ਨੇ ਕਿਹਾ ਹੈ :

ਏਕ ਅਹਿੰਸਾ ਜਾਨੀਐ ਮਨ ਬਚ ਕਾਇਆ ਤੀਨ।
ਪਰ ਕਾ ਬੁਰਾ ਜੋ ਚਿਤਵਨਾ ਮਨ ਕੀ ਹਿੰਸਾ ਚੀਨ।
ਫਿੱਕਾ ਬੋਲਹ ਨਾਹਿ ਦੁਖਾਵੈ। ਹਿੰਸਾ ਬਚਨਨ ਕੀ ਕਹਿਲਾਵੈ।
ਤੀਸਰ ਮਾਰਨ ਜੀਵਨ ਕੇਰੀ। ਇਨ ਕਉ ਤਿਆਗੇ ਹੈ ਬਿਨ ਦੇਰੀ।

ਅਰਥਾਤ ਸਾਡੇ ਬੋਲਾਂ ਨਾਲ ਕਿਸੇ ਦਾ ਦਿਲ ਨਾ ਦੁਖੇ, ਸਾਡੇ ਮਨ ਵਿੱਚ ਕਿਸੇ ਦੇ ਖਿਲਾਫ਼ ਜ਼ਹਿਰ ਨਾ ਭਰਿਆ ਰਹੇ ਅਤੇ ਸਾਡੇ ਕਰਮ ਰਾਹੀਂ ਕਿਸੇ ਜੀਵ ਨੂੰ ਤਕਲੀਫ਼ ਨਾ ਪਹੁੰਚੇ। ਇਹ ਮਨ, ਬਚਨ ਤੇ ਕਰਮ ਦੀ ਅਹਿੰਸਾ ਹੋਵੇਗੀ।

Namdhari Elibrary NamdhariElibrary@gmail.com

# ਮੱਕੇ ਮਦੀਨੇ ਦੀ ਗੋਸ਼ਟ

ਡਾ. ਟੀ. ਆਰ. ਸ਼ੰਗਾਰੀ

ਗੁਰੂ ਨਾਨਕ ਸਾਹਿਬ ਦੇ ਜੀਵਨ ਅਤੇ ਉਪਦੇਸ਼ ਉੱਤੇ ਆਧਾਰਤ 'ਭਾਈ ਬਾਲੇ ਵਾਲੀ ਜਨਮ ਸਾਖੀ' ਵਿਚ ਗੁਰੂ ਸਾਹਿਬ ਦੀ ਮੱਕੇ ਅਤੇ ਮਦੀਨੇ ਦੀ ਫੇਰੀ ਸਮੇਂ ਆਪਦੀ ਕਾਜ਼ੀ ਰੁਕਨਦੀਨ ਅਤੇ ਕਾਜ਼ੀ ਇਮਾਮ ਕਮਾਲ ਆਦਿ ਨਾਲ ਹੋਈ ਗੋਸ਼ਟ ਦਾ ਵਿਸਥਾਰ-ਪੂਰਵਕ ਹਾਲ ਦਿੱਤਾ ਗਿਆ ਹੈ। ਕਾਜ਼ੀਆਂ ਨੇ ਗੁਰੂ ਸਾਹਿਬ ਤੋਂ ਕਈ ਪ੍ਰਸ਼ਨ ਪੁੱਛੇ, ਜਿਨ੍ਹਾਂ ਦੇ ਗੁਰੂ ਸਾਹਿਬ ਨੇ ਬਹੁਤ ਸਾਫ਼ ਅਤੇ ਭਾਵ-ਪੂਰਤ ਉੱਤਰ ਦਿੱਤੇ। ਮੱਕੇ ਦੀ ਸਾਖੀ ਵਿਚ ਅਤੇ ਮਦੀਨੇ ਦੀ ਸਾਖੀ ਦੇ ਕਈ ਪ੍ਰਸੰਗਾਂ ਵਿਚ ਮਾਸ ਖਾਣ ਅਤੇ ਨਸ਼ੇ ਕਰਨ ਵਿਰੁੱਧ ਤਾੜਨਾ ਕੀਤੀ ਗਈ ਹੈ। ਕੁਝ ਪ੍ਰਸੰਗ ਇਸ ਪ੍ਰਕਾਰ ਹਨ :

1. ਜਿਸ ਨੋ ਕੋਈ ਮਾਰਸੀ ਸੋ ਭੀ ਮਾਰਨਹਾਰ।
   ਕਿਆਮਤੀ ਲੇਖਾ ਨਿਬੜੈ ਛੁਟੈਂ ਕਿਵੇਂ ਨ ਯਾਰ।

—ਮੱਕੇ ਦੀ ਸਾਖੀ

2. ਜ਼ਾਲਮ ਕਰਦੇ ਜ਼ੁਲਮੀ ਸਿਰ ਕਰਨ ਗ਼ਰੀਬਾਂ ਜ਼ੋਰ।
   ਉਹ ਪਉਸਨ ਦੋਜ਼ਖ ਹਾਵੀਏ ਜਿਉਂ ਲਹੇ ਸਜਾਈਂ ਚੋਰ।
   ਖਾਵਨ ਮਾਸ ਗ਼ਰੀਬ ਦਾ ਆਖਨ ਕੀਆ ਹਲਾਲ।
   ਫਿਰ ਲੈਸਨ ਮਾਸ ਸੰਭਾਲ ਕੇ ਜਿਉਂ ਦਿੱਤਾ ਲੈਨ ਸੰਭਾਲ।
   ਮਾਰਨ ਮਰਨਾ ਦੁਸ਼ਮਨੀ ਕਦੇ ਨ ਛੋਡੇ ਕੋਇ।
   ਜੈਸਾ ਕੋਈ ਬੀਜਸੀ ਫਿਰ ਲੁਣਸੀ ਤੈਸਾ ਸੋਇ।
   ਦੇਇ ਅਜ਼ਾਬ ਗ਼ਰੀਬ ਨੂੰ ਖਾਇ ਤਿਨਾ ਦਾ ਮਾਸ।
   ਮੁਰਗੀ ਮਾਰੇ ਪੀਰ ਜੀ ਦਗਾ ਕਰੇ ਗ਼ਰੀਬੀ ਘਾਤ।

—ਮੱਕੇ ਦੀ ਸਾਖੀ

3. ਗਊ ਭੇਸ ਤੇ ਮੁਰਗੀਆਂ ਜੋ ਹੋਇ ਹੈਵਾਨ ਗ਼ਰੀਬਾਂ ਜੋਰ।
   ਤਿਹ ਪਰ ਛੁਰੀ ਹਰਾਮ ਹੈ ਖਾਵਨ ਤਿਨਾਂ ਪਲੀਤ।
   ਜੋਇ ਬਿਚਾਰੇ ਜਾਨਵਰ ਕਰਨ ਤਿਨਾ ਹਲਾਲ।



Namdhari Elibrary NamdhariElibrary@gmail.com

ਬਿਨਾ ਰਜਾਇ ਖੁਦਾਇ ਦੀ ਤਿਹ ਪਰ ਛੁਰੀ ਜਵਾਲ।
ਮੁਈ ਸ਼ੈ ਮੁਰਦਾਰ ਹੈ ਸਹਿਕੇ ਜਾਨ ਕਿਭਾਇ।
ਖਾਣੀ ਇਹ ਹਲਾਲ ਹੈ ਤਿਸ ਪਰ ਛੁਰੀ ਰਵਾਇ।

—ਮਦੀਨੇ ਦੀ ਸਾਖੀ

ਮੁਸਲਮਾਨ ਚਾਰ ਕਿਤਾਬਾਂ ਤੁਰਤੈ, ਜੰਬੂਰ, ਇੰਜੀਲ ਅਤੇ ਕੁਰਾਨ ਨੂੰ ਮੰਨਦੇ ਹਨ। ਗੁਰੂ ਸਾਹਿਬ ਕਹਿੰਦੇ ਹਨ ਕਿ ਚਾਰਾਂ ਕਿਤਾਬਾਂ ਵਿਚ ਲਿਖਿਆ ਹੈ ਕਿ ਜੀਵਾਂ ਨੂੰ ਮਾਰ ਕੇ ਖਾਣਾ ਹਰਾਮ ਹੈ :

ਜਬਰਾਂ ਮਾਰ ਨ ਸਕਨੀ ਚੀਤੇ ਸ਼ੇਰ ਪਲੰਗ।
ਥੀਏ ਹਰਾਮ ਬਹੁ ਜ਼ਾਲਮਾਂ ਜੋ ਮਾਰਨ ਅੱਗੋਂ ਡੰਗ।
ਡਾਢਿਆਂ ਕੋਈ ਨ ਮਾਰਈ ਕਰਨ ਜੋ ਅੱਗੋਂ ਜ਼ੋਰ।
ਜੋ ਗਰੀਬ ਨਿਮਾਨੜੇ ਤਿਨ੍ਹਾਂ ਲੈਂਦੇ ਮਾਸ ਅਧੇੜ।
ਲਿਖਿਆਚਾਰ ਕਿਤਾਬ ਵਿਚ ਸਭ ਪਰ ਜ਼ੋਰ ਹਰਾਮ।
ਸੋਈ ਕਲਮੇ ਪਾਕ ਜੋ ਮੰਨੇ ਰਬ ਕਲਾਮ।

—ਮੱਕੇ ਵਿੱਚ ਉਪਦੇਸ਼

ਫੇਰ ਕਿਹਾ ਹੈ ਕਿ ਮਾਸ ਖਾਣ ਨਾਲ ਖੁਆਰੀ ਹੁੰਦੀ ਹੈ :

ਲੈ ਫੁਰਮਾਨ ਖੁਦਾਇ ਦਾ ਆਏ ਮੁਸਲਮਾਨ।
ਮਾਰਨ ਗਊ ਗਰੀਬ ਨੂੰ ਦਿੱਤੇ ਭੁਲਾ ਸ਼ੈਤਾਨ।
ਕੁਹਿੰਦੇ ਪਕੜ ਪਰਿੰਦਿਆਂ ਔਰ ਕੁਹਿੰਦੇ ਜੀਅ।
ਮਾਰਨ ਛੁਰੀਆਂ ਲਤ ਦੇ ਕਹਿਣ ਹਲਾਲੀ ਥੀਅ।
ਤੁਰਦੇ ਫਿਰਦੇ ਜੀਆਂ ਨੂੰ ਦੇਵਣ ਤੁਰਕ ਅਜਾਰ।
ਖਾਵਣ ਮਾਸ ਹਲਾਲ ਕਹਿ ਹੋਸਨ ਅੰਤ ਖੁਆਰ।

ਮੱਕੇ ਵਿਚ ਉਪਦੇਸ਼

ਬੰਦਗੀ ਕਰਨ ਵਾਲਿਆਂ ਲਈ ਮਾਸ ਨਾਪਾਕ ਭੋਜਨ ਹੈ :

ਜ਼ੋਰ ਜ਼ੁਲਮ ਹਰਾਮ ਹੈ ਸਿਰ ਗਰੀਬਾਂ ਸੋਇ।
ਬੇਜਬਾਨਾਂ ਨੂੰ ਮਾਰ ਕੇ ਖਾਵੇ ਮਾਸ ਜਿ ਕੋਇ।
ਜਿਤੀ ਪੈਦਾਇਸ਼ ਰਬ ਦੀ ਕਾਨ ਹੈਵਾਨ ਨਬਾਤ।
ਸਭਨਾਂ ਅੰਦਰ ਇਕ ਰੱਬ ਕੀਚਨ ਨਾਹੀ ਘਾਤ।
ਕਿਤੀ ਸ਼ਈਂ ਪਾਕ ਹੈ ਕਿਤੀ ਸ਼ਈਂ ਪਲੀਤ।

Namdhari Elibrary NamdhariElibrary@gmail.com

ਨਫਸੇ ਕਾਰਣ ਮਾਰੀਐ ਕਹੀ ਖੁਦਾਇ ਹਦੀਸ।
ਕਾਰਨ ਸਵਾਦੇ ਨਫ਼ਸ ਦੇ ਜਾਨਾਂ ਜ਼ਿਬ੍ਹੇ ਕਰਾਇ।
ਜਿਸ ਨੂੰ ਕੋਈ ਮਾਰਸੀ ਫਿਰ ਉਹ ਭੀ ਕੋਹਸੀ ਆਇ।
ਜੋ ਕਰੇਂ ਰਿਆਜ਼ਤ ਬੰਦਗੀ ਤਿਨ੍ਹਾਂ ਮਾਸ ਨ ਪਾਕ।
ਸਭਨਾ ਅੰਦਰ ਰਮ ਰਹਿਆ ਹਰਦਮ ਸਾਹਿਬ ਆਪ।

ਮੱਕੇ ਵਿਚ ਉਪਦੇਸ਼

ਗੁਰੂ ਸਾਹਿਬ ਕਹਿੰਦੇ ਹਨ, ਮਾਸ ਖਾਣਾ ਗੁਨਾਹ ਹੈ :

ਆਖੇ ਨਾਨਕ ਸ਼ਾਹ ਸਚ ਸੁਨਹੁ ਇਮਾਮ ਕਮਾਲ।
... ... ... ... ... ...
ਖਾਧਿਆਂ ਮਾਸ ਗੁਨਾਹ ਹੈ ਜੋਰੀ ਕੀਆ ਹਲਾਲ।
ਜੋਰੀ ਕੁਠਾ ਹਰਾਮ ਹੈ ਤਿਸ ਤੇ ਹੋਇ ਜ਼ਵਾਲ।

ਮੱਕੇ ਵਿਚ ਉਪਦੇਸ਼

ਮਾਸ ਖਾਣਾ ਸਜ਼ਾ ਦਾ ਭਾਗੀ ਬਣਨਾ ਹੈ :

ਹਿੰਦੂ ਮੁਸਲਮਾਨ ਦੁਇ ਹੁਇ ਬੰਧ ਨਿਆਰੇ ਦੋਇ।
ਓਨਾਂ ਖਾਧਾ ਹੱਡ ਮਾਸ ਉਹ ਪੀਵਨ ਦੁੱਧ ਲੈ ਚੋਇ।
ਜਿਦੋ ਜਿਦੀ ਆਪੋ ਵਿਚ ਹਿੰਦੂ ਤੁਰਕ ਲੜਾਇ।
ਓਹਨਾਂ ਮਾਰਿਆ ਸੂਰ ਨੂੰ ਓਹਨਾਂ ਮਾਰੀ ਗਾਇ।
ਦੋਹਾਂ ਕੀਤੀ ਹੱਤਿਆ ਮੁਏ ਨ ਜੀਵਨ ਫੇਰ।
ਦਰਗਹ ਸੱਚੇ ਰੱਬ ਦੀ ਦੁਇ ਲੈਣ ਸਜ਼ਾਈਂ ਢੇਰ।

ਮਦੀਨੇ ਦੀ ਸਾਖੀ

ਮਾਸਾਹਾਰੀ ਨੂੰ ਕਿਆਮਤ ਵੇਲੇ ਲੇਖਾ ਦੇਣਾ ਪੈਂਦਾ ਹੈ :

ਬੇਜ਼ਬਾਨ ਪਰ ਛੁਰੀ ਹਰਾਮ। ਕਿਆਮਤ ਲੇਖਾ ਰਹਿਆ ਅਮਾਨ।
ਜੈਸਾ ਕਰੇ ਤੈਸਾ ਹੀ ਪਾਵੈ। ਹੱਥੋਂ ਹਥੀ ਝਗੜ ਚੁਕਾਵੈ।
ਦੇਣਾ ਲੈਣਾ ਛਡੇ ਨ ਕੋਇ। ਆਖਰ ਵਕਤ ਨਿਬੇੜਾ ਹੋਇ।

ਮੱਕੇ ਵਿਚ ਉਪਦੇਸ਼

ਮੱਕੇ ਦੀ ਸਾਖੀ ਵਿਚ ਇਕ ਪ੍ਰਸੰਗ ਬਹੁਤ ਜ਼ੋਰਦਾਰ ਹੈ। ਕਾਜ਼ੀ ਰੁਕਨਦੀਨ ਗੁਰੂ ਜੀ ਤੋਂ ਪੁੱਛਦਾ :

ਰੁਕਨਲ ਆਖੇ ਨਾਨਕਾ ਸਚਾ ਦੇਹ ਜਵਾਬ।
ਦਰਗਾਹ ਤਿਨਾ ਕਉਨ ਹਾਲ ਜੋ ਪੀਵੈ ਭੰਗ ਸ਼ਰਾਬ।

Namdhari Elibrary NamdhariElibrary@gmail.com

ਪੀਵਨ ਪਿਆਲੇ ਬਦ ਅਮਲ ਖਾਵਨ ਨਾਲ ਕਬਾਬ ।
ਭੰਗੀ ਅਫ਼ੀਮੀ ਪੋਸਤੀ ਛਕਣ ਉਲਮ ਨਪਾਕ ।
ਖਾਨ ਮਜੂਨਾਂ ਕਤਲੀਆਂ ਨਾਲ ਅਫ਼ੀਮ ਮਿਲਾਇ ।
ਕਰਦੇ ਇਸ਼ਕ ਹਰਾਮ ਜੋ ਪਰ ਨਾਰੀ ਕੰਠ ਲਗਾਇ ।
ਮੂਹਨ ਬਿਗਾਨੇ ਮਾਲ ਨੋਂ ਤਾਇਫ਼ੇ ਭੰਡਨ ਚਾਇ ।
ਕਪੜਾ ਲੈਨ ਹਰਾਮ ਦਾ ਦੇਨ ਹਰਾਮੇ ਜਾਇ ।
ਜੂਏ ਖੇਲਨ ਕੁਮਾਰਬਾਜ਼ ਕਰਦੇ ਦਮੜੇ ਢੇਰ ।
ਪੰਜੇ ਐਬ ਜੁਆਰੀਏ ਚਿਤ ਨ ਫਿਰਦਾ ਫੇਰ ।
ਆਖੇ ਰੁਕਨਲ ਨਾਨਕਾ ਸਚ ਗਵਾਹੀ ਦੇਹਿ ।
ਅਮਲੀ ਰੱਦਨ ਸੋਫ਼ੀਆਂ ਸੋਫ਼ੀ ਅਮਲ ਰੱਦੇਇ ।
ਝਗੜਾ ਨਿਬੇੜ ਦੋਹਾਂ ਦਾ ਇਕ ਕੂੜ ਕਰ ਲਖਾਏ ।
ਲਿਖਿਆ ਵਿਚ ਕਿਤਾਬ ਜੋ ਸੋਈ ਮੁਖੋਂ ਅਲਾਏ ।

ਰੁਕਨਦੀਨ ਬਹੁਤ ਸਾਫ਼ ਲਫ਼ਜ਼ਾਂ ਵਿਚ ਪੁੱਛਦਾ ਹੈ ਕਿ ਮਾਸ, ਨਸ਼ਿਆਂ, ਵਿਕਾਰਾਂ, ਭੋਗਾਂ ਅਤੇ ਹੋਰ-ਹੋਰ ਵਿਕਾਰਾਂ ਵਿਚ ਖਚਿਤ ਹੋਣ ਵਾਲਿਆਂ ਦਾ ਰੱਬ ਦੀ ਦਰਗਾਹ ਵਿਚ ਕੀ ਹਾਲ ਹੋਵੇਗਾ । ਗੁਰੂ ਸਾਹਿਬ ਉਸ ਨੂੰ ਬਹੁਤ ਜ਼ੋਰਦਾਰ ਸ਼ਬਦਾਂ ਵਿਚ ਉੱਤਰ ਦਿੰਦੇ ਹਨ ਕਿ ਅਜਿਹੇ ਪਾਪ ਕਮਾਉਣ ਵਾਲੇ ਲੋਕਾਂ ਨੂੰ ਦਰਗਾਹ ਵਿਚ ਢੋਈ ਨਹੀਂ ਮਿਲਦੀ । ਉਨ੍ਹਾਂ ਨੂੰ ਨਰਕਾਂ ਵਿਚ ਸੜਨਾ ਪੈਂਦਾ ਹੈ ਅਤੇ ਅਨੇਕ ਤਰ੍ਹਾਂ ਦੀਆਂ ਸਜ਼ਾਵਾਂ ਭੁਗਤਣੀਆਂ ਪੈਂਦੀਆਂ ਹਨ :

ਨਾਨਕ ਆਖੇ ਰੁਕਨਦੀਨ ਲਿਖਿਆ ਵਿਚ ਕਿਤਾਬ ।
ਦਰਗਾਹ ਅੰਦਰ ਮਾਰੀਅਨ ਜੋ ਪੀਂਦੇ ਭੰਗ ਸ਼ਰਾਬ ।
ਚਰਸ ਅਫ਼ੀਮੀ ਪੋਸਤੀ ਚਿਲਮਾਂ ਛਿਕਣ ਪਿਸ਼ਾਬ ।
ਖਾਨ ਮਜੂਨਾਂ ਕਤਲੀਆਂ ਸੀਖਾਂ ਲਾਇ ਕਬਾਬ ।
ਪੀਂਦੇ ਭੰਗ ਤ੍ਰਿਕਾਇ ਵ ਜਹੂਰੀ ਨਾਲ ਰਲਾਇ ।
ਦੁਨੀਆਂ ਮਾਨਣ ਮਸਤੀਆਂ ਦਰਗਹ ਲੈਨ ਸਜਾਇ ।
ਜਿਉਂ ਤਿਲ ਘਾਣੀ ਪੀੜੀਅਨ ਦੋਹਾਂ ਜਹਾਨਾਂ ਮਾਹਿੰ ।
ਰਮਣ ਪਰਾਈਆਂ ਔਰਤਾਂ ਤਪਤ ਥੰਮ ਗਲ ਲਾਇ ।
ਸਿੱਕਾ ਢਾਲ ਸਹੰਸਰ ਮਣ ਮੂਹੀਂ ਤਿਨਾਂ ਦੀ ਪਾਇ ।

ਜੋ ਅਮਲ ਬਿਕਾਰੀ ਸੰਗ ਕਰੇ ਤਿਨਾ ਮਿਲੇ ਸਜਾਇ।
ਦੋਹਾਂ ਜਹਾਨੀ ਜ਼ਰਦ ਰੋਇ ਰਹਿੰਦੇ ਸਦਾ ਖਵਾਰ।
ਸੋਫ਼ੀ ਖਾਸੇ ਮਜਲਸੀ ਤਿਨੇ ਸੋਚ ਖਵਾਰ।
ਚੋਰ ਹਰਾਮੀ ਕੁਮਾਰਬਾਜ ਇਨ੍ਹਾਂ ਪੀੜਨ ਘਾਣੀ ਪਾਇ।
ਮੁੱਖੋਂ ਪੁਕਾਰਨ ਹਾਇ ਹਾਇ ਅੱਗੋਂ ਸੁਨੀਏ ਨਾਹਿੰ ਕਾਇ।
ਪੀਨ ਵਿਕਾਰੀ ਅਮਲ ਨੂੰ ਦਰਗਾਹ ਲੈਨ ਨ ਢੋਇ।
ਮੁਖ ਤਿਨਾਂ ਦੇ ਕਿਰਬਤੀ ਬਾਤ ਨਾ ਪੁੱਛੇ ਕੋਇ।
ਨਾਨਕ ਆਖੇ ਰੁਕਨਦੀਨ ਸਚਾ ਏਹ ਜਵਾਬ।
ਜੋ ਦਰਗਾਹ ਅੰਦਰ ਵਰਤਦਾ ਲਿਖਿਆ ਵਿਚ ਕਿਤਾਬ।

ਗੁਰੂ ਸਾਹਿਬ ਦੇ ਉੱਤਰ ਵਿਚ ਦੋ ਗੱਲਾਂ ਕਹੀਆਂ ਗਈਆਂ ਹਨ : ਇਕ ਇਹ ਕਿ ਇਹ ਰੱਬ ਦੀ ਦਰਗਾਹ ਦਾ ਵਰਤਾਰਾ ਜਾਂ ਕਾਨੂੰਨ ਹੈ ਅਤੇ ਦੂਸਰੇ ਇਹ ਕਿ ਇਸ ਕਾਨੂੰਨ ਦੀ ਸ਼ਾਹਦੀ ਮੁਸਲਮਾਨਾਂ ਦੇ ਧਰਮ ਗ੍ਰੰਥਾਂ ਵਿਚ ਵੀ ਭਰੀ ਗਈ ਹੈ। ਪ੍ਰਤੱਖ ਹੈ ਕਿ ਆਪ ਕੇਵਲ ਹਿੰਦੂਆਂ ਅਤੇ ਗੁਰਮਤ ਉੱਤੇ ਚੱਲਣ ਵਾਲਿਆਂ ਲਈ ਹੀ ਨਹੀਂ ਸਗੋਂ ਮੁਸਲਮਾਨਾਂ ਲਈ ਵੀ ਮਾਸ ਖਾਣ ਅਤੇ ਦੂਸਰੇ ਵਿਕਾਰਾਂ ਵਿਚ ਪਰਵਿਰਤ ਹੋਣ ਨੂੰ ਧਰਮ ਅਤੇ ਪਰਮਾਤਮਾ ਦੀ ਰਜ਼ਾ ਦੇ ਵਿਰੁੱਧ ਕਹਿੰਦੇ ਹਨ।

ਅਸਲ ਵਿਚ ਸੰਸਾਰ ਦੇ ਕਿਸੇ ਧਰਮ ਦੇ ਬਾਨੀ ਅਤੇ ਕਿਸੇ ਵੀ ਪਹੁੰਚੇ ਹੋਏ ਵਲੀ, ਪੈਗ਼ੰਬਰ, ਅਵਤਾਰ ਅਤੇ ਗੁਰੂ, ਪੀਰ ਨੇ ਕਦੇ ਮਾਸ, ਸ਼ਰਾਬ ਆਦਿ ਦੀ ਵਰਤੋਂ ਦੀ ਆਗਿਆ ਨਹੀਂ ਦਿੱਤੀ। ਲੋਕ ਸੰਤਾਂ, ਮਹਾਤਮਾਵਾਂ ਦੇ ਉਪਦੇਸ਼ ਮੁਤਾਬਿਕ ਉੱਪਰ ਉੱਠਣ ਦੀ ਥਾਂ, ਸੰਤਾਂ, ਮਹਾਤਮਾਵਾਂ ਨੂੰ ਆਪਣੀ ਪੱਧਰ ਉੱਤੇ ਹੇਠਾਂ ਖਿੱਚਣ ਦੀ ਕੋਸ਼ਿਸ਼ ਕਰਦੇ ਹਨ। ਉਹ ਆਪਣੀਆਂ ਕਮਜ਼ੋਰੀਆਂ ਉੱਤੇ ਪਰਦਾ ਪਾਉਣ ਲਈ ਸੰਤਾਂ, ਮਹਾਤਮਾਵਾਂ ਦੇ ਉਪਦੇਸ਼ ਦੇ ਮਨ-ਮਰਜ਼ੀ ਦੇ ਅਰਥ ਕਰਦੇ ਹਨ ਅਤੇ ਇਸ ਸਿੱਖਿਆ ਨੂੰ ਤੋੜ, ਮਰੋੜ ਕੇ ਗ਼ਲਤ ਰੰਗ ਵਿਚ ਰੰਗ ਕੇ ਪੇਸ਼ ਕਰਨ ਦਾ ਜਤਨ ਕਰਦੇ ਹਨ। ਮੋਟੀ ਜਿਹੀ ਗੱਲ ਹੈ ਕਿ ਜੇ ਵਿਸ਼ੇ-ਵਿਕਾਰਾਂ ਵਿਚ ਉਲਝਨਾ ਹੀ ਸੰਤਾਂ, ਮਹਾਤਮਾਵਾਂ ਦਾ ਉਪਦੇਸ਼ ਹੈ ਤਾਂ ਭਗਤਾਂ ਵਿਚ ਅਤੇ ਭੋਗੀਆਂ ਵਿਚ ਫ਼ਰਕ ਕੀ ਹੈ ? ਭੋਗੀ ਅਤੇ ਭਗਤ ਦਾ ਆਦਰਸ਼, ਵਿਚਾਰ ਅਤੇ ਆਚਾਰ ਵੱਖ-ਵੱਖ ਹੁੰਦਾ ਹੈ, ਇਸ ਲਈ ਭੋਗੀ ਅਤੇ ਭਗਤ ਦਾ ਭੋਜਨ ਵੀ ਇਕ ਨਹੀਂ ਹੋ ਸਕਦਾ। ਸੱਚੀ ਰੂਹਾਨੀਅਤ ਜਾਂ ਪ੍ਰਭੂ-

Namdhari Elibrary NamdhariElibrary@gmail.com

ਭਗਤੀ ਦਾ ਅਸਲ ਮਨੋਰਥ ਹੀ ਆਤਮਾ ਨੂੰ ਮਨ ਇੰਦਰੀਆਂ ਦੇ ਭੋਗਾਂ ਤੋਂ ਮੋੜ ਕੇ ਅੰਦਰ ਪਰਮਾਤਮਾ ਦੇ ਸ਼ਬਦ ਜਾਂ ਨਾਮ ਨਾਲ ਜੋੜਨਾ ਹੈ।

ਸੰਤਾਂ, ਮਹਾਤਮਾਵਾਂ—ਖ਼ਾਸ ਕਰ ਗੁਰੂ ਸਾਹਿਬਾਨ ਨੇ—ਲੋਕਾਈ ਦੀ ਊਚ-ਨੀਚ, ਅਮੀਰੀ-ਗ਼ਰੀਬੀ, ਔਰਤ-ਮਰਦ, ਕੌਮ-ਮਜ਼੍ਹਬ ਆਦਿ ਦੇ ਆਧਾਰ ਉੱਤੇ ਕੀਤੀ ਵੰਡ ਨੂੰ ਨਹੀਂ, ਸਿਰਫ਼ ਗੁਰਮੁਖ ਅਤੇ ਮਨਮੁਖ ਦੇ ਆਧਾਰ ਤੇ ਕੀਤੀ ਵੰਡ ਨੂੰ ਸਵੀਕਾਰ ਕੀਤਾ ਹੈ। ਮਨਮੁਖ ਜਗਤ ਅਤੇ ਇਸ ਦੇ ਭੋਗਾਂ ਦੇ ਆਸ਼ਕ ਹੁੰਦੇ ਹਨ ਅਤੇ ਗੁਰਮੁਖ ਪਰਮਾਤਮਾ ਅਤੇ ਉਸਦੇ ਨਾਮ ਦੇ ਆਸ਼ਕ ਹੁੰਦੇ ਹਨ। ਮਨਮੁਖ ਮਨ ਇੰਦਰੀਆਂ ਦੇ ਭੋਗਾਂ ਵਿਚ ਲਿਪਤ ਰਹਿੰਦੇ ਹਨ ਪਰ ਗੁਰਮੁਖ ਸੁਰਤਿ ਨੂੰ ਵਿਸ਼ੇ-ਵਿਕਾਰਾਂ ਵੱਲੋਂ ਹਟਾ ਕੇ ਇਸ ਨੂੰ ਅੰਦਰ ਸ਼ਬਦ ਵਿਚ ਲੀਨ ਕਰਦੇ ਹਨ। ਗੁਰਮੁਖਾਂ ਦੀ ਅਸਲ ਲੜਾਈ ਹੀ ਮਨ, ਇੰਦਰੀਆਂ ਅਤੇ ਇਨ੍ਹਾਂ ਦੇ ਭੋਗਾਂ ਅਤੇ ਵਿਕਾਰਾਂ ਨਾਲ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਬਿਨਾਂ ਮਨ ਨੂੰ ਮਾਰਨ ਦੇ ਨਾ ਹਰੀ ਦੀ ਭਗਤੀ ਹੋ ਸਕਦੀ ਹੈ ਅਤੇ ਨਾ ਹਰੀ ਨਾਲ ਮਿਲਾਪ ਹੀ ਹੋ ਸਕਦਾ ਹੈ :

1. ਬਿਨ ਮਨ ਮੂਏ ਭਗਤਿ ਨ ਹੋਇ। (ਮ 5, ਪੰ. 1277)
2. ਬਿਨ ਮਨ ਮੂਏ ਕੈਸੇ ਹਰਿ ਪਾਇ। (ਮ: 5, ਪੰ. 665)

ਆਪ ਫ਼ਰਮਾਉਂਦੇ ਹਨ ਕਿ ਦਸ ਇੰਦਰੀਆਂ ਵਿਸ਼ਿਆਂ ਦੀ ਅੱਗ ਦਾ ਮੂਲ ਹਨ, ਇਸ ਲਈ ਇਨ੍ਹਾਂ ਨੂੰ ਮੰਦੇ ਰਾਹ ਜਾਣ ਤੋਂ ਰੋਕਣਾ ਚਾਹੀਦਾ ਹੈ :

1. ਦਸ ਨਾਰੀ ਮੈ ਕਰੀ ਦੁਹਾਗਨਿ।
   ਗੁਰਿ ਕਹਿਆ ਏਹ ਰਸਹਿ ਬਿਖਾਗਨਿ। (ਮ: 5, ਪੰ. 1347)
2. ਦਸ ਅਉਰਾਤ ਰਖਹੁ ਬਦ ਰਾਹੀ। (ਮ: 5, ਪੰ. 1083)

ਆਪ ਮਨ ਦੇ ਪੰਜਾਂ ਵਿਕਾਰਾਂ ਨੂੰ ਸ਼ੇਰਾਂ ਵਾਂਗ ਜ਼ੋਰਾਵਰ ਅਤੇ ਦਸ ਇੰਦਰੀਆਂ ਨੂੰ ਬਘਿਆੜੀਆਂ ਵਾਂਗ ਖੂੰਖਾਰ ਦੱਸਦੇ ਹੋਏ, ਇਨ੍ਹਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਦੀ ਤਾਕੀਦ ਕਰਦੇ ਹਨ :

ਪੰਚ ਸਿੰਘ ਰਾਖੇ ਪ੍ਰਭ ਮਾਰਿ।
ਦਸ ਬਘਿਆੜੀ ਲਈ ਨਿਵਾਰਿ। (ਮ: 5, ਪੰ. 899)

ਗੁਰੂ ਨਾਨਕ ਸਾਹਿਬ ਉਪਦੇਸ਼ ਕਰਦੇ ਹਨ ਕਿ ਜਿਸ ਹਿਰਦੇ ਵਿਚ ਰਸਾਂ, ਕਸਾਂ, ਅਤੇ ਭੋਗਾਂ-ਵਿਕਾਰਾਂ ਦੀ ਲਾਲਸਾ ਸਮਾਈ ਹੋਈ ਹੈ, ਉਹਦੇ ਅੰਦਰ ਪਰਮਾਤਮਾ ਅਤੇ ਉਸਦੇ ਨਾਮ ਦੇ ਸਮਾਉਣ ਲਈ ਥਾਂ ਹੀ ਨਹੀਂ ਹੈ :

Namdhari Elibrary NamdhariElibrary@gmail.com

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ।
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ।
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ।
(ਮ: 1, ਪੰ. 15)

ਗੁਰੂ ਅਰਜਨ ਦੇਵ ਜੀ ਉਪਦੇਸ਼ ਦਿੰਦੇ ਹਨ ਕਿ ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡੇ ਅੰਦਰ ਪਰਮਾਤਮਾ ਦਾ ਪ੍ਰਕਾਸ਼ ਪ੍ਰਗਟ ਹੋਵੇ ਤਾਂ ਤੁਸੀਂ ਪੰਜਾਂ ਵਿਕਾਰਾਂ ਅਤੇ ਦਸਾਂ ਇੰਦਰੀਆਂ ਨੂੰ ਵੱਸ ਕਰ ਕੇ ਸੁਰਤਿ ਨੂੰ ਅੰਦਰੋਂ ਸਤਿਗੁਰੂ ਦੇ ਸ਼ਬਦ ਵਿਚ ਲੀਨ ਕਰੋ :

ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ।
ਪੰਚ ਜਨਾ ਸਿਉ ਸੰਗੁ ਨਿਵਾਰੈ ।
ਦਸ ਇੰਦ੍ਰੀ ਕਰਿ ਰਾਖੈ ਵਾਸਿ ।
ਤਾ ਕੈ ਆਤਮੈ ਹੋਇ ਪਰਗਾਸ । (ਮ: 5, ਪੰ. 236)

ਕਬੀਰ ਸਾਹਿਬ ਕਹਿੰਦੇ ਹਨ ਕਿ ਮਨ ਇੱਕੋ ਸਮੇਂ ਦੋ ਪਾਸੇ ਨਹੀਂ ਜਾ ਸਕਦਾ । ਚਾਹੇ ਇਸ ਨੂੰ ਸਤਿਗੁਰ ਭਗਤੀ ਵਿਚ ਲਾ ਲਵੋ ਅਤੇ ਚਾਹੇ ਵਿਸ਼ੇ-ਵਿਕਾਰਾਂ ਵਿਚ ਲਾ ਲਵੋ :

ਕਬੀਰ ਮਨ ਤੋ ਏਕ ਹੈ ਚਾਹੇ ਜਹਾਂ ਲਗਾ ;
ਚਾਹੇ ਗੁਰੂ ਕੀ ਭਗਤੀ ਕਰ ਚਾਹੇ ਵਿਸ਼ੇ ਕਮਾ ।

ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਮਨ ਨੂੰ ਮਚਾਉਣ ਜਾਂ ਭੋਗਾਂ ਵਿਚ ਪਰਵਿਰਤ ਕਰਨ ਵਾਲੀਆਂ ਇੰਦਰੀਆਂ (ਕੂੰਜੜੀਆਂ) ਨੂੰ ਵੱਸ ਕਰ ਲਿਆ ਜਾਵੇ ਤਾਂ ਅੱਜ ਪਰਮਾਤਮਾ ਨਾਲ ਮਿਲਾਪ ਹੋ ਸਕਦਾ ਹੈ, ਭਾਵ ਜੀਵ ਨੂੰ ਪ੍ਰਭੂ ਤੋਂ ਦੂਰ ਰੱਖਣ ਵਾਲੀ ਚੀਜ਼ ਮਨ, ਇੰਦਰੀਆਂ ਦੇ ਵਿਕਾਰ ਹੀ ਹਨ :

ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ।
(ਆਦਿ ਗ੍ਰੰਥ, ਪੰ. 488)

ਸੁਆਮੀ ਸ਼ਿਵ ਦਿਆਲ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਜੀਵਾਤਮਾ ਦੇ ਪਰਮਾਤਮਾ ਤੋਂ ਵਿੱਛੜ ਕੇ ਦੁੱਖਾਂ ਵਿਚ ਗ੍ਰੱਸੇ ਜਾਣ ਦਾ ਵੱਡਾ ਕਾਰਨ ਹੀ ਇਹ ਹੈ ਕਿ ਇਹਨੇ ਸ਼ਬਦ ਨਾਲੋਂ ਪ੍ਰੇਮ ਤੋੜ ਕੇ ਮਨ ਨੂੰ ਆਪਣਾ ਮਿੱਤਰ ਬਣਾ ਲਿਆ ਹੈ । ਮਨ, ਇੰਦਰੀਆਂ ਦੇ ਭੋਗਾਂ ਦਾ ਆਸ਼ਕ ਹੈ, ਜਿਸ ਕਾਰਨ ਇਹ ਆਤਮਾ ਨੂੰ ਸ਼ਬਦ ਜਾਂ ਪਰਮਾਤਮਾ ਵਲ ਨਹੀਂ ਜਾਣ ਦਿੰਦਾ :

Namdhari Elibrary NamdhariElibrary@gmail.com

ਸੁਰਤ ਤੂ ਦੁਖੀ ਰਹੇ ਹਮ ਜਾਨੀ ।
ਜਾ ਦਿਨ ਸੇ ਤੁਮ ਸ਼ਬਦ ਬਿਸਾਰਾ । ਮਨ ਸੰਗ ਯਾਰੀ ਠਾਨੀ ।
ਮਨ ਮੂਰਖ ਤਨ ਸਾਥ ਬੰਧਾਨੀ । ਇੰਦ੍ਰੀ ਸੁਆਦ ਲੁਭਾਨੀ ।

(ਸਾਰ ਬਚਨ, ਪੰ. 113)

ਆਪ ਉਪਦੇਸ਼ ਕਰਦੇ ਹਨ ਕਿ ਆਤਮਾ ਮਨ, ਇੰਦਰੀਆਂ ਦਾ ਸਾਥ ਤਿਆਗ ਕੇ ਸਤਿਗੁਰੂ ਦੀ ਦੱਸੀ ਜੁਗਤੀ ਮੁਤਾਬਿਕ ਅੰਦਰੋਂ ਸ਼ਬਦ ਨਾਲ ਜੁੜ ਜਾਵੇ ਤਾਂ ਇਹ ਨਿਜ-ਘਰ ਪਹੁੰਚ ਕੇ ਸੱਚਾ ਸੁਖ ਪ੍ਰਾਪਤ ਕਰ ਸਕਦੀ ਹੈ :

ਨਾਮ ਰਤਨ ਗੁਰ ਦੇ ਬੁਝਾਇ । ਉਲਟ ਚੜ੍ਹੋ ਅਸਮਾਨੀ ।
ਰਾਧਾਸੁਆਮੀ ਕਹਨ ਸਮ੍ਹਾਰੋ । ਦੁੱਖ ਛੂਟੇ ਸੁਖ ਮਿਲੇ ਨਿਸ਼ਾਨੀ ।

(ਸਾਰ ਬਚਨ, ਪੰ. 113)

ਯਹੂਦੀ ਮਹਾਤਮਾ ਰੱਬੀ ਕੁੱਕ ਨੇ ਇਸ ਗਲ ਉੱਤੇ ਜ਼ੋਰ ਦਿੱਤਾ ਹੈ ਕਿ ਸਾਰੇ ਸੰਸਾਰ ਵਿਚ ਇਕ ਪਰਮਾਤਮਾ ਦਾ ਜਲਵਾ ਦੇਖਣ ਵਾਲੇ ਵਿਅਕਤੀ ਦਾ ਹਿਰਦਾ ਕੇਵਲ ਮਨੁਖ-ਮਾਤਰ ਪ੍ਰਤੀ ਹੀ ਨਹੀਂ ਕਾਇਨਾਤ ਦੇ ਸਭ ਜੀਵਾਂ ਪ੍ਰਤੀ ਪ੍ਰੇਮ, ਤਰਸ, ਅਤੇ ਦਇਆ ਦੇ ਭਾਵ ਨਾਲ ਭਰਿਆ ਹੁੰਦਾ ਹੈ । ਉਸਦੇ ਅੰਦਰ ਅਜਿਹਾ ਪ੍ਰੇਮ ਪੈਦਾ ਹੋ ਜਾਂਦਾ ਹੈ ਜਿਸ ਕਾਰਨ ਉਹ ਜਾਨਵਰਾਂ ਉੱਤੇ ਰਹਿਮ ਖਾਂਦਾ ਹੈ ਅਤੇ ਮਾਸ ਖਾਣ ਤੋਂ ਪ੍ਰਹੇਜ਼ ਕਰਦਾ ਹੈ । ਆਪ ਨੇ ਬਾਈਬਲ (ਜੈਨੇਸਿਜ਼ 1 : 29) ਦੇ ਹਵਾਲੇ ਨਾਲ ਕਿਹਾ ਹੈ ਕਿ ਪਰਮਾਤਮਾ ਨੇ ਸ੍ਰਿਸ਼ਟੀ ਦੇ ਆਰੰਭ ਤੋਂ ਇਨਸਾਨ ਲਈ ਇਹ ਨਿਯਮ ਰਖਿਆ ਸੀ ਕਿ ਉਹ ਸਿਰਫ਼ ਕੰਦ ਮੂਲ, ਫਲ, ਮੇਵੇ ਅਤੇ ਸਬਜ਼ੀਆਂ ਉਤੇ ਗੁਜ਼ਰ ਕਰੇ । ਮਾਸ ਖਾਣ ਨਾਲ ਮਨੁੱਖ ਦੀ ਮਾਸੂਮੀਅਤ ਅਤੇ ਸਦਾਚਾਰਕ ਨਿਰਮਲਤਾ ਭੰਗ ਹੁੰਦੀ ਹੈ । ਰੂਹਾਨੀ ਤਰੱਕੀ ਕਰਨ ਵਾਲਾ ਹਰ ਇਨਸਾਨ ਮਾਸ ਖਾਣ ਦਾ ਤਿਆਗ ਕਰਕੇ ਆਪਣੀ ਮੂਲ ਰੂਹਾਨੀ ਨਿਰਛਲਾ ਅਤੇ ਪਵਿਤਰਤਾ ਦੋਬਾਰਾ ਪ੍ਰਾਪਤ ਕਰ ਲੈਂਦਾ ਹੈ, ਜਿਹੜੀ ਰਚਨਾ ਦੇ ਅਰੰਭ ਵਿਚ ਪਰਮੇਸ਼ਰ ਨੇ ਉਸ ਨੂੰ ਬਖ਼ਸ਼ੀ ਸੀ ।

(ਅਬਰਾਹਮ ਆਈਜ਼ੈਕ ਕੁੱਕ, ਪੰ. 22)

ਰੋਮਨ ਕੈਥੋਲਿਕ ਚਰਚ ਨੂੰ ਮੰਨਣ ਵਾਲੇ ਈਸਾਈ ਵੀ 'ਗੁਡ ਫ਼੍ਰਾਈ ਡੇ' ਨੂੰ ਹਜ਼ਰਤ ਈਸਾ ਦਾ ਪਵਿੱਤਰ ਦਿਨ ਮੰਨਦੇ ਹਨ ਅਤੇ ਉਸ ਦਿਨ ਕੋਈ ਰੋਮਨ ਕੈਥੋਲਿਕ ਮਾਸ ਦੇ ਨੇੜੇ ਨਹੀਂ ਜਾਂਦਾ । ਪਰਮਾਤਮਾ ਨਾਲ ਮਿਲਾਪ ਕਰਨ ਦਾ ਚਾਹਵਾਨ ਜਗਿਆਸੂ ਅਤੇ ਨਾਮ ਦਾ ਅਭਿਆਸੀ, ਮਨੁੱਖੀ ਸਰੀਰ ਨੂੰ ਸੱਚਾ ਕਾਅਬਾ ਜਾਂ ਗਿਰਜਾ ਸਮਝਦਾ ਹੈ । ਜੋ ਪ੍ਰਣ ਇਕ ਮੁਸਲਮਾਨ ਹੱਜ ਵਿੱਚ

Namdhari Elibrary NamdhariElibrary@gmail.com

'ਇਹਰਾਮ' ਦੇ ਸੰਕਲਪ ਅਧੀਨ ਪਾਲਦਾ ਹੈ, ਅਭਿਆਸੀ ਹਰ ਰੋਜ਼ ਪਾਲਦਾ ਹੈ। ਜੋ ਪ੍ਰਣ ਇੱਕ ਈਸਾਈ 'ਗੁੱਡ ਫ੍ਰਾਈ ਡੇ' ਵਾਲੇ ਦਿਨ ਪਾਲਦਾ ਹੈ, ਪ੍ਰਭੂ ਦਾ ਸੱਚਾ ਭਗਤ ਸਾਲ ਦੇ ਤਿੰਨ ਸੌ ਪੈਂਠ ਦਿਨ ਪਾਲਦਾ ਹੈ। ਗੁਰੂ ਸਾਹਿਬ ਨੇ ਬਾਣੀ ਵਿਚ ਉਪਦੇਸ਼ ਕੀਤਾ ਹੈ ਕਿ ਸਭ ਦਿਨ, ਵਾਰ ਘੜੀਆਂ, ਮਹੂਰਤ ਸ਼ੁਭ ਹਨ ਕਿਉਂਕਿ ਇਹ ਅਕਾਲਪੁਰਖ ਦੇ ਆਪਣੇ ਬਣਾਏ ਹੋਏ ਹਨ। ਜਿਸ ਸਮੇਂ ਵੀ ਧਿਆਨ ਕੁਲ-ਮਾਲਕ ਵਲ ਜਾਵੇ ਉਹੀ ਘੜੀ, ਪਲ, ਮਹੂਰਤ, ਦਿਨ, ਵਾਰ, ਰੁੱਤ, ਥਿੱਤ ਪਵਿਤਰ ਹੈ :

1. ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ।
   ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ। (ਮ: 1, ਪੰ. 1109)
2. ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ। (ਮ: 5, ਪੰ. 136)

ਕੁਲ-ਮਾਲਕ ਦੇ ਪਿਆਰੇ ਇੱਕ ਅੱਧ ਦਿਨ, ਜਾਂ ਖ਼ਾਸ ਹਫ਼ਤੇ, ਮਹੀਨੇ ਲਈ ਨਹੀਂ, ਸਦਾ ਲਈ ਆਪਣੇ ਆਪ ਨੂੰ ਬਿਲਾ-ਸ਼ਰਤ ਕੁਲ-ਮਾਲਕ ਦੇ ਸਪੁਰਦ ਕਰ ਦਿੰਦੇ ਹਨ। ਉਹ ਸਦਾ ਉਸਦੇ ਭਾਣੇ ਜਾਂ ਰਜ਼ਾ ਵਿੱਚ ਰਾਜ਼ੀ ਰਹਿੰਦੇ ਹਨ। ਉਹ ਪਲ-ਪਲ ਐਸੀਆਂ ਨੀਚ, ਮਲੀਨ ਕਾਮਨਾਵਾਂ, ਵਿਕਾਰਾਂ, ਭੋਗਾਂ ਤੋਂ ਬਚਦੇ ਹਨ, ਜੋ ਉਨ੍ਹਾਂ ਨੂੰ ਘੋਰ ਪਾਪਾਂ ਦਾ ਅਤੇ ਇਨ੍ਹਾਂ ਚੋਂ ਪੈਦਾ ਹੋਣ ਵਾਲੀ ਗਿਰਾਵਟ ਦਾ ਭਾਗੀ ਬਣਾ ਸਕਦੇ ਹੋਣ। ਜਿਸ ਪਾਕੀਜ਼ਗੀ (ਪਵਿੱਤਰਤਾ), ਪ੍ਰਹੇਜ਼ (ਹਿੰਸਾਂ, ਵਿਕਾਰਾਂ ਅਤੇ ਗੁਨਾਹਾਂ ਤੋਂ ਬਚਣਾ), ਰਹਿਮ (ਦਇਆ) ਅਤੇ ਰਜ਼ਾ (ਭਾਣਾ) ਉੱਤੇ ਰੱਬ ਖ਼ੁਸ਼ ਹੁੰਦਾ ਹੈ, ਉਸ ਨੂੰ ਜ਼ਿੰਦਗੀ ਦੇ ਇੱਕ ਅੱਧ ਦਿਨ ਲਈ ਹੀ ਕਿਉਂ ਮੁਨਾਸਬ ਸਮਝਿਆ ਜਾਵੇ ਅਤੇ ਕਿਉਂ ਨਾ ਸਾਰੀ ਜ਼ਿੰਦਗੀ ਹੀ ਉਸ ਪਾਕੀਜ਼ਗੀ, ਪ੍ਰਹੇਜ਼, ਰਹਿਮ ਅਤੇ ਰਜ਼ਾ ਦੇ ਸੱਚੇ ਵਿੱਚ ਢਾਲੀ ਜਾਵੇ ਤਾਂ ਜੋ ਉਸ ਪਰਮ-ਪਿਤਾ-ਪਰਮੇਸ਼ਰ ਦੀ ਵੱਧ ਤੋਂ ਵੱਧ ਪ੍ਰਸੰਨਤਾ ਪ੍ਰਾਪਤ ਕੀਤੀ ਜਾ ਸਕੇ ?

ਮੁਸਲਮਾਨਾਂ ਵਿੱਚ ਰਿਵਾਜ ਹੈ ਕਿ ਜਦ ਉਹ ਮੱਕੇ-ਮਦੀਨੇ ਦੇ ਹੱਜ ਉੱਤੇ ਜਾਂਦੇ ਹਨ ਤਾਂ ਗ਼ੁਸਲ (ਇਸ਼ਨਾਨ) ਕਰ ਕੇ, ਨਾਖ਼ੁਨ (ਨਹੁੰ) ਉਤਾਰ ਕੇ, ਹਜਾਮਤ ਕਰਵਾ ਕੇ ਇਹ ਦ੍ਰਿੜ੍ਹ ਸੰਕਲਪ ਕਰਦੇ ਹਨ ਕਿ ਮੈਂ ਆਪਣੇ ਜਿਸਮ ਅਤੇ ਰੂਹ ਨੂੰ ਅੱਲਾ ਦੇ ਹਵਾਲੇ ਕਰਦਾ ਹਾਂ। ਇਸ ਨੂੰ ਮੁਸਲਮਾਨ 'ਇਹਰਾਮ' ਵਿਚ ਦਾਖ਼ਲ ਹੋਣਾ ਕਹਿੰਦੇ ਹਨ। 'ਇਹਰਾਮ' ਵਿੱਚ ਦਾਖ਼ਲ ਹੋ ਜਾਣ ਤੋਂ ਬਾਅਦ, ਹੱਜ ਦਾ ਸਫ਼ਰ ਸ਼ੁਰੂ ਕੀਤਾ ਜਾਂਦਾ ਹੈ। ਹੱਜ ਪੂਰਾ ਹੋ ਜਾਣ ਤੱਕ

Namdhari Elibrary NamdhariElibrary@gmail.com

'ਇਹਰਾਮ' ਦੀ ਸਹੁੰ ਜਾਰੀ ਰਹਿੰਦੀ ਹੈ। ਇਸ ਅਰਸੇ ਵਿੱਚ ਹਾਜੀ ਨੂੰ ਕਿਸੇ ਜੀਵ ਦੀ—ਛੋਟੇ ਤੋਂ ਛੋਟੇ ਕੀੜੇ ਤਕ ਦੀ—ਜਾਨ ਲੈਣ, ਮਨ ਵਿੱਚ ਕਾਮ ਦੀ ਭਾਵਨਾ ਲਿਆਉਣ ਅਤੇ ਇਸਤਰੀ ਦਾ ਸੰਗ ਕਰਨ ਦੀ ਕਰੜੀ ਮਨਾਹੀ ਹੁੰਦੀ ਹੈ : "I know that I must not take the life of any living thing even the smallest earthworm or insect, and that I must refrain from sexual intercourse, as long as my Ihram lasts." (Mecca, Ezzedine Guellows ; Paddington Press, New York and London ; p. 95) ਐਜ਼ਦੀਨ ਗੇਓਲੂਜ਼ ਕਹਿੰਦਾ ਹੈ : ਇਸਲਾਮ ਦੇ ਅਸਲ ਅਰਥ ਰਜ਼ਾ, ਭਾਣਾ ਜਾਂ ਸਮਰਪਣ ਹਨ। ਭਾਵ ਅਸਲ ਮੁਸਲਮਾਨੀ ਆਪਣੇ ਆਪ ਨੂੰ ਬਿਲਾਸ਼ਰਤ ਅੱਲਾ ਦੇ ਸਪੁਰਦ ਕਰ ਦੇਣ ਵਿੱਚ ਹੈ। ਸੋ ਮੁਸਲਮਾਨ ਜ਼ਮੀਰ ਦੀ ਅੰਦਰਲੀ ਸਿੱਧੀ-ਸਾਦੀ, ਧੁਰ-ਦਰਗਾਹ ਦੀ ਆਵਾਜ਼ ਨੂੰ ਸੁਣਦਾ ਹੈ। ਇਹ ਆਵਾਜ਼ ਉਸ ਨੂੰ ਉਪਰ ਵੱਲ ਖਿੱਚਦੀ ਹੈ ਅਤੇ ਉਹ ਇਸ ਨੂੰ ਮੰਨਣ ਦਾ ਨਿਸਚਾ ਕਰ ਲੈਂਦਾ ਹੈ। ਇਸ ਆਵਾਜ਼ ਦਾ ਹੁਕਮ ਮੰਨਣ ਲਈ ਉਸਨੂੰ ਅਨੇਕ ਐਸੀਆਂ ਖ਼ਾਹਸ਼ਾਂ, ਤ੍ਰਿਸ਼ਨਾਵਾਂ ਅਤੇ ਐਸੇ ਮਨੋ-ਵਿਕਾਰਾਂ ਨੂੰ ਤਿਆਗਣਾ ਪੈਂਦਾ ਹੈ, ਜੋ ਉਸ ਨੂੰ ਹੇਠਾਂ ਵਲ ਖਿਚਦੇ ਹਨ :

"The true meaning of word *Islam* (so often ignored), is literally surrender in the sense that the Muslim yields to a call, the simple call of commonsense, both native and divine, within himself ; the call that draws him upward and which he decides to obey. This call is obeyed at the cost of denying many of the passions and instincts that drag him downward." (Mecca, Ezzedine Guellows ; Paddington Press, New York and London ; p. 105)

ਇਸੇ ਪ੍ਰਸੰਗ ਵਿਚ ਦਾਰਾ ਸ਼ਿਕੋਹ ਅਤੇ ਬਾਬਾ ਲਾਲ ਦਿਆਲ ਵਿਚ ਹੋਈ ਗੋਸ਼ਟ ਦਾ ਹਵਾਲਾ ਦੇਣਾ ਵੀ ਠੀਕ ਰਹੇਗਾ। ਦਾਰਾ ਸ਼ਿਕੋਹ ਔਰੰਗਜ਼ੇਬ ਦਾ ਭਰਾਅ ਸੀ। ਔਰੰਗਜ਼ੇਬ ਕੱਟੜ ਅਤੇ ਤੰਗ ਦਿਲ ਮੁਤੱਸਬੀ ਸੀ ਜਦ ਕਿ ਦਾਰਾ ਸ਼ਿਕੋਹ ਸਭ ਧਰਮਾਂ ਅਤੇ ਸਭ ਧਰਮਾਂ ਦੇ ਲੋਕਾਂ ਨਾਲ ਪਿਆਰ ਕਰਨ ਵਾਲਾ ਸੱਚਾ ਸੂਫ਼ੀ ਅਤੇ ਪ੍ਰਭੂ-ਭਗਤ ਸੀ। ਦਾਰਾ ਸ਼ਿਕੋਹ ਦੀ ਸੂਫ਼ੀ ਸਰਮਦ ਨਾਲ ਵੀ ਸੰਗਤ ਸੀ, ਜਿਸ ਨੂੰ ਔਰੰਗਜ਼ੇਬ ਨੇ ਕਤਲ ਕਰਵਾ ਦਿੱਤਾ ਸੀ। ਇਸੇ ਤਰ੍ਹਾਂ ਦਾਰਾ ਸ਼ਿਕੋਹ ਸਾਈਂ ਮੀਆਂ ਮੀਰ ਅਤੇ ਦੂਸਰੇ ਸੂਫ਼ੀਆਂ ਸੰਤਾਂ ਦਾ ਪ੍ਰੇਮੀ ਸੀ। ਉਸਦੇ ਸਮੇਂ ਵਿਚ ਹੀ ਬਾਬਾ ਲਾਲ ਦਿਆਲ ਜੀ ਬਹੁਤ ਕਮਾਈ ਵਾਲੇ ਮਹਾਤਮਾ ਹੋਏ ਹਨ। 'ਇਸਰਾਰੇ ਮਾਰਫ਼ਤ' ਵਿਚ—ਜਿਸ ਦਾ ਅਰਥ 'ਰੂਹਾਨੀ-

Namdhari Elibrary NamdhariElibrary@gmail.com

ਅਤ ਦੇ ਭੇਦ' ਹੈ—ਦਾਰਾ ਸ਼ਿਕੋਹ ਦੀ ਬਾਬਾ ਲਾਲ ਦਿਆਲ ਜੀ ਨਾਲ ਹੋਈ ਵਾਰਤਾਲਾਪ ਦਰਜ ਹੈ। ਦਾਰਾ ਸ਼ਿਕੋਹ ਸੁਆਲ ਕਰਦਾ ਹੈ ਅਤੇ ਬਾਬਾ ਲਾਲ ਦਿਆਲ ਜੀ ਜੁਆਬ ਦਿੰਦੇ ਹਨ।

**ਪ੍ਰਸ਼ਨ** : ਫ਼ਕੀਰ ਲਈ ਮਾਸ ਖਾਣਾ ਕਿਹੋ ਜਿਹਾ ਹੈ ?

**ਉੱਤਰ** : ਮਾਸ ਖਾਣਾ ਸਭ ਲਈ ਬੁਰਾ ਹੈ।

**ਪ੍ਰਸ਼ਨ** : ਕੀ ਕਸਬੇ ਤਮਾਮ ਕਰਕੇ—ਅਰਥਾਤ ਪੂਰੀ ਧਾਰਮਕ ਵਿਧੀ ਨਾਲ ਹਲਾਲ ਕਰਕੇ—ਮਾਸ ਖਾ ਲੈਣਾ ਚਾਹੀਦਾ ਹੈ ?

**ਉੱਤਰ** : ਫ਼ਕੀਰ ਨੂੰ ਚਾਹੀਦਾ ਹੈ ਸਭ ਦੇ ਮਾਸ ਨੂੰ ਆਪਣਾ ਮਾਸ ਸਮਝੇ।

**ਪ੍ਰਸ਼ਨ** : ਮਾਸ ਖਾਣਾ ਮਨ੍ਹਾਂ ਕਿਉਂ ਹੈ ?

**ਉੱਤਰ** : ਖ਼ੂਨਰੇਜ਼ੀ ਅਰਥਾਤ ਲਹੂ ਬਹਾਉਣ ਦੇ ਕਾਰਨ।

**ਪ੍ਰਸ਼ਨ** : ਜੇ ਮਾਸ ਪਕਾਇਆ ਹੋਇਆ ਅਤੇ ਹਲਾਲ ਹੋਵੇ ਅਤੇ ਕੋਈ ਦੂਸਰਾ ਲਿਆ ਕੇ ਖਿਲਾਵੇ ਤਾਂ ਉਹਦਾ ਕੀ ਨੁਕਸਾਨ ਹੈ ?

**ਉੱਤਰ** : ਭਗਤੀ ਦਾ ਸੁਆਦ ਮਾਰਿਆ ਜਾਂਦਾ ਹੈ। ਮਨ ਕਠੋਰ ਅਤੇ ਕਾਲਾ ਹੋ ਜਾਂਦਾ ਹੈ। ਇਸ ਨਾਲ ਮੋਟਾਪਾ ਆਉਂਦਾ ਹੈ। ਕਾਮ ਜ਼ੋਰ ਮਾਰਦਾ ਹੈ। ਜਿਹੜਾ ਇਹ ਕਿਹਾ ਜਾਂਦਾ ਹੈ ਕਿ ਮਾਸ ਖਾਣ ਵਿਚ ਕੋਈ ਅਜ਼ਾਬ ਜਾਂ ਦੁੱਖ ਨਹੀਂ, ਉਸ ਬਾਰੇ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਵਾਇ ਆਪਣੀ ਹਉਮੈ, ਮੈਂ, ਨਫ਼ਸ ਜਾਂ ਖ਼ੁਦੀ ਦੇ ਕਿਸੇ ਦੂਸਰੀ ਚੀਜ਼ ਨੂੰ ਮਾਰਨਾ ਠੀਕ ਨਹੀਂ। ਮਨੁਖ ਦਾ ਵਜੂਦ ਬੇ-ਬੁਨਿਆਦ ਹੈ, ਇਸ ਨਾਸ਼ਵਾਨ ਸਰੀਰ ਦੀ ਖ਼ਾਤਰ ਕਿਸੇ ਜੀਵ ਦੀ ਜਾਨ ਲੈ ਲੈਣਾ ਇਨਸਾਫ਼ ਦੀ ਦ੍ਰਿਸ਼ਟੀ ਤੋਂ ਵੀ ਠੀਕ ਨਹੀਂ।

**ਪ੍ਰਸ਼ਨ** : ਇਹ ਰਿਵਾਜ ਕਿਉਂ ਚਲਿਆ ਆ ਰਿਹਾ ਹੈ ਅਰਥਾਤ ਇਸ਼ ਨਾਸ਼ਵਾਨ ਸਰੀਰ ਦੀ ਖ਼ਾਤਰ ਦੂਸਰੇ ਜੀਵਾਂ ਦੇ ਸਰੀਰ ਮਾਰਨ ਦਾ ਰਿਵਾਜ ਕਿਉਂ ਚਲਿਆ ਆ ਰਿਹਾ ਹੈ ?

**ਉੱਤਰ** : ਵਿਵੇਕ ਜਾਂ ਗਿਆਨ ਨਾ ਹੋਣ ਕਾਰਨ ਇਸ ਬੁਰਿਆਈ ਨੂੰ ਠੀਕ ਸਮਝਿਆ ਜਾਂਦਾ ਰਿਹਾ ਹੈ, ਪਰ ਇਨਸਾਨ ਕੋਲ ਠੀਕ ਅਤੇ ਗ਼ਲਤ ਵਿਚਕਾਰ ਚੋਣ ਕਰਨ ਦਾ ਹੱਕ ਹੈ

Namdhari Elibrary NamdhariElibrary@gmail.com

**ਪ੍ਰਸ਼ਨ** : ਮਾਸ ਖਾਣ ਵਿਚ ਜੀਵਾਂ ਉੱਤੇ ਜ਼ੁਲਮ ਕਰਨ ਤੋਂ ਬਿਨਾ ਕੋਈ ਹੋਰ ਨੁਕਸ ਵੀ ਹੈ ?

**ਉੱਤਰ** : ਹਾਂ, ਰੱਬ ਦੇ ਨੂਰ ਦੇ ਪ੍ਰਗਟ ਹੋਣ ਵਿਚਕਾਰ ਜਿਹੜਾ ਪਰਦਾ ਹੈ, ਮਾਸ ਖਾਣ ਨਾਲ ਉਹ ਪਰਦਾ ਵਧਦਾ ਹੈ। ਰੂਹ ਦੀ ਸਫ਼ਾਈ ਵਿਚ ਰੁਕਾਵਟ ਪੈਂਦੀ ਹੈ ਅਤੇ ਵੀਰਜ ਵਧਦਾ ਹੈ ਜੋ ਬੰਦਗੀ (ਭਗਤੀ) ਵਿਚ ਰੁਕਾਵਟ ਬਣਦਾ ਹੈ। ਇਸ ਲਈ ਗੋਸ਼ਤ ਖਾਣ ਨਾਲ ਫ਼ਕੀਰਾਂ ਜਾਂ ਭਗਤਾਂ ਨੂੰ ਬਹੁਤ ਨੁਕਸਾਨ ਪਹੁੰਚਦਾ ਹੈ। ਇਹੋ ਕਾਰਨ ਹੈ ਕਿ ਰੱਬ ਦੇ ਭਗਤਾਂ ਨੇ ਮਾਸ ਖਾਣ ਤੋਂ ਪ੍ਰਹੇਜ਼ ਕੀਤਾ ਹੈ।

ਸੰਤਾਂ, ਮਹਾਤਮਾਵਾਂ ਦੇ ਅਜਿਹੇ ਉਪਦੇਸ਼ ਦੀ ਰੋਸ਼ਨੀ ਵਿਚ ਇਸ ਗਲ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਕਿ ਕਿਸੇ ਪਹੁੰਚੇ ਹੋਏ ਤੇ ਸੱਚੇ ਭਗਤ, ਮਹਾਤਮਾ ਜਾਂ ਸੰਤ-ਸਤਿਗੁਰੂ ਨੇ ਮਾਸ ਸ਼ਰਾਬ ਆਦਿ ਭੋਗਾਂ ਵਿਚ ਲਿਪਤ ਹੋਣ ਦੀ ਆਗਿਆ ਦਿੱਤੀ ਹੋਵੇਗੀ। ਸਿੱਖ ਇਤਿਹਾਸ ਦੇ ਪ੍ਰਸਿੱਧ ਖੋਜੀ ਮੈਕਾਲਫ਼ ਨੇ ਅਸਚਰਜਤਾ ਪ੍ਰਗਟ ਕੀਤੀ ਹੈ ਕਿ ਗੁਰੂ ਨਾਨਕ ਸਾਹਿਬ ਦੀ ਰੂਹਾਨੀ ਸਿਖਿਆ ਵਿਚ ਵਿਸ਼ਵਾਸ ਰੱਖਣ ਵਾਲੇ ਲੋਕ ਸ਼ਰਾਬ ਦੀ ਵਰਤੋਂ ਕਿਸ ਤਰ੍ਹਾਂ ਕਰਦੇ ਹਨ। ਉਹ ਕਹਿੰਦਾ ਹੈ ਕਿ ਜਦੋਂ ਮੈਂ ਲੋਕਾਂ ਨੂੰ ਗੁਰੂ ਸਾਹਿਬ ਦੇ ਉਪਦੇਸ਼ ਬਾਰੇ ਦੱਸਿਆ ਤਾਂ ਬਹੁਤ ਸਾਰੇ ਸਿੱਖ ਭਰਾਵਾਂ ਨੇ ਇਕ ਦਮ ਸ਼ਰਾਬ ਪੀਣ ਤੋਂ ਤੋਬਾ ਕਰ ਲਈ ਅਤੇ ਫ਼ਾਰਮਾਂ ਉੱਤੇ ਦਸਖ਼ਤ ਕਰ ਕੇ ਦੇ ਦਿੱਤੇ ਕਿ ਅਸੀਂ ਅੱਗੇ ਲਈ ਕਦੇ ਸ਼ਰਾਬ ਦੇ ਨੇੜੇ ਨਹੀਂ ਜਾਵਾਂਗੇ। ਸੰਤਾਂ, ਮਹਾਤਮਾਵਾਂ ਦੇ ਅਸਲ ਉਪਦੇਸ਼ ਦਾ ਗਿਆਨ ਨਾ ਹੋਣ ਕਾਰਨ ਹੀ ਲੋਕ ਮਾਸ, ਸ਼ਰਾਬ ਅਤੇ ਦੂਸਰੇ ਵਿਕਾਰਾਂ ਅਤੇ ਪਾਪਾਂ ਵਿਚ ਪਰਵਿਰਤ ਹੁੰਦੇ ਹਨ। ਸੰਤਾਂ, ਮਹਾਤਮਾਵਾਂ ਦੇ ਉਪਦੇਸ਼ ਬਾਰੇ ਸਹੀ ਜਾਣਕਾਰੀ ਪ੍ਰਾਪਤ ਹੁੰਦੇ ਸਾਰ, ਬਹੁਤੇ ਲੋਕ ਇਕ ਦਮ ਇਨ੍ਹਾਂ ਵਿਨਾਸ਼ਕਾਰੀ ਚੀਜ਼ਾਂ ਵੱਲੋਂ ਸਦਾ ਲਈ ਮੂੰਹ ਮੋੜ ਲੈਂਦੇ ਹਨ।

Namdhari Elibrary NamdhariElibrary@gmail.com

# ਦੂਜੇ ਧਰਮ-ਗ੍ਰੰਥਾਂ ਵਿੱਚ ਮਾਸ ਖਾਣ ਬਾਬਤ ਵਿਚਾਰ

—ਸੰਤੋਖ ਸਿੰਘ

ਭਾਗਵਤ ਪੁਰਾਨ ਤੇ ਗੀਤਾ ਵਿੱਚ ਦੱਸਿਆ ਹੈ ਕਿ ਇਸ ਸੰਸਾਰ ਦੀ ਰਚਨਾ ਵਿੱਚ ਤਿੰਨ ਗੁਣ ਪ੍ਰਧਾਨ ਹਨ : ਰਜੋਗੁਣ, ਸਤੋਗੁਣ ਤੇ ਤਮੋਗੁਣ। ਇਹ ਤਿੰਨੇ, ਮਨੁੱਖ ਤੇ ਪ੍ਰਕਿਰਤੀ ਵਿੱਚ ਮੌਜੂਦ ਹਨ। ਇਨ੍ਹਾਂ ਤਿੰਨਾਂ ਵਿੱਚੋਂ ਮਨੁੱਖ ਵਿੱਚ ਜਿਹੜਾ ਗੁਣ ਵਧੇਰੇ ਬਲਵਾਨ ਜਾਂ ਪ੍ਰਬਲ ਹੋਵੇਗਾ, ਉਹ ਬਾਕੀ ਦੋਹਾਂ ਨੂੰ ਆਪਣੇ ਅਧੀਨ ਕਰ ਲਵੇਗਾ। ਜਿਹੜੇ ਗੁਣ ਦੀ ਪ੍ਰਧਾਨਤਾ ਹੋਵੇਗੀ, ਮਨੁੱਖ ਦੀ ਬਿਰਤੀ ਤੇ ਸੋਚ ਵੀ ਉੱਸੇ ਦੇ ਹੀ ਅਨੁਕੂਲ ਹੋ ਜਾਏਗੀ।

ਜਦੋਂ ਬਿਰਤੀ ਸਤੋਗੁਣੀ ਹੋਵੇਗੀ, ਤਾਂ ਇਹ ਤਮੋਗੁਣ ਤੋਂ ਆਜ਼ਦ ਹੋ ਕੇ ਧਰਮ, ਦਇਆ, ਸੰਤੋਖ, ਗਿਆਨ, ਵੈਰਾਗ ਆਦਿ ਵੱਲ ਉੱਲਰ ਜਾਵੇਗੀ। ਪਰ ਜਦੋਂ ਬਿਰਤੀ ਸਤੋਗੁਣ ਨੂੰ ਤਿਆਗ ਕੇ ਰਜੋਗੁਣੀ ਜਾਂ ਤਮੋਗੁਣੀ ਬਣ ਜਾਵੇਗੀ, ਤਾਂ ਇਹ ਅਧਰਮ, ਅਗਿਆਨ, ਕਾਮ, ਕ੍ਰੋਧ ਆਦਿ ਮਹਾਂ-ਦੁੱਖਾਂ ਤੇ ਵੈਰਾਗਹੀਣਤਾ ਵੱਲ ਪਰਤ ਪਵੇਗੀ। ਤਮੋਗੁਣੀ ਬਿਰਤੀ ਵਿੱਚ ਮਨੁੱਖ ਦੀ ਅਵੱਸਥਾ ਮੂੜ੍ਹ ਹੁੰਦੀ ਹੈ। ਉਹ ਅਧਰਮ, ਕਾਮ, ਕ੍ਰੋਧ, ਲੋਭ, ਅਗਿਆਨ, ਮੋਹ, ਭੈ, ਆਲਸ, ਭਰਮ ਆਦਿ ਦੇ ਜਾਲਾਂ ਵਿੱਚ ਫਸ ਕੇ ਇਨ੍ਹਾਂ ਦਾ ਦਾਸ ਬਣ ਜਾਂਦਾ ਹੈ। ਕਈ ਸੰਸਾਰੀ ਮਨੁੱਖਾਂ ਵਿੱਚ ਰਜੋਗੁਣ ਦੀ ਪ੍ਰਧਾਨਤਾ ਹੁੰਦੀ ਹੈ। ਇਸੇ ਪ੍ਰਧਾਨਤਾ ਕਰਕੇ ਉਨ੍ਹਾਂ ਨੂੰ ਜੀਵਨ ਦੀ ਭਜ-ਦੌੜ ਵਿੱਚ ਬੜਾ ਸਵਾਦ ਆਉਂਦਾ ਹੈ। ਇਸ ਦੌੜ ਵਿੱਚ ਉਹ ਵੱਡੀ ਤੋਂ ਵੱਡੀ ਤਕਲੀਫ਼ ਉਠਾਣ ਨੂੰ ਵੀ ਤਿਆਰ ਹੁੰਦੇ ਹਨ। ਉਨ੍ਹਾਂ ਨੂੰ ਧਰਮ ਦੀਆਂ ਗੱਲਾਂ—ਮੋਕਸ਼, ਸੁਖ, ਸਹਿਜ ਤੇ ਆਤਮਕ ਆਨੰਦ ਦੀ ਵਾਰਤਾ ਭਾਉਂਦੀ ਹੀ ਨਹੀਂ।

ਭੋਜਨ ਦਾ ਬਿਰਤੀ ਤੇ ਮਨ ਨਾਲ ਡੂੰਘਾ ਸੰਬੰਧ ਹੈ। ਸ਼ਾਇਦ ਇੱਸੇ ਕਰਕੇ ਹੀ ਪੰਜਾਬੀ ਵਿੱਚ ਇਹ ਮੁਹਾਵਰਾ ਬਣ ਗਿਆ ਹੈ, "ਜੇਹਾ ਅੰਨ, ਤੇਹਾ ਮਨ।"

ਪੁਰਾਣੇ ਗ੍ਰੰਥਾਂ ਤੋਂ ਪਤਾ ਲਗਦਾ ਹੈ ਕਿ ਹਰ ਸਮੇਂ ਮਹਾਂਪੁਰਖ ਤਾਮਸਕ ਤੇ



Namdhari Elibrary NamdhariElibrary@gmail.com

ਰਾਜਸਕ ਭੋਜਨ, ਮਾਸ ਨਾ ਖਾਣ ਤੇ ਜੀਵ-ਹੱਤਿਆ ਨਾ ਕਰਨ ਉੱਤੇ ਕਿੰਨਾ ਜ਼ਿਆਦਾ ਜ਼ੋਰ ਦਿੰਦੇ ਰਹੇ ਹਨ। ਮਿਸਾਲ ਦੇ ਤੌਰ ਤੇ ਨਾਰਦ ਮੁਨੀ ਜੀ ਨੇ ਮਾਲਕ ਦੇ ਖ਼ੁਸ਼ ਕਰਨ ਦਾ ਇਕ ਤਰੀਕਾ ਜੀਵਾਂ ਨੂੰ ਨਾ ਮਾਰਨ ਦੱਸਦਿਆ ਹੈ। ਆਪ ਨੇ ਫ਼ਰਮਾਇਆ ਹੈ :

'ਜੀਵਾਂ ਨੂੰ ਨਾ ਮਾਰਨਾ, ਸੱਚ ਬੋਲਣਾ ਤੇ ਚੋਰੀ ਨਾ ਕਰਨਾ, ਬ੍ਰਹਮਚਰਜ ਦਾ ਪਾਲਣ ਕਰਨਾ ਅਤੇ ਨਿਸਕਪਟ ਭਾਵ ਨਾਲ ਰਹਿਣਾ—ਇਹ ਭਗਵਾਨ ਦੀ ਪ੍ਰਸੰਨਤਾ ਵਾਲੇ ਮਨ ਦੇ ਲੱਛਣ ਹਨ।' (ਪਦਮ ਪਾਤਾਲ, 84, 42)

ਆਪ ਨੇ ਇਕ ਸੱਚੇ ਵੈਸ਼ਨਵ ਦੇ ਗੁਣਾਂ ਵੱਲ ਝਾਤ ਪਾਉਂਦਿਆਂ ਦੱਸਿਆ ਹੈ ਕਿ ਹੋਰਨਾਂ ਸ਼ੁਭ ਗੁਣਾਂ ਦੇ ਨਾਲ-ਨਾਲ ਉਸ ਨੂੰ ਦਇਆਲੂ (Compassio nate) ਵੀ ਹੋਣਾ ਚਾਹੀਦਾ ਹੈ। ਨਾਰਦ ਜੀ ਦਾ ਬਚਨ ਹੈ :

"ਜਿਨ੍ਹਾਂ ਦਾ ਚਿੱਤ ਅਤਿਅੰਤ ਸ਼ਾਂਤ ਹੈ, ਜੋ ਸਾਰਿਆਂ ਵਾਸਤੇ ਕੋਮਲ ਭਾਵ ਰਖਦੇ ਹਨ, ਜਿਨ੍ਹਾਂ ਨੇ ਸੁਭਾਵਿਕ ਹੀ ਆਪਣੀਆਂ ਇੰਦ੍ਰੀਆਂ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ ਤੇ ਜਿਹੜੇ ਮਨ, ਬਚਨ ਅਤੇ ਕਰਮ ਨਾਲ ਦੂਜਿਆਂ ਨਾਲ ਧ੍ਰੋਹ ਨਹੀਂ ਕਮਾਉਂਦੇ, ਜਿਨ੍ਹਾਂ ਦਾ ਚਿੱਤ "ਦਇਆ" ਨਾਲ ਵਹਿ ਤੁਰਦਾ ਹੈ, ਜਿਹੜੇ ਚੋਰੀ ਕਰਨ ਤੇ ਜੀਵਾਂ ਦੇ ਮਾਰਨ ਤੋਂ ਸਦਾ ਮੂੰਹ ਮੋੜੀ ਰਖਦੇ ਹਨ... ਉਹ ਅਸਲੀ 'ਵੈਸ਼ਨਵ' ਹਨ।" (ਸਕ, ਵੈ. ਪੁ .ਮਾ. 15. 96, 97)

ਖ਼ੁਰਾਕ ਸ਼ੁੱਧ ਹੋਣ ਨਾਲ ਹੀ ਸਾਡਾ ਅੰਦਰਲਾ ਸ਼ੁੱਧ ਹੋ ਸਕਦਾ ਹੈ ਅਤੇ ਅੰਤਹਕਰਣ ਦੀ ਸ਼ੁੱਧੀ ਹੋਣ ਨਾਲ ਹੀ ਸਿਮ੍ਰਤੀ ਨਿਹਚਲ ਹੁੰਦੀ ਹੈ ਤੇ ਸਿਮ੍ਰਤੀ ਦੀ ਪ੍ਰਾਪਤੀ ਨਾਲ ਅਸੀਂ ਸਾਰੀਆਂ ਗੰਢਾਂ ਤੋਂ ਬੱਚ ਜਾਂਦੇ ਹਾਂ ਅਰਥਾਤ ਅਗਿਆਨ ਖ਼ਤਮ ਹੋ ਜਾਂਦਾ ਹੈ ਤੇ ਗਿਆਨ ਦਾ ਪ੍ਰਕਾਸ਼ ਵਧਣ ਲਗਦਾ ਹੈ।

ਗੀਤਾ (16 : 1) ਵਿੱਚ ਮੁਕਤੀ ਲਈ ਦੱਸੇ ਗਏ ਛੱਬੀ ਗੁਣਾਂ ਵਿੱਚੋਂ 'ਅਹਿੰਸਾ ਤੇ ਜੀਵ-ਦਇਆ' ਨੂੰ ਕ੍ਰਮਵਾਰ ਦਸਵੇਂ ਤੇ ਸੋਲ੍ਹਵੇਂ ਨੰਬਰ ਤੇ ਰਖਿਆ ਗਿਆ ਹੈ। ਅਹਿੰਸਾ ਨੂੰ ਤਪੱਸਿਆ ਦਾ ਸਹਾਈ ਸਾਧਨ ਮੰਨਿਆ ਗਿਆ ਹੈ। ਗੀਤਾ ਨੇ ਰਾਜਸੀ ਤੇ ਤਾਮਸੀ ਭੋਜਨ ਨੂੰ ਮੁਨਾਸਬ ਨਹੀਂ ਕਿਹਾ, ਕਿਉਂਕਿ ਉਸ ਵਿੱਚ ਹਿੰਸਾ ਦਾ ਅੰਸ਼ ਹੈ। ਅਪਵਿੱਤਰ ਤੇ ਬਦਬੂਦਾਰ ਹੋਣ ਕਰਕੇ ਇਸ ਨੂੰ ਗ਼ੈਰ-ਇਨਸਾਨੀ ਖ਼ੁਰਾਕ ਮੰਨਿਆ ਹੈ। ਸ਼ਰਾਬ ਤੇ ਮਾਸ ਰਾਕਸ਼ਾਂ, ਭੂਤਾਂ ਤੇ ਪਿਸ਼ਾਚਾਂ ਦਾ ਖਾਜਾ ਹੈ। ਮਨੁੱਖ ਇਨ੍ਹਾਂ ਜੂਨਾਂ ਤੋਂ ਉੱਚਾ ਹੈ। ਉਸ ਨੂੰ ਕਿਸੇ ਤਰ੍ਹਾਂ ਵੀ ਮਾਸ ਖਾਣਾ ਨਹੀਂ ਸੋਭਦਾ।

Namdhari Elibrary NamdhariElibrary@gmail.com

ਭਾਗਵਤ ਪੁਰਾਣ (17 : 44) ਵਿੱਚ ਕ੍ਰਿਸ਼ਨ ਜੀ ਨੇ ਊਧੋ ਨੂੰ ਭਗਤੀ ਦਾ ਗਿਆਨ ਦਿੰਦੇ ਹੋਏ ਫ਼ਰਮਾਇਆ ਹੈ ਕਿ ਸੇਵਕ ਜਾਂ ਭਗਤ ਨੂੰ ਚਾਹੀਦਾ ਹੈ ਕਿ ਉਹ ਜੋ ਕਰਮ ਕਰੇ, ਉਹ ਸਿਰਫ਼ ਮੇਰੇ ਨਮਿਤ ਕਰੇ। ਆਪਣਾ ਮਨ ਤੇ ਵਿਚਾਰ ਮੈਨੂੰ ਸੌਂਪ ਦੇਵੇ।......ਹਰ ਜੀਵ ਵਿੱਚ ਮੈਨੂੰ ਵੇਖੇ, ਤੇ ਜੀਵਾਂ ਦੀ ਕਦਰ ਕਰੇ। ਕੋਈ ਚੰਡਾਲ ਹੋਵੇ ਜਾਂ ਬ੍ਰਾਹਮਣ, ਗਾਵਾਂ ਹੋਣ ਜਾਂ ਖੋਤੇ-ਘੋੜੇ, ਤੁਸੀਂ ਉਹਨਾਂ ਸਭ ਦਾ ਇੱਕੋ ਜਿਹਾ ਸਨਮਾਨ ਕਰੋ। ਜਿੰਨਾ ਚਿਰ ਤੁਸੀਂ ਹਰ ਜੀਵ ਵਿੱਚ ਮੈਨੂੰ ਵੇਖਣਾ ਨਹੀਂ ਸਿਖ ਸਕਦੇ, ਓਨਾ ਚਿਰ ਆਪਣਾ ਅਭਿਆਸ ਜਾਰੀ ਰੱਖੋ, ਤੇ ਫਿਰ ਤੁਹਾਨੂੰ ਭਗਤੀ ਦੇ ਰਸਤੇ ਵਿੱਚ ਕਦੀ ਨਾਕਾਮਯਾਬੀ ਨਹੀਂ ਹੋਵੇਗੀ :

Sri Krisna replied to Udho, "Do all actions for me and bear me in mind as much as you can. Offer up the mind and all thoughts to Me. Be attached to the duties of Bhagvatas......With the eye of pure wisdom, **look upon all beings as my existence and respect them as such.** Brahmana or Chandala, stealer or giver............tender-hearted or cruel, the sage must look upon them alike...Mind not the ridicule of friends......**but salute even horses, Chandalas, cows and asses. As long as you do not learn too see Me in all beings, do not give up this practice in speech, body and mind.** There is not the least chance of failure in the Bhagvata path."

(P. N. Sinha—A Study of Bhagvata Purana pp. 650—51)

ਮੰਨੂੰ ਨੇ ਆਪਣੀ ਜਗਤ-ਪ੍ਰਸਿੱਧ ਰਚਨਾ 'ਮੰਨੂੰ ਸਿਮ੍ਰਿਤੀ' ਵਿੱਚ ਕਈ ਹਾਲਤਾਂ ਵਿੱਚ ਮਾਸ ਖਾਣ ਦੀ ਇਜਾਜ਼ਤ ਦਿੱਤੀ ਹੈ ਪਰ ਅਸੂਲੀ ਤੌਰ 'ਤੇ ਉਹ ਵੀ ਮਾਸ ਖਾਣ ਦੇ ਵਿਰੁੱਧ ਹੈ। ਉਹਨੇ ਤਾਂ ਇੱਥੋਂ ਤੱਕ ਲਿਖਿਆ ਹੈ ਕਿ ਜੀਵ-ਹੱਤਿਆ ਕਰਨ ਵਾਲਾ, ਜੀਵ-ਹੱਤਿਆ ਦੀ ਸਲਾਹ ਦੇਣ ਵਾਲਾ, ਜੀਵ-ਨੂੰ ਮਾਰ ਕੇ ਭੋਜਨ ਤਿਆਰ ਕਰਨ ਵਾਲਾ, ਮਾਸ ਖ਼ਰੀਦਣ ਵਾਲਾ, ਵੇਚਣ ਵਾਲਾ, ਰਿੰਨ੍ਹਣ ਵਾਲਾ, ਖਾਣ ਵਾਲਾ ਤੇ ਖੁਆਉਣ ਵਾਲਾ, ਅੱਠੇ, ਜੀਵ-ਹੱਤਿਆ ਦੇ ਭਾਗੀ ਹਨ।'

ਗੀਤਾ ਦਾ ਕਥਨ ਹੈ ਕਿ ਦੇਵਤਿਆਂ, ਬ੍ਰਾਹਮਣਾਂ, ਗੁਰੂ ਮਹਾਰਾਜ ਤੇ ਗਿਆਨਵਾਨ ਪੁਰਸ਼ਾਂ ਦੀ ਪੂਜਾ ਕਰਨਾ, ਪਵਿੱਤਰ ਰਹਿਣਾ, ਸਾਦਾ ਰਹਿਣਾ, ਬ੍ਰਹਮਚਾਰੀ ਹੋਣਾ ਅਤੇ ਅਹਿੰਸਾ ਦੇ ਵ੍ਰਤ ਦਾ ਪਾਲਣ ਕਰਨਾ, ਸਰੀਰ ਦੁਆਰਾ ਕੀਤਾ ਜਾਣ ਵਾਲਾ ਤਪ ਕਿਹਾ ਜਾਂਦਾ ਹੈ।

ਜੈਨ ਧਰਮ ਦੇ ਗ੍ਰੰਥਾਂ ਤੇ ਬੁੱਧ ਧਰਮ ਦੀਆਂ ਪੁਸਤਕਾਂ ਦਾ ਮੁਖ ਸੰਦੇਸ਼

Namdhari Elibrary NamdhariElibrary@gmail.com

'ਅਹਿੰਸਾ' ਹੀ ਹੈ, ਕਿਸੇ ਵੀ ਜੀਵ ਨੂੰ ਕਿਸੇ ਤਰ੍ਹਾਂ ਦਾ ਦੁੱਖ ਤੇ ਤਕਲੀਫ਼ ਨਾ ਪਹੁੰਚਾਉਣਾ। ਇਸ ਦਾ ਆਧਾਰ ਦਇਆ ਤੇ ਪਿਆਰ ਹੈ ਅਤੇ ਇਸ ਦਾ ਪਾਲਣ ਮਨੁੱਖਾਂ ਤਕ ਹੀ ਨਹੀਂ ਸਗੋਂ ਇਸ ਵਿੱਚ ਸਭ ਜੀਵ-ਜੰਤੂ ਸ਼ਾਮਲ ਹਨ। ਹਿੰਸਾ ਦੋ ਤਰ੍ਹਾਂ ਦੀ ਹੈ : ਇਕ ਭਾਵ ਜਾਂ ਮਨ ਦੀ ਹੈ—ਇਹ ਵੀ ਇਨਸਾਨ ਨੂੰ ਦੁਖੀ ਕਰਦੀ ਹੈ ਤੇ ਪਰਮਾਰਥ ਵਿੱਚ ਰੁਕਾਵਟ ਪਾਉਂਦੀ ਹੈ। ਦੂਸਰੀ ਹੈ ਦ੍ਰਵ ਹਿੰਸਾ ਜਿਹੜੀ ਅਸੀਂ ਜੀਵ-ਜੰਤੂ ਉੱਤੇ ਸਰੀਰ ਰਾਹੀਂ ਜ਼ੁਲਮ ਕਰਦੇ ਹਾਂ। ਵੈਸੇ ਤਾਂ ਜੈਨੀਆਂ ਨੇ ਹਿੰਸਾ ਦੀਆਂ 108 ਕਿਸਮਾਂ ਗਿਣੀਆਂ ਹਨ, ਜੋ ਇਕ ਇਨਸਾਨ ਮਨ, ਬਚਨ ਤੇ ਕਰਮ ਨਾਲ ਕਰ ਸਕਦਾ ਹੈ। ਮਾਸ, ਸ਼ਰਾਬ ਤੇ ਸ਼ਹਿਦ ਦੀ ਜੈਨੀਆਂ ਵਿੱਚ ਕਰੜੀ ਮਨਾਹੀ ਹੈ। ਜੈਨ ਧਰਮ ਦੇ ਪੰਜ 'ਮਹਾਂਵਰਤਾਂ' ਵਿੱਚੋਂ ਪਹਿਲਾ ਤੇ ਸ੍ਰੇਸ਼ਟ ਮਹਾਂਵਰਤ ਹੈ "ਹਿੰਸਾ ਨਾ ਕਰਨਾ।" ਜੈਨ ਗ੍ਰਿਹਸਥੀਆਂ ਨੂੰ ਵੀ ਇਸ ਸਿੱਧਾਂਤ ਦੀ ਪਾਲਣਾ ਕਰਨਾ ਜ਼ਰੂਰੀ ਹੈ। ਉਹ ਇਸ ਨੂੰ 'ਮਹਾਂਵਰਤ' ਨਹੀਂ, 'ਅਨੁਵਰਤ' ਕਹਿੰਦੇ ਹਨ।

ਬੁੱਧ ਧਰਮ ਦੇ ਨੈਤਿਕ ਸਿੱਧਾਂਤਾਂ, ਜਿਨ੍ਹਾਂ ਨੂੰ 'ਪੰਚਸ਼ੀਲ' ਵੀ ਕਿਹਾ ਜਾਂਦਾ ਹੈ, ਦਾ ਮੁਢਲਾ ਸਿੱਧਾਂਤ ਇਹ ਹੈ ਕਿ ਕਿਸੇ ਜੀਵ-ਜੰਤੂ ਦੀ ਹੱਤਿਆ ਨਾ ਕਰੋ। 'ਕਰੁਣਾ' ਜਾਂ 'ਮੈਤਰੀ-ਭਾਵ' ਕਲਿਆਣ ਵਾਸਤੇ ਅਤੀ ਜ਼ਰੂਰੀ ਹੈ। ਸਰ ਐਡਵਿਨ ਆਰਨਲਡ ਬੜੇ ਸੁੰਦਰ ਸ਼ਬਦਾਂ ਵਿੱਚ ਇਸ 'ਪੰਚ-ਸ਼ੀਲ ਦਾ ਜ਼ਿਕਰ ਕਰਦੇ ਹਨ :

'ਪੰਚ ਸ਼ੀਲ ਨੂੰ ਧਿਆਨ ਨਾਲ ਸੁਣੋ, ਸੰਸਾਰ ਦੀ ਛੋਟੀ ਤੋਂ ਛੋਟੀ ਚੀਜ਼ ਤੇ ਵੀ ਦਇਆ ਕਰੋ ਅਤੇ ਕਿਸੇ ਨੂੰ ਨਾ ਮਾਰੋ। ਲਾਲਚ, ਜਬਰ ਅਤੇ ਧੋਖੇ ਨਾਲ ਕਿਸੇ ਦੀ ਚੀਜ਼ ਨਾ ਖੋਹੋ। ਝੂਠੀ ਗਵਾਹੀ ਨਾ ਦਿਉ, ਝੂਠ ਤੇ ਨਿੰਦਿਆ ਤੋਂ ਬਚੋ। ਸਰੀਰ, ਮਨ ਤੇ ਬੁੱਧ ਨੂੰ ਭ੍ਰਿਸ਼ਟ ਕਰਨ ਵਾਲੀਆਂ ਔਸ਼ਧੀਆਂ, ਨਸ਼ਿਆਂ ਤੋਂ ਬਚੋ। ਪਰ-ਤਿਰੀਆ ਦੀ ਸੰਗਤ, ਵਿਸ਼ੇ-ਵਿਕਾਰਾਂ ਅਤੇ ਪਾਪਾਂ ਤੋਂ ਬਚੋ।"

ਮਹਾਤਮਾ ਬੁੱਧ ਦੇ ਜੀਵਨ ਦੀ ਇਕ ਪ੍ਰਸਿੱਧ ਕਥਾ, ਜੋ ਅਹਿੰਸਾ ਦੇ ਪ੍ਰਸੰਗ ਵਿੱਚ ਹੈ, ਹੇਠਾਂ ਦਿੱਤੀ ਜਾ ਰਹੀ ਹੈ :

ਰਾਜਾ ਬਿੰਬਸਾਰ ਦੀ ਮੁਕਤੀ ਨਮਿੱਤ ਇਕ ਹਜ਼ਾਰ ਪਸ਼ੂਆਂ ਦੀ ਬਲੀ ਦਿੱਤੀ ਜਾਣੀ ਸੀ। ਚਰਵਾਹੇ ਮਹਾਰਾਜੇ ਦੀ ਆਗਿਆ ਅਨੁਸਾਰ ਬਹੁਤ ਸਾਰੇ ਪਸ਼ੂਆਂ ਨੂੰ ਸ਼ਹਿਰ ਵੱਲ ਹਿੱਕੀ ਆ ਰਹੇ ਸਨ। ਯੱਗਸ਼ਾਲਾ ਵਿੱਚ ਉਨ੍ਹਾਂ ਪਸ਼ੂਆਂ ਨੂੰ ਬਲੀ ਚੜ੍ਹਾਇਆ ਜਾਣਾ ਸੀ। ਰੁੱਤ ਗਰਮੀਆਂ ਦੀ ਸੀ। ਕੜਾਕੇ ਦੀ ਧੁੱਪ

Namdhari Elibrary NamdhariElibrary@gmail.com

ਪੈ ਰਹੀ ਸੀ। ਇਕ ਧੁੱਪ ਕਰਕੇ ਤੇ ਦੂਜੇ ਡੰਡੇ ਖਾ-ਖਾ ਕੇ ਪਸ਼ੂ ਸਹਿਮੇ ਤੇ ਤ੍ਰਹਿਕੇ ਹੋਏ ਤੁਰੇ ਜਾ ਰਹੇ ਸਨ। ਪਸ਼ੂਆਂ ਦੇ ਇਕ ਛੋਟੇ ਜਾਏ ਦੇ ਪੈਰ ਉੱਤੇ ਸੱਟ ਲੱਗੀ ਹੋਈ ਸੀ। ਜ਼ਖ਼ਮ ਵਿੱਚੋਂ ਖ਼ੂਨ ਨਿਕਲ ਰਿਹਾ ਸੀ ਤੇ ਉਹ ਲੰਗੜਾਉਣ ਕਰਕੇ ਬਹੁਤ ਔਖਾ ਹੋ ਕੇ ਤੁਰ ਰਿਹਾ ਸੀ।

ਭਗਵਾਨ ਬੁੱਧ ਨੇ ਪਸ਼ੂਆਂ ਦਾ ਦਰਦਨਾਕ ਨਜ਼ਾਰਾ ਵੇਖਿਆ ਤਾਂ ਉਨ੍ਹਾਂ ਦਾ ਕੋਮਲ ਹਿਰਦਾ ਪਿਘਲ ਗਿਆ। ਪੁੱਛਣ ਲੱਗੇ, "ਭਾਈ ਚਰਵਾਹਿਉ ! ਇਨ੍ਹਾਂ ਪਸ਼ੂਆਂ ਨੂੰ ਕਿੱਥੇ ਲੈ ਚੱਲੇ ਹੋ ?"

"ਮਹਾਰਾਜਾ ਬਿੰਬਸਾਰ ਦੀ ਯੱਗਸ਼ਾਲਾ ਵਿੱਚ ਇਨ੍ਹਾਂ ਦੀ ਬਲੀ ਚੜ੍ਹਾਈ ਜਾਣੀ ਹੈ," ਚਰਵਾਹਿਆਂ ਦਾ ਸੰਖੇਪ ਉੱਤਰ ਸੀ।

ਭਗਵਾਨ ਬੁੱਧ ਦੇ ਨੇਤਰ ਸੱਜਲ ਹੋ ਗਏ। ਉਹ ਆਪ ਵੀ ਉਨ੍ਹਾਂ ਦੇ ਨਾਲ-ਨਾਲ ਹੋ ਤੁਰੇ। ਉਹ ਆਪ ਵੀ ਯੱਗਸ਼ਾਲਾ ਵਿਚ ਅਪੜ ਗਏ। ਯੱਗ ਸ਼ੁਰੂ ਹੋਇਆ। ਇੱਕ ਪਸ਼ੂ ਦੇ ਗਲ ਉੱਤੇ ਤੇਜ਼ ਤਲਵਾਰ ਧਰ ਕੇ ਮੰਤਰ ਪੜ੍ਹਿਆ ਗਿਆ : "ਦੇਵਤਿਉ ! ਆਪ ਸਾਰੇ ਆ ਕੇ ਇਸ ਪਸ਼ੂ ਨੂੰ ਕਬੂਲ ਕਰੋ। ਇਹ ਰਾਜਾ ਬਿੰਬਸਾਰ ਦੇ ਕਲਿਆਣ ਲਈ ਬਲੀ ਚੜ੍ਹਾਇਆ ਜਾ ਰਿਹਾ ਹੈ !" ਇਹ ਸੁਣ ਕੇ ਭਗਵਾਨ ਬੁੱਧ ਕੁਰਲਾ ਉੱਠੇ ਤੇ ਕਹਿਣ ਲੱਗੇ, "ਹੇ ਰਾਜਨ ! ਆਪ ਇਸ ਪਸ਼ੂ ਦੀ ਕੁਰਬਾਨੀ ਨਾ ਦੇਵੋ।" ਪਸ਼ੂ ਨੂੰ ਬਲੀ ਦੇ ਖੰਭੇ ਨਾਲੋਂ ਖੋਲ੍ਹ ਦਿੱਤਾ ਗਿਆ। ਭਗਵਾਨ ਬੁੱਧ ਨੇ ਰਾਜੇ ਨੂੰ ਸੰਬੋਧਨ ਕਰ ਕੇ ਕਿਹਾ, "ਰਾਜਨ ! ਤੂੰ ਸੋਚ, ਕਿਸੇ ਦੇ ਪ੍ਰਾਣ ਲੈ ਤਾਂ ਹਰ ਕੋਈ ਸਕਦਾ ਹੈ, ਪਰ ਕੀ ਕੋਈ ਪ੍ਰਾਣ ਦੇ ਵੀ ਸਕਦਾ ਹੈ ? ਭਾਵੇਂ ਕੋਈ ਕਿੱਡਾ ਵੀ ਨੀਚ, ਨਿਕੰਮਾ ਤੇ ਛੋਟਾ ਹੋਵੇ, ਪ੍ਰਾਣ ਉਸ ਨੂੰ ਵੀ ਪਿਆਰੇ ਹੁੰਦੇ ਹਨ। ਕੋਈ ਵੀ ਆਪਣੇ ਪ੍ਰਾਣ ਦੇਣ ਲਈ ਤਿਆਰ ਨਹੀਂ ਹੁੰਦਾ। ਜੇ ਆਪਣੇ ਮਨ ਵਿੱਚ ਦਇਆ ਦਾ ਭਾਵ ਹੋਵੇ, ਤਾਂ ਇਹ ਜੀਵਨ ਅਮੁੱਲ ਹੈ। ਲੋਕੀਂ ਆਪ ਨਿਰਦਈ ਹੋ ਕੇ ਦੇਵਤਿਆਂ ਪਾਸੋਂ ਦਇਆ ਲੋੜਦੇ ਹਨ ! ਦੇਵਤਿਆਂ ਲਈ ਮਨੁੱਖ ਤੇ ਪਸ਼ੂ ਬਰਾਬਰ ਹਨ। ਜਿਸ ਨੂੰ ਇਹ ਗਿਆਨ ਹੋ ਜਾਵੇ ਕਿ ਸਾਰੇ ਜੀਵ ਇੱਕੋ ਜੇਹੇ ਹਨ, ਉਹੀ ਸ੍ਰੇਸ਼ਟ ਮਨੁੱਖ ਹੈ।"

ਭਗਵਾਨ ਬੁੱਧ ਨੇ ਫ਼ਰਮਾਇਆ ਹੈ :

"ਵੇਖੋ, ਜੋ ਪਸ਼ੂ ਇਤਬਾਰ ਉੱਤੇ ਰਹਿ ਕੇ, ਘਾ ਪੱਠਾ ਖਾ ਕੇ, ਅੰਮ੍ਰਿਤ ਵਰਗਾ ਅਮੋਲਕ ਦੁੱਧ ਦਿੰਦੇ ਹਨ, ਲੋਕੀਂ ਉਨ੍ਹਾਂ ਦੇ ਗਲਿਆਂ ਉੱਤੇ ਛੁਰੀਆਂ

ਚਲਾਉਣ ਤੋਂ ਨਹੀਂ ਸੰਗਦੇ। ਪਸ਼ੂਆਂ ਦਾ ਮਾਰਨਾ ਘੋਰ ਪਾਪ ਹੈ।...... ਜੇ ਦੇਵਤੇ ਭਲੇ ਹਨ, ਤਾਂ ਇਸ ਤਰ੍ਹਾਂ ਕਦੇ ਖ਼ੁਸ਼ ਨਹੀਂ ਹੋਣ ਲੱਗੇ। ਜੇਕਰ ਖ਼ੂਨਖਾਰੀ ਨਾਲ ਉਹ ਖ਼ੁਸ਼ ਹੁੰਦੇ ਹਨ, ਤਾਂ ਉਨ੍ਹਾ ਨੂੰ ਖ਼ੁਸ਼ ਕਰਨ ਦੀ ਕੋਈ ਲੋੜ ਨਹੀਂ। ਜਿਹੜਾ ਮਨੁੱਖ ਅਤਿਆਚਾਰੀ ਹੈ, ਜੀਵਾਂ ਦਾ ਘਾਤ ਕਰਦਾ ਹੈ, ਉਸ ਦਾ ਫਲ ਭੋਗਣ ਲਈ ਵੀ ਉਸ ਨੂੰ ਹਮੇਸ਼ਾ ਤਿਆਰ ਰਹਿਣਾ ਚਾਹੀਦਾ ਹੈ।''

ਭਗਵਾਨ ਬੁੱਧ ਦੇ ਇਸ ਪਿਆਰੇ ਤੇ ਦਇਆ ਭਰੇ ਉਪਦੇਸ਼ ਸਦਕਾ ਰਾਜਾ ਪਸ਼ੂਆਂ ਨੂੰ ਬਲੀ ਚੜ੍ਹਾਉਣ ਤੋਂ ਬਾਜ ਆ ਗਿਆ। ਭਗਵਾਨ ਦੇ ਆਦੇਸ਼ ਦਾ ਸਾਰੀ ਪਰਜਾ ਵਿੱਚ ਐਲਾਨ ਕਰ ਦਿੱਤਾ ਗਿਆ। ਹੁਕਮ ਇਹ ਸੀ :

'ਮਨ ਵਿੱਚ ਪਸ਼ੂਆਂ ਲਈ ਦਇਆ ਦੀ ਭਾਵਨਾ ਵਸਾਉ...ਜਿਹੜਾ ਪਸ਼ੂਆਂ-ਪੰਛੀਆਂ ਦੀ ਹੱਤਿਆ ਕਰਦਾ ਹੈ, ਉਹ ਨਿਰਦਈ ਹੈ, ਚੰਡਾਲ ਹੈ।'

## ਲੰਕਾਵਤਾਰ ਸੂਤਰ

ਬੁੱਧ ਧਰਮ ਦੇ ਮਹਾਯਾਨ ਫ਼ਿਰਕੇ ਦਾ ਇਕ ਪ੍ਰਸਿੱਧ ਗ੍ਰੰਥ 'ਲੰਕਾਵਤਾਰ ਸੂਤਰ' ਹੈ। ਇਸ ਦੇ ਅੱਠਵੇਂ ਅਧਿਆਇ ਵਿੱਚ ਮਾਸ ਖਾਣ ਦੀ ਨਿਖੇਧੀ ਕੀਤੀ ਗਈ ਹੈ। ਇਸ ਗ੍ਰੰਥ ਦਾ ਲੇਖਕ ਕਹਿੰਦਾ ਹੈ :

ਇਹ ਜੀਵਨ-ਮਰਨ ਦਾ ਸਿਲਸਿਲਾ ਆਵਾਗਵਨ ਦਾ ਲੰਮਾ ਗੇੜ ਹੈ। ਅਸੀਂ ਇਸ ਚੱਕਰ ਵਿੱਚ ਪਏ ਹੋਏ ਹਾਂ। ਕੀ ਪਤਾ ਹੈ ਕਿ ਇਹ ਮੁਰਗ਼ੇ-ਮੁਰਗ਼ੀਆਂ, ਪਸ਼ੂ-ਪੰਛੀ, ਗਊਆਂ-ਬੱਕਰੇ ਸਾਡੇ ਆਪਣੇ ਹੀ ਪਿਛਲੇ ਸਾਕ ਸੰਬੰਧੀਆਂ, ਮਾਂ-ਪਿਉ, ਭੈਣ-ਭਰਾ, ਪੁੱਤਰਾਂ-ਧੀਆਂ ਦੀਆਂ ਰੂਹਾਂ ਹੋਣ ? ਇਨ੍ਹਾਂ ਨੂੰ ਮਾਰ ਕੇ ਖਾਣ ਦਾ ਮਤਲਬ ਇਹ ਹੋਵੇਗਾ ਕਿ ਅਸੀਂ ਆਪਣੇ ਸਾਕ-ਸੰਬੰਧੀਆਂ ਨੂੰ ਮਾਰ-ਮਾਰ ਕੇ ਖਾ ਰਹੇ ਹਾਂ। ਜੇ ਸਾਡੇ ਵਿੱਚ ਇਨ੍ਹਾਂ ਜੀਵਾਂ ਪ੍ਰਤੀ ਸਾਕਾਦਾਰੀ ਦਾ ਭਾਵ ਜਾਗ ਪਵੇ, ਤਾਂ ਅਸੀਂ ਹਮੇਸ਼ਾ ਇਨ੍ਹਾਂ ਨਾਲ ਹਮਦਰਦੀ ਤੇ ਪਿਆਰ ਦੇ ਭਾਵ ਨਾਲ ਪੇਸ਼ ਆਈਏ ਅਤੇ ਭੁੱਲ ਕੇ ਵੀ ਇਨ੍ਹਾਂ ਦਾ ਮਾਸ ਖਾਣ ਦਾ ਖ਼ਿਆਲ ਦਿਲ ਵਿੱਚ ਨਾ ਲਿਆਈਏ।

ਮਾਸ ਖਾਣ ਤੋਂ ਹੰਕਾਰ ਅਤੇ ਹੰਕਾਰ ਤੋਂ ਮਾੜੇ ਫ਼ੁਰਨੇ ਜਨਮ ਲੈਂਦੇ ਹਨ। ਮਾਸ ਵਿੱਚ ਰੱਤ, ਵੀਰਜ, ਪੇਸ਼ਾਬ ਤੇ ਹੋਰ ਕਿੰਨੀਆਂ ਮੈਲੀਆਂ ਚੀਜ਼ਾਂ ਦੇ ਅੰਸ਼ ਮੌਜੂਦ ਹੁੰਦੇ ਹਨ। ਪਵਿੱਤਰਤਾ ਦੇ ਨਜ਼ਰੀਏ ਤੋਂ ਵੀ ਇਹ ਖਾਣਾ ਉੱਕਾ ਅਯੋਗ ਹੋਵੇਗਾ। ਜਿਨ੍ਹਾਂ ਜੀਵਾਂ ਨੂੰ ਅਸੀਂ ਮਾਰ ਕੇ ਖਾਂਦੇ ਹਾਂ, ਉਨ੍ਹਾਂ

Namdhari Elibrary NamdhariElibrary@gmail.com

ਨੂੰ ਸਾਡੇ ਜਿਸਮ ਵਿੱਚੋਂ ਇੱਕ ਖ਼ਾਸ ਕਿਸਮ ਦੀ ਦੁਰਗੰਧ ਆ ਜਾਂਦੀ ਹੈ। ਉਹ ਡਰ ਕੇ ਸਾਥੋਂ ਦੂਰ ਭੱਜਦੇ ਹਨ। ਜੇ ਅਸੀਂ ਸਮੁੱਚੇ ਪ੍ਰਾਣੀ ਜਗਤ ਨੂੰ ਆਪਣੇ ਪਿਆਰ ਦਾ ਪਾਤਰ ਬਨਾਉਣਾ ਲੋੜਦੇ ਹਾਂ, ਤਾਂ ਸਾਨੂੰ ਜੀਵਾਂ ਨੂੰ ਮਾਰ ਕੇ ਖਾਣ ਤੋਂ ਗੁਰੇਜ਼ ਕਰਨਾ ਪਵੇਗਾ। ਜੇ ਇਉਂ ਨਾ ਕਰਾਂਗੇ, ਤਾਂ ਇਹ ਮਾਸੂਮ ਜੀਵ-ਜੰਤੂ ਸਾਨੂੰ ਮੌਤ ਦੇ ਵਣਜਾਰੇ ਸਮਝ ਕੇ ਸਦਾ ਨਫ਼ਰਤ ਕਰਦੇ ਰਹਿਣਗੇ। ਉਨ੍ਹਾਂ ਲਈ ਅਸੀਂ ਰਾਕਸ਼ ਹੀ ਬਣੇ ਰਹਾਂਗੇ।

ਅਕਲਮੰਦਾਂ ਲਈ ਉਹੀ ਭੋਜਨ ਮੁਨਾਸਬ ਹੈ, ਜਿਹੜਾ ਰਿਸ਼ੀ ਖਾਂਦੇ ਹਨ। ਅਜਿਹੇ ਭੋਜਨ ਵਿੱਚ ਮਾਸ ਤੇ ਖ਼ੂਨ ਦਾ ਅੰਸ਼ ਨਹੀਂ ਹੁੰਦਾ।

ਮੁਰਦੇ ਦੇ ਸੜਨ ਨਾਲ ਬਹੁਤ ਮਾੜੀ ਬਦਬੋ ਫੈਲਦੀ ਹੈ। ਮਰੇ ਹੋਏ ਜੀਵ ਦਾ ਮਾਸ ਭੁੰਨਿਆਂ ਵੀ ਆਜਿਹੀ ਹੀ ਬਦਬੋ ਨਿਕਲਦੀ ਹੈ।

ਮਾਸ ਖਾਣ ਵਾਲਾ ਸੁਖ ਦੀ ਨੀਂਦਰ ਨਹੀਂ ਸੌਂ ਸਕਦਾ। ਉਸ ਨੂੰ ਡਰਾਉਣੇ ਸੁਫ਼ਨੇ ਆਉਂਦੇ ਹਨ। ਉਹ ਆਪਣੇ ਆਪ ਨੂੰ ਇਕੱਲਾ ਮਹਿਸੂਸ ਕਰਦਾ ਹੈ। ਉਸ ਦੀ ਰੂਹ ਸ਼ੈਤਾਨ ਦੇ ਵਸ ਪੈਂਦੀ ਹੈ।

ਮਾਸ ਖਾਣ ਵਾਲੇ ਦੇ ਸਰੀਰ ਵਿੱਚ ਅਜਿਹੇ ਕਿਰਮ ਪੈਦਾ ਹੋ ਜਾਂਦੇ ਹਨ ਜਿਹੜੇ ਕੋਹੜ ਦਾ ਕਾਰਨ ਬਣ ਸਕਦੇ ਹਨ। ਮੈਂ ਆਪਣੇ ਪੈਰੋਕਾਰਾਂ ਨੂੰ ਖ਼ੂਨ ਤੇ ਮਾਸ ਖਾਣ ਦੀ ਇਜਾਜ਼ਤ ਕਿਵੇਂ ਦੇ ਸਕਦਾ ਹਾਂ ਕਿਉਂਜੋ ਇਹ ਤਾਂ ਆਪਣਾ ਬੱਚਾ ਖਾਣ ਦੇ ਬਰਾਬਰ ਹੈ!

ਇੰਦਰ ਸਾਰੇ ਦੇਵਤਿਆਂ ਵਿੱਚੋਂ ਸ਼੍ਰੋਮਣੀ ਹੈ। ਉਸ ਨੂੰ ਵੀ ਪੂਰਵ-ਜਨਮ ਵਿੱਚ ਮਾਸ ਖਾਣ ਦੀ ਆਦਤ ਹੋਣ ਕਰਕੇ ਬਾਜ਼ ਬਣਨਾ ਪਿਆ। ਜਦੋਂ ਵਿਸ਼ਵਕਰਮਾ ਨੇ ਕਬੂਤਰ ਦਾ ਰੂਪ ਧਾਰ ਲਿਆ ਤਾਂ ਇੰਦਰ ਨੇ ਬਾਜ਼ ਦੀ ਸ਼ਕਲ ਵਿੱਚ ਉਸ ਦਾ ਪਿੱਛਾ ਕੀਤਾ......ਇੰਦਰ ਨੂੰ ਦੇਵਤਾ ਹੋਣ ਦੇ ਬਾਵ-ਜੂਦ ਇਹ ਤਕਲੀਫ ਝਲਣੀ ਪਈ।

ਮਾਸ ਖਾਣ ਵਾਲੇ ਲੋਕਾਂ ਨੂੰ ਕਈ ਵਾਰ ਚੋਖਾ ਮਾਸ ਖਾਣ ਵਾਲੇ ਜਾਨਵਰਾਂ ਸ਼ੇਰ, ਚੀਤਾ, ਬਘਿਆੜ, ਉੱਲੂ ਤੇ ਲਗੜ-ਬਗੜ ਦੇ ਪੇਟ ਵਿੱਚ ਪੈਣਾ ਅਤੇ ਉਨ੍ਹਾਂ ਜਾਨਵਾਂ ਦਾ ਰੂਪ ਧਾਰਨਾ ਪੈਂਦਾ ਹੈ। ਅਜਿਹੇ ਲੋਕ ਰਾਕਸ਼ ਬਣਦੇ ਹਨ। ......ਨਿਰਵਾਣ ਮਿਲਣਾ ਤਾਂ ਕਿਤੇ ਰਿਹਾ, ਅਜਿਹੇ ਲੋਕ ਦੁਬਾਰਾ ਮਨੁੱਖਾਂ ਦੇਹਿ ਵਿੱਚ ਵੀ ਨਹੀਂ ਆ ਸਕਦੇ।

ਸਾਧਾਰਨ ਲੋਕ ਮਾਸ ਖਾਣ ਦੇ ਇਨ੍ਹਾਂ ਔਗਣਾਂ ਤੋਂ ਜਾਣੂ ਹੀ ਨਹੀਂ ਹਨ

Namdhari Elibrary NamdhariElibrary@gmail.com

ਪਰ ਬੋਧੀ-ਸਤਵ ਨੂੰ ਤਾਂ ਇਸ ਤੋਂ ਪ੍ਰਹੇਜ਼ ਕਰਨਾ ਚਹੀਦਾ ਹੈ ਕਿਉਂਜੋ ਰਹਿਮ ਕਰਨਾ ਉਸ ਦਾ ਪਹਿਲਾ ਅਸੂਲ ਹੈ।

ਬਹੁਤ ਵਾਰੀ ਜਾਨਵਰਾਂ ਨੂੰ ਸਿਰਫ਼ ਆਪਣੀ ਹਉਮੈ ਪੂਰੀ ਕਰਨ ਜਾਂ ਮਾਣ ਵਧਾਉਣ ਲਈ ਕੋਹਿਆ ਜਾਂਦਾ ਹੈ। ਇਸ ਦਾ ਹੋਰ ਮਨੋਰਥ ਹੀ ਕੁਝ ਨਹੀਂ ਹੁੰਦਾ।

ਇਹ ਸਮਝਣਾ ਬਿਲਕੁਲ ਗ਼ਲਤ ਹੈ ਕਿ ਜੇਕਰ ਬੋਧੀ-ਸਤਵ ਜਾਨਵਰ ਨੂੰ ਆਪ ਨਾ ਮਾਰੇ, ਆਪ ਨਾ ਖ਼ਰੀਦੇ ਅਤੇ ਮਾਸ ਉਚੇਚਾ ਉਸ ਲਈ ਤਿਆਰ ਨਾ ਕੀਤਾ ਜਾਵੇ ਤਾਂ ਉਸ ਲਈ ਮਾਸ ਖਾ ਲੈਣਾ ਜਾਇਜ਼ ਹੈ। ਮੈਂ ਤੈਨੂੰ ਦੱਸ ਦੇਵਾਂ ਕਿ ਭਵਿੱਖ ਵਿੱਚ ਅਜਿਹੇ ਲੋਕ ਹੋਣਗੇ ਜਿਨ੍ਹਾਂ ਦਾ ਕੋਈ ਘਰ-ਘਾਟ ਨਹੀਂ ਹੋਵੇਗਾ। ਉਹ ਸਾਧੂਆਂ ਦਾ ਵੇਸ ਬਣਾ ਕੇ ਫਿਰਦੇ ਰਹਿਣਗੇ ਪਰ ਉਹ ਵਿਚਾਰਹੀਣ ਹੋਣਗੇ। ਉਹ ਲੋਕ ਨੈਤਿਕ ਬੰਧਨਾਂ ਵਿੱਚ ਰਹਿਣਾ ਪਸੰਦ ਨਹੀਂ ਕਰਨਗੇ। ਆਪਣਾ ਉੱਲੂ ਸਿੱਧਾ ਕਰਨ ਲਈ ਉਹ ਲੋਕ ਬੁੱਧ ਦੇ ਸਿੱਧਾਂਤ ਤੋੜ-ਮੋੜ ਕੇ ਪੇਸ਼ ਕਰਨਗੇ ਤਾਂ ਜੋ ਉਹ ਮਾਸ ਖਾਣ ਦੀ ਆਦਤ ਨੂੰ ਕਿਸੇ ਨ ਕਿਸੇ ਤਰ੍ਹਾਂ ਜਾਇਜ਼ ਸਾਬਤ ਕਰ ਸਕਣ।

ਲੰਕਾਵਤਾਰ ਤੋਂ ਇਲਾਵਾ, ਬੁੱਧ ਧਰਮ ਦੇ ਹਸਤੀਕਾਕਸ਼ਯ, ਮਹਾਮੇਘ, ਨਿਰਵਾਣ ਅੰਗਲੀ ਮਾਲਿਕ ਆਦਿ ਸੂਤਰਾਂ ਵਿੱਚ ਵੀ ਮਾਸ ਖਾਣ ਦੀ ਸਖ਼ਤ ਮਨਾਹੀ ਕੀਤੀ ਗਈ ਹੈ।

## ਸੂਫ਼ੀਮਤ

ਸਭ ਦੇ ਸਭ ਸੂਫ਼ੀ ਸੰਤਾਂ ਨੇ ਨੇਕ-ਪਾਕ ਜੀਵਨ, ਦਇਆ, ਗ਼ਰੀਬੀ ਅਤੇ ਸਾਦਾ ਭੋਜਨ ਉੱਤੇ ਜ਼ੋਰ ਦਿੱਤਾ ਹੈ। ਉਹ ਮਾਸ ਤੋਂ ਪ੍ਰਹੇਜ਼ ਕਰਦੇ ਸਨ ਅਤੇ ਕਈ ਸੂਫ਼ੀ ਸੰਤਾਂ ਦੀ ਖ਼ੁਰਾਕ ਸਿਰਫ਼ ਸੁੱਕੀ ਰੋਟੀ ਹੁੰਦੀ ਸੀ। ਤਜ਼ਕਰਾਤ ਅਲ ਔਲੀਆ ਵਿੱਚ ਆਉਂਦਾ ਹੈ ਕਿ ਪ੍ਰਸਿੱਧ ਸੂਫ਼ੀ ਸੰਤ ਰਾਬਿਆ ਬਸਰੀ ਵੈਸ਼ਨੋ ਸੀ। ਜਦ ਕਦੇ ਉਹ ਜੰਗਲ ਦੀ ਏਕਾਂਤ ਵਿੱਚ ਜਾ ਕੇ ਖ਼ੁਦਾ ਦੀ ਇਬਾਦਤ ਲਈ ਬੈਠਦੀ ਤਾਂ ਜੰਗਲੀ ਜਾਨਵਰ ਖ਼ੁਸ਼-ਖ਼ੁਸ਼ ਉਸਦੇ ਨੇੜੇ ਫਿਰਦੇ ਰਹਿੰਦੇ। ਇੱਕ ਵਾਰ ਜਿਸ ਥਾਂ ਉਹ ਇਬਾਦਤ ਕਰ ਰਹੀ ਸੀ ਉੱਥੋਂ ਖ੍ਵਾਜਾ ਹਸਨ ਬਸਰੀ ਗੁਜ਼ਰੇ। ਉਨ੍ਹਾਂ ਨੂੰ ਦੇਖ ਕੇ ਪਸ਼ੂ-ਪੰਛੀ ਦੌੜ ਗਏ। ਉਨ੍ਹਾਂ ਨੇ ਰਾਬਿਆ ਬਸਰੀ ਨੂੰ ਪੁੱਛਿਆ ਕਿ ਕੀ ਕਾਰਨ ਹੈ ਕਿ ਤੇਰੇ ਗਿਰਦ ਤਾਂ ਜਾਨਵਰ ਬੇ-ਖਟਕੇ ਬੈਠੇ

ਰਹੇ ਪਰ ਮੈਨੂੰ ਦੇਖ ਕੇ ਭੱਜ ਗਏ ? ਰਾਬਿਆ ਨੇ ਜੁਆਬ ਦਿੱਤਾ ਕਿ ਤੁਸੀਂ ਇਨ੍ਹਾਂ ਦਾ ਮਾਸ ਖਾਂਦੇ ਹੋ, ਇਸ ਲਈ ਤੁਹਾਨੂੰ ਦੇਖ ਕੇ ਦੌੜ ਗਏ। ਮੇਰਾ ਇਨ੍ਹਾਂ ਨਾਲ ਕੋਈ ਵੈਰ ਨਹੀਂ, ਕਿਉਂਕਿ ਮੈਂ ਰੱਬ ਦੇ ਹਰ ਜੀਵ ਨੂੰ ਪਿਆਰ ਅਤੇ ਸਤਿਕਾਰ ਦੀ ਨਜ਼ਰ ਨਾਲ ਦੇਖਦੀ ਹਾਂ, ਇਸ ਲਈ ਇਹ ਨਿਸਚਿੰਤ ਮੇਰੇ ਦੁਆਲੇ ਬੈਠੇ ਰਹਿੰਦੇ ਹਨ।

ਬਹੁਤ ਸਾਰੇ ਹੋਰ ਸੂਫ਼ੀ ਦਰਵੇਸ਼ਾਂ ਨੇ ਵੀ ਮਾਸ ਖਾਣ ਤੋਂ ਪਰਹੇਜ਼ ਕਰਨ ਉੱਤੇ ਜ਼ੋਰ ਦਿੱਤਾ ਹੈ। ਅਲ ਗ਼ੱਜ਼ਾਲੀ, ਈਰਾਨ ਵਿੱਚ ਯਾਰ੍ਹਵੀਂ-ਬਾਰ੍ਹਵੀਂ ਸਦੀ ਦੇ ਪ੍ਰਸਿੱਧ ਸੂਫ਼ੀ ਫ਼ਿਲਾਸਫ਼ਰ ਹੋਏ ਹਨ। ਆਪ ਨੇ ਉਸ ਮੁਸਲਮਾਨ ਲਈ, ਜੋ ਆਤਮਕ-ਗਿਆਨ ਦਾ ਇੱਛਕ ਹੈ, ਸਾਤਵਿਕ ਭੋਜਨ ਦੀ ਵਰਤੋਂ ਕਰਨ ਦਾ ਉਪਦੇਸ਼ ਕਈ ਵਾਰੀ ਦੁਹਰਾਇਆ ਹੈ :

ਯਾਦ ਰੱਖੋ ਕਿ ਤੁਹਾਡਾ ਆਖ਼ਰੀ ਵਸੇਬਾ ਕਬਰ ਵਿੱਚ ਹੋਣਾ ਹੈ। ਜੇਕਰ ਤੁਹਾਨੂੰ ਇਹ ਚੀਜ਼ ਸਦਾ ਧਿਆਨ ਵਿੱਚ ਰਹੇ, ਤਾਂ ਤੁਸੀਂ ਕਾਮ ਤੋਂ ਹਮੇਸ਼ਾ ਹੀ ਦੂਰ ਰਹੋਗੇ।

ਰੋਟੀ ਦਾ ਟੁਕੜਾ ਸਿਰਫ਼ ਜਿਊਣ ਜੋਗਾ ਖਾਣਾ ਚਾਹੀਦਾ ਹੈ। ਇਸ ਤੋਂ ਛੁਟ, ਤੁਸੀਂ ਜੋ ਕੁਝ ਵੀ ਖਾਂਦੇ ਹੋ, ਉਹ ਸਿਰਫ਼ ਤੁਹਾਡੀ ਵਾਸ਼ਨਾ ਨੂੰ ਪੂਰਾ ਕਰਨ ਲਈ ਹੁੰਦਾ ਹੈ। ਇਹ ਪਕਵਾਨ ਤੁਹਾਡੇ ਬੇਮੁਖ ਹੋਣ ਦੀ ਨਿਸ਼ਾਨੀ ਹੈ।

ਸਿਰਫ਼ ਇਕ ਦਾਲ ਜਾਂ ਸਬਜ਼ੀ ਖਾ ਕੇ ਹੀ ਗੁਜ਼ਾਰਾ ਕਰ ਲਵੋ। ਵੰਨ-ਸਵੰਨੇ ਪਕਵਾਨਾਂ ਵਿੱਚ ਆਪਣਾ ਮਨ ਖੋਭਣ ਦੀ ਲੋੜ ਨਹੀ।

ਕਈ ਲੋਕ ਵੰਨ-ਸਵੰਨੇ ਭੋਜਨ ਖਾਣ ਵੇਲੇ ਕਹਿੰਦੇ ਹਨ ਕਿ ਇਹ ਸਭ ਕੁਝ ਰੱਬ ਨੇ ਆਪ ਬਖ਼ਸ਼ਿਆ ਹੈ, ਅਸੀਂ ਉਸ ਦੇ ਮਹਿਮਾਨ ਹਾਂ; ਅਸੀਂ ਉਸ ਦੀ ਦਾਤ ਤੋਂ ਇਨਕਾਰੀ ਕਿਉਂ ਹੋਈਏ ? ਅਜਿਹੇ ਲੋਕ ਆਪਣੀ ਆਤਮ-ਹੱਤਿਆ ਆਪਣੇ ਹੱਥੀਂ ਕਰ ਰਹੇ ਹੁੰਦੇ ਹਨ। ਉਹ ਜਾਣਦੇ ਹੀ ਨਹੀਂ ਕਿ ਅਸਲ ਵਿੱਚ ਉਹ ਰੱਬ ਦੀ ਥਾਂ ਸ਼ੈਤਾਨ ਤੋਂ ਪ੍ਰੇਰਣਾ ਲੈ ਰਹੇ ਹਨ।

ਸੰਜਮ ਵਿੱਚ ਰਹਿਣਾ ਚਾਹੀਦਾ ਹੈ। ਮਨੁੱਖ ਕਿਸੇ ਵੇਲੇ ਬੇਸਵਾਦਾ ਭੋਜਨ ਖਾਣਾ ਸ਼ੁਰੂ ਕਰ ਦੇਵੇ ਅਤੇ ਕਿਸੇ ਵੇਲੇ ਸੁੱਕੀ ਰੋਟੀ ਤੇ ਦਾਲ ਜਾਂ ਇੱਕ ਸਬਜ਼ੀ। ਇਹ ਪਰਮਾਰਥ ਵਾਸਤੇ ਜ਼ਰੂਰੀ ਗੱਲਾਂ ਹਨ। ਬਹੁਤਾ ਤੇ ਸਵਾਦਲਾ ਖਾਣਾ ਪਰਮਾਰਥ ਨਹੀਂ ਬਣਨ ਦੇਂਦਾ।

Namdhari Elibrary NamdhariElibrary@gmail.com

# ਈਸਾਈ ਧਰਮ

ਹਜ਼ਰਤ ਈਸਾ ਨੂੰ ਸ਼ੁਰੂ ਵਿੱਚ ਆਤਮਕ ਗਿਆਨ ਜਾਨ ਦੀ ਬੈਪਟਿਸਟ ਤੋਂ ਪ੍ਰਾਪਤ ਹੋਇਆ। ਇਹ ਐਸੀਨ (Essene) ਬਰਾਦਰੀ ਵਿੱਚੋਂ ਸਨ, ਜੋ ਮਾਸ ਖਾਣ ਦੇ ਸਖ਼ਤ ਵਿਰੋਧੀ ਸਨ। ਜਾਨ ਦੀ ਬੈਪਟਿਸਟ ਵੀ ਮਾਸ ਖਾਣ ਦੇ ਕੱਟੜ ਵਿਰੋਧੀ ਸਨ। ਈਸਾ ਮਸੀਹ ਬਾਰੇ ਕਈ ਸੱਜਣ ਕਹਿੰਦੇ ਹਨ ਕਿ ਸ਼ਾਇਦ ਉਨ੍ਹਾਂ ਨੇ ਮਾਸ ਤੋਂ ਪ੍ਰਹੇਜ਼ ਨਾ ਕੀਤਾ ਹੋਵੇ। ਪਰ ਉਨ੍ਹਾਂ ਦੀ ਤਾਲੀਮ ਦੇ ਦੋ ਪ੍ਰਮੁੱਖ ਅਸੂਲ 'Thou shall not kill' (ਤੈਨੂੰ ਕਤਲ ਕਰਨ, ਮਾਰਨ ਦੀ ਮਨਾਹੀ ਹੈ) ਅਤੇ 'Love thy neighbour' (ਆਪਣੇ ਪੜੋਸੀ ਨੂੰ ਪਿਆਰ ਕਰੋ) ਨੂੰ ਚੰਗੀ ਤਰ੍ਹਾਂ ਸਮਝਿਆ ਜਾਵੇ, ਵਿਚਾਰਿਆ ਜਾਵੇ, ਤਾਂ ਕਿਸ ਦੀ ਸਮਝ ਵਿੱਚ ਆਵੇਗਾ ਕਿ ਉਨ੍ਹਾਂ ਨੇ ਮਾਸ ਖਾਧਾ ਹੋਵੇਗਾ ਜਾਂ ਇਸ ਦੀ ਇਜਾਜ਼ਤ ਦਿੱਤੀ ਹੋਵੇਗੀ। ਇਸ ਤੋਂ ਇਲਾਵਾ ਡੈੱਡ ਸੀ ਸਕਰੋਲ (Dead Sea Scroll) ਦੀ ਨਵੀਂ ਖੋਜ ਅਤੇ ਅਰਮੀਨੀ ਭਾਸ਼ਾ ਤੇ ਸਲਾਵ ਭਾਸ਼ਾ ਤੋਂ ਯਸੂਹ ਮਸੀਹ ਦੀ ਅਸਲੀ ਸਿੱਖਿਆ, ਜੋ ਉਨ੍ਹਾਂ ਨੇ ਉਸ ਵਕਤ ਦਿੱਤੀ, ਦਾ ਜੋ ਅਨੁਵਾਦ ਹੋਇਆ ਹੈ, ਉਸ ਤੋਂ ਸਾਫ਼ ਪਤਾ ਲਗਦਾ ਹੈ ਕਿ ਹਜ਼ਰਤ ਈਸਾ ਮਾਸ ਖਾਣ ਦੇ ਕਿੰਨੇ ਜ਼ਬਰਦਸਤ ਵਿਰੋਧੀ ਸਨ। ਐਡਮੰਡ ਜ਼ਕੈ, ਨੇ 'ਗਾਸਪਲ ਆਫ਼ ਪੀਸ ਆਫ਼ ਜੀਸਸ ਕ੍ਰਾਈਸਟ' ਨਾਮੀ ਪੁਸਤਕ ਛਾਪੀ ਹੈ ਜਿਹੜੀ ਬਹੁਤ ਪ੍ਰਸਿੱਧ ਹੋਈ ਹੈ ਅਤੇ ਜਿਸਦੇ ਪੰਦਰਾਂ ਤੋਂ ਵੱਧ ਐਡੀਸ਼ਨ ਵਿਕ ਚੁੱਕੇ ਹਨ। ਉਹ ਹਜ਼ਰਤ ਈਸਾ ਦੇ ਬਚਨ ਇਸ ਤਰ੍ਹਾਂ ਲਿਖਦਾ ਹੈ : "ਜੋ ਦੂਸਰੇ ਨੂੰ ਮਾਰਦਾ ਹੈ, ਆਪਣੇ ਆਪ ਨੂੰ ਮਾਰਦਾ ਹੈ; ਮਾਰੇ ਹੋਏ ਜੀਵਾਂ ਦਾ ਮਾਸ ਖਾਣ ਵਾਲਾ ਮੌਤ ਨੂੰ ਮੂਹ ਮਾਰਦਾ ਹੈ, ਉਹਦੇ ਸਰੀਰ ਵਿੱਚ ਉਨ੍ਹਾਂ ਦੇ ਲਹੂ ਦਾ ਹਰ ਕਤਰਾ ਜ਼ਹਿਰ ਦਾ ਰੂਪ ਧਾਰਨ ਕਰ ਜਾਂਦਾ ਹੈ।"

"ਉਸਦੇ ਸਾਹਾਂ ਵਿੱਚ ਮਿਰਤਕ ਪਸ਼ੂਆਂ ਦੇ ਸਾਹਾਂ ਦੀ ਦੁਰਗੰਧ ਹੋਵੇਗੀ। ਉਸਦਾ ਖ਼ੂਨ ਉਨ੍ਹਾਂ ਦੇ ਖ਼ੂਨ ਵਾਂਗ ਉਬਲੇਗਾ ਅਤੇ ਉਨ੍ਹਾਂ ਦੀ ਮੌਤ ਉਸਦੀ ਆਪਣੀ ਮੌਤ ਬਣ ਜਾਵੇਗੀ।"

ਕਿਹਾ ਜਾਂਦਾ ਹੈ ਕਿ ਇਹ ਅੰਜੀਲ ਹਜ਼ਰਤ ਮਸੀਹ ਦੇ ਅਰਮੀਨੀ ਭਾਸ਼ਾ ਵਿੱਚ ਬੋਲੇ ਮੂਲ ਸ਼ਬਦਾਂ ਦਾ ਸਿੱਧਾ ਅਨੁਵਾਦ ਹੈ। ਇਹ ਪੁਰਾਤਨ ਮੁਕੰਮਲ ਹੱਥ-ਲਿਖਤ ਵੈਟੀਕਨ ਦੀ ਲਾਇਬ੍ਰੇਰੀ ਵਿੱਚ ਮੌਜੂਦ ਹੈ। ਉਸ ਵਿੱਚ ਲਿਖਿਆ ਹੈ :

Namdhari Elibrary NamdhariElibrary@gmail.com

"ਜਗਿਆਸੂਆਂ ਨੇ ਅਰਜ਼ ਕੀਤੀ, ਹੇ ਪੈਗੰਬਰ ! ਤੁਸੀਂ ਤਾਂ ਸਦੀਵੀ ਅਨੰਦ ਦਾ ਰਾਜ਼ ਜਾਣਦੇ ਹੋ। ਸਾਨੂੰ ਦੱਸੋ ਕਿ ਅਸੀਂ ਕਿਹੜੇ ਗੁਨਾਹਾਂ ਤੋਂ ਬਾਜ਼ ਰਹੀਏ, ਤਾਂ ਜੋ ਸਾਨੂੰ ਬੀਮਾਰੀ ਦਾ ਮੂੰਹ ਨਾ ਵੇਖਣਾ ਪਵੇ।"

ਹਜਰਤ ਯਸੂਹ ਨੇ ਜੁਆਬ ਦਿੱਤਾ, "ਸੱਚੀ ਗੱਲ ਤਾਂ ਇਹ ਹੈ ਕਿ ਜਿਹੜਾ ਹੱਤਿਆ ਕਰਦਾ ਹੈ, ਉਹ ਅਸਲ ਵਿੱਚ ਆਪਣੀ ਹੀ ਹੱਤਿਆ ਕਰ ਰਿਹਾ ਹੁੰਦਾ ਹੈ। ਜਿਹੜਾ ਕੋਹੇ ਹੋਏ ਜਾਨਵਰ ਦਾ ਮਾਸ ਖਾਂਦਾ ਹੈ, ਉਹ ਅਸਲ ਵਿੱਚ ਆਪਣਾ ਮੁਰਦਾਰ ਆਪ ਹੀ ਖਾ ਰਿਹਾ ਹੁੰਦਾ ਹੈ। ਜਾਨਵਰਾਂ ਦੀ ਮੌਤ ਉਸ ਦੀ ਆਪਣੀ ਮੌਤ ਹੈ, ਕਿਉਂਜੋ ਇਸ ਗੁਨਾਹ ਦਾ ਬਦਲਾ ਮੌਤ ਤੋਂ ਘੱਟ ਹੋ ਹੀ ਨਹੀਂ ਸਕਦਾ।"

"ਬੇਜ਼ਬਾਨ ਜਾਨਵਰਾਂ ਦੀ ਹੱਤਿਆ ਨਾ ਕਰੋ। ਉਨ੍ਹਾਂ ਦਾ ਮਾਸ ਨਾ ਖਾਓ। ਅਜਿਹਾ ਕਰਨ ਨਾਲ ਤੁਸੀਂ ਸ਼ੈਤਾਨ ਦੇ ਅਸਰ ਹੇਠ ਆ ਜਾਂਦੇ ਹੋ। ਇਹ ਰਸਤਾ ਤਕਲੀਫ਼ਾਂ ਭਰਿਆ ਹੈ। ਤੁਸੀਂ ਮੌਤ ਨੂੰ ਵਾਜਾਂ ਮਾਰ ਰਹੇ ਹੋ। ਰੱਬ ਦੀ ਰਜ਼ਾ ਵਿੱਚ ਚੱਲੋ । ਇਸ ਰਾਹ ਵਿੱਚ ਫਰਿਸ਼ਤੇ ਤੁਹਾਡੇ ਸਹਾਈ ਹੋਣਗੇ। ਸੱਚਾ ਰਸਤਾ ਅਖ਼ਤਿਆਰ ਕਰੋ। ਰੱਬ ਨੇ ਆਪ ਕਿਹਾ ਹੈ ਕਿ ਉਸ ਨੇ ਮਨੁੱਖ ਲਈ ਸੰਸਾਰ ਵਿੱਚ ਜਿੰਨੇ ਜੜ੍ਹ-ਬੂਟੇ ਪੈਦਾ ਕੀਤੇ ਹਨ, ਉਨ੍ਹਾਂ ਵਿੱਚੋਂ ਹਰ ਇੱਕ ਵਿੱਚ ਬੀਜ ਮੌਜੂਦ ਹੈ। ਹਰ ਫਲਦਾਰ ਦਰਖ਼ਤ ਵਿੱਚ ਵੀ ਬੀਜਾਂ ਦਾ ਭੰਡਾਰ ਹੈ। ਮਨੁੱਖ ਨੂੰ ਗੋਸ਼ਤ ਦੀ ਥਾਂ ਇਹ ਭੋਜਨ ਬਖ਼ਸ਼ਿਆ ਗਿਆ ਹੈ। ਮੈਂ ਤਾਂ ਪਰਿੰਦਿਆਂ, ਧਰਤੀ ਉੱਤੇ ਵਿਚਰਨ ਵਾਲੇ ਜਾਨਵਰਾਂ ਅਤੇ ਰੀਂਗਣ ਵਾਲੇ ਪ੍ਰਾਣੀਆਂ ਨੂੰ ਵੀ ਭੋਜਨ ਬਖ਼ਸ਼ਿਆ ਹੈ। ਜਿਥੇ ਕਿਤੇ ਕੋਈ ਜਿਊਂਦਾ ਪ੍ਰਾਣੀ ਮੌਜੂਦ ਹੈ, ਮੈਂ ਉੱਥੇ ਗੋਸ਼ਤ ਦੀ ਬਜਾਏ ਖਾਣ ਲਈ ਹਰੀ ਬਨਸਪਤੀ ਪੈਦਾ ਕੀਤੀ ਹੈ। ਮੈਂ ਜਾਨਵਰਾਂ ਨੂੰ ਜਿਹੜਾ ਦੁੱਧ ਬਖ਼ਸ਼ਿਆ ਹੈ, ਉਸ ਵਿੱਚ ਤਾਂ ਤੇਰਾ ਵੀ ਹਿੱਸਾ ਹੈ, ਪਰ ਉਨ੍ਹਾਂ ਦਾ ਮਾਸ ਤੇ ਖ਼ੂਨ ਪੀਣ ਦੀ ਤੈਨੂੰ ਇਜਾਜ਼ਤ ਨਹੀਂ।"

ਹਜ਼ਰਤ ਯਸੂਹ ਨੇ ਆਪਣੀ ਗੱਲ ਜਾਰੀ ਰੱਖੀ ਤੇ ਫ਼ਰਮਾਇਆ, "ਰੱਬ ਨੇ ਤਾਂ ਤੇਰੇ ਪੂਰਵਜਾਂ ਨੂੰ ਵੀ ਮਾਸ ਖਾਣ ਤੋਂ ਵਰਜਿਆ ਸੀ, ਪਰ ਉਹ ਸਖ਼ਤ-ਦਿਲ ਹੋ ਗਏ ਅਤੇ ਜਾਨਵਰਾਂ ਨੂੰ ਕੋਹਣ ਲੱਗ ਪਏ।"

"ਮੈਂ (ਹਜ਼ਰਤ ਮਸੀਹ) ਤੁਹਾਨੂੰ ਕਹਿੰਦਾ ਹਾਂ ਕਿ ਨਾ ਤਾਂ ਮਨੁੱਖਾਂ ਦਾ ਕਤਲ ਕਰੋ ਅਤੇ ਨਾ ਹੀ ਜਾਨਵਰਾਂ ਦਾ। ਆਪਣੀ ਖ਼ੁਰਾਕ ਵਿੱਚ ਵੀ

Namdhari Elibrary NamdhariElibrary@gmail.com

ਮੁਰਦਾਰ ਸ਼ਾਮਲ ਨਾ ਕਰੋ। ਜੇਕਰ ਤੁਸੀਂ ਜੀਵਨ-ਮਈ ਖ਼ੁਰਾਕ ਖਾਂਦੇ ਹੋ, ਤਾਂ ਤੁਸੀਂ ਆਪ ਜੀਵਨ-ਭਰਪੂਰ ਹੋ ਜਾਵੋਗੇ। ਜੇਕਰ ਮੁਰਦਾਰ ਖਾਉਗੇ, ਤਾਂ ਉਹ ਖ਼ੁਰਾਕ ਤੁਹਾਨੂੰ ਕੋਹ ਸੁਟੇਗੀ। ਜੀਵਨ ਤੋਂ ਜੀਵਨ ਪ੍ਰਾਪਤ ਹੁੰਦਾ ਹੈ ਅਤੇ ਮੁਰਦਾਰ ਤੋਂ ਮੌਤ।"

**And Jesus continues "God commanded our forefathers "Thou shalt not kill." But their heart was hardened and they killed. But I do say to you : kill neither men, nor beasts, nor yet the food which goes into your mouth. For if you eat living food, the same will quicken you, but if you kill your foods, the dead food will kill you also. For life comes only from life and from death comes always death......And everything which kills your bodies, kills your souls also."(Ed. Szekely : The Gospel of Peace of Jesus Christ pp. 48-49.)**

"ਤੁਹਾਡੀ ਖ਼ੁਰਾਕ ਵਿੱਚ ਮੁਰਦਾਰ ਦਾ ਅੰਸ਼ ਤੁਹਾਡੇ ਸਰੀਰ ਨੂੰ ਮਾਰ ਸੁਟਦਾ ਹੈ। ਜਿਹੜੀ ਚੀਜ਼ ਤੁਹਾਡੇ ਸਰੀਰ ਨੂੰ ਮਾਰਦੀ ਹੈ, ਉਹ ਅੰਤ ਵਿੱਚ ਤੁਹਾਡੀ ਰੂਹ ਨੂੰ ਵੀ ਮਾਰ ਸੁਟਦੀ ਹੈ। ਜਿਸ ਤਰ੍ਹਾਂ ਦੀ ਤੁਹਾਡੀ ਖ਼ੁਰਾਕ ਹੁੰਦੀ ਹੈ, ਤੁਹਾਡਾ ਸਰੀਰ ਵੀ ਉਸ ਢੰਗ ਦਾ ਹੋ ਜਾਂਦਾ ਹੈ। ਨਾਲ ਹੀ ਤੁਹਾਡੀ ਰੂਹ ਅਤੇ ਖ਼ਿਆਲ ਵੀ ਉਸੇ ਰੋ ਵਿੱਚ ਵਹਿ ਤੁਰਦੇ ਹਨ।"

ਕਈ ਹੋਰ ਸਬੂਤ ਮਿਲਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਯਸੂ ਮਸੀਹ ਦੇ ਬੜੇ ਨਿਕਟਵਰਤੀ ਸੇਂਟ ਮੈਥੀਓ ਮਾਸ ਖਾਣ ਨੂੰ ਧਾਰਮਿਕ ਗਿਰਾਵਟ ਦਾ ਸੂਚਕ ਸਮਝਦੇ ਸਨ ਤੇ ਉਹਨਾਂ ,ਦੀ ਖ਼ੁਰਾਕ, ਫਲ, ਸਬਜ਼ੀਆਂ ਆਦਿ ਸੀ। (ਵੇਖੋ ਜੇ. ਬਾਰਕਸ ਦੀ ਖੋਜ ਭਰਪੂਰ ਪੁਸਤਕ—ਦੀ ਵੈਜੀਟੇਬਲ ਪੈਸ਼ਨ, ਪੰਨਾ 64) ਇੱਸੇ ਤਰ੍ਹਾਂ ਕਈ ਨੇਕ ਤੇ ਧਾਰਮਿਕ ਈਸਾਈ ਸੰਪਰਦਾਵਾਂ ਨੇ ਜਿਨ੍ਹਾਂ ਨੇ ਸਦਾ ਧਰਮ, ਆਤਮਿਕ ਉੱਨਤੀ ਤੇ ਸੇਵਾ ਨੂੰ ਪ੍ਰਮੁੱਖ ਉਦੇਸ਼ ਰਖਿਆ, ਮਾਸ ਖਾਣ ਨੂੰ ਈਸਾਈ ਧਰਮ ਦੇ ਵਿਰੁੱਧ ਸਮਝ ਕੇ ਇਸ ਤੋਂ ਖ਼ਾਸ ਪਰਹੇਜ਼ ਰਖਿਆ। ਸੇਂਟ ਬੈਨੀਡਿਕਟ ਤੇ ਉਸ ਦਾ ਸੰਘ (Order) ਸ਼ਾਕਾਹਾਰੀ ਖ਼ੁਰਾਕ ਤੇ ਖ਼ਾਸ ਜ਼ੋਰ ਦਿੰਦਾ ਸੀ ਅਤੇ ਇਸ ਨੂੰ ਈਸਾਈ ਧਰਮ ਦੇ ਅਸੂਲਾਂ ਨਾਲ ਜੋੜਦਾ ਸੀ। ਇੱਸੇ ਤਰ੍ਹਾਂ ਮੈਥੋਡਿਸਟ (Methodist) , ਸੈਵੰਥ ਡੇ ਐਡਵੈਨਟਿਸਟ (Seventh Day Adventists) ਮਾਸ ਖਾਣ ਤੇ ਸ਼ਰਾਬ ਪੀਣ ਦੀ ਸਖ਼ਤ ਮਨਾਹੀ ਕਰਦੇ ਹਨ। ਟਾਲਸਟਾਇ ਤੇ ਦੁਖੋਬੋਰ (ਰੂਸ ਦੇ ਮੋਮਨ ਈਸਾਈ) ਵੀ ਮਾਸ ਖਾਣ ਨੂੰ ਈਸਾਈ ਧਰਮ ਦੇ ਵਿਰੁੱਧ ਹੀ ਗਿਣਦੇ ਸਨ।

Namdhari Elibrary NamdhariElibrary@gmail.com

# ਸ਼ਾਕਾਹਾਰੀ ਜਾਂ ਮਾਸਾਹਾਰੀ

## (ਮਸੀਹੀ ਵਿਸ਼ਵਾਸ ਅਨੁਸਾਰ)

—ਪਾਦਰੀ ਜੇਮਸ ਮੈਸੀ

ਕੀ ਮਨੁੱਖ ਸ਼ਾਕਾਹਾਰੀ ਹੈ ਜਾਂ ਮਾਸਾਹਾਰੀ ? ਇਸ ਪ੍ਰਸ਼ਨ ਦਾ ਸੰਬੰਧ ਕੇਵਲ ਮਨੁੱਖ ਦੇ ਵਿਅਕਤੀਗਤ ਜੀਵਨ ਨਾਲ ਹੀ ਨਹੀਂ ਹੈ, ਸਗੋਂ ਉਸ ਦੇ ਪੂਰੇ ਸਮਾਜ ਜਾਂ ਧਰਮ ਨਾਲ ਵੀ ਹੈ। ਇਸੇ ਲਈ ਇਸ ਪ੍ਰਸ਼ਨ ਦਾ ਉੱਤਰ ਹਰ ਮਨੁੱਖ ਦੇ ਲਈ, ਹਰ ਕਾਲ ਵਿੱਚ ਦੇਣਾ ਜ਼ਰੂਰੀ ਰਿਹਾ ਹੈ ਅਤੇ ਇਸ ਦੇ ਕਈ ਉੱਤਰ ਦਿੱਤੇ ਵੀ ਜਾ ਚੁੱਕੇ ਹਨ। ਇਨ੍ਹਾਂ ਸਭ ਉੱਤਰਾਂ ਦੀ ਪਿੱਠਭੂਮੀ ਵਿੱਚ ਹਮੇਸ਼ਾ ਮਨੁੱਖ ਦੇ ਧਾਰਮਿਕ ਅਤੇ ਸਮਾਜਿਕ ਵਿਸ਼ਵਾਸਾਂ ਦਾ ਅਸਰ ਦੇਖਿਆ ਜਾ ਸਕਦਾ ਹੈ। ਕਈ ਤਾਂ ਇਹ ਮੰਨਦੇ ਹੋਏ ਕਿ ਹਿੰਸਾ ਮਹਾਂ ਪਾਪ ਹੈ, ਕਹਿੰਦੇ ਹਨ : ਕਿਸੇ ਵੀ ਪ੍ਰਾਣੀ ਦੇ ਪ੍ਰਾਣ ਨੂੰ ਦੁੱਖ ਦੇਣਾ ਹਿੰਸਾ ਹੈ, ਸੋ ਮਾਸਾਹਾਰੀ ਹੋਣਾ ਹਿੰਸਾਤਮਕ ਹੋਣ ਦੇ ਬਰਾਬਰ ਹੈ। ਪਰ ਪ੍ਰਾਣ ਜਾਂ ਜੀਵਨ ਤਾਂ ਸਬਜ਼ੀਆਂ, ਭਾਜੀਆਂ ਵਿੱਚ ਵੀ ਹੈ। ਇਸ ਪੱਖੋਂ ਸ਼ਾਕਾਹਾਰੀ ਹੋਣ ਨੂੰ ਵੀ ਅਸੀਂ ਹਿੰਸਾਤਮਕ ਹੋਣਾ ਹੀ ਕਹਿ ਸਕਦੇ ਹਾਂ। ਪਰ ਦੂਜੇ ਪਾਸੇ ਉਹ ਲੋਕ ਵੀ ਹਨ, ਜੋ ਮੰਨਦੇ ਹਨ ਕਿ ਸ੍ਰਿਸ਼ਟੀ ਦੀ ਹਰ ਵਸਤੂ ਅਰਥਾਤ ਜੀਵ-ਜੰਤੂ ਸ੍ਰਿਸ਼ਟੀ ਕਰਤਾ ਨੇ ਮਨੁੱਖ ਦੇ ਲਈ ਬਣਾਈ ਹੈ, ਇਸ ਲਈ ਮਨੁੱਖ ਜੋ ਵੀ ਚਾਹੇ ਉਨ੍ਹਾਂ ਨਾਲ ਕਰ ਸਕਦਾ ਹੈ। ਪਰ ਇਹ ਵੀ ਸੱਚ ਨਹੀਂ ਹੈ। ਇਹ ਸੱਚ ਹੈ ਕਿ ਪਰਮੇਸ਼ਰ ਦੀ ਰਚੀ ਸ੍ਰਿਸ਼ਟੀ ਵਿੱਚ ਮਨੁੱਖ ਦੀ ਥਾਂ ਸਭ ਤੋਂ ਉੱਚੀ ਹੈ ਪਰ ਇਹ ਸੱਚ ਨਹੀਂ ਕਿ ਉਹ ਸ੍ਰਿਸ਼ਟੀ ਦੀ ਹਰ ਵਸਤੂ ਨੂੰ ਕੇਵਲ ਆਪਣੀ ਹੀ 'ਵਿਅਕਤੀਗਤ ਆਨੰਦ' ਜਾਂ ਖ਼ੁਸ਼ੀ ਲਈ ਵਰਤ ਸਕਦਾ ਹੈ।

ਫਿਰ ਸਾਡੇ ਉੱਪਰਲੇ ਪ੍ਰਸ਼ਨ ਦਾ ਠੀਕ ਉੱਤਰ ਕੀ ਹੈ ? ਮਸੀਹੀ ਵਿਸ਼ਵਾਸ ਸਾਡੇ ਇਸ ਉੱਤਰ ਨੂੰ ਜਾਣਨ ਵਿਚ ਕਾਫ਼ੀ ਮਦਦ ਕਰਦਾ ਹੈ। ਮਸੀਹੀਆਂ ਦੇ ਪਵਿੱਤਰ ਗ੍ਰੰਥ ਬਾਈਬਲ ਵਿੱਚ ਥਾਂ-ਥਾਂ ਸਾਨੂੰ ਇਸ ਦਾ ਉੱਤਰ



Namdhari Elibrary NamdhariElibrary@gmail.com

ਵੱਖ-ਵੱਖ ਢੰਗਾਂ ਨਾਲ ਮਿਲਦਾ ਹੈ। ਪਵਿੱਤਰ ਬਾਈਬਲ ਅਨੁਸਾਰ ਸ੍ਰਿਸ਼ਟੀ ਦੀ ਹਰ ਵਸਤੂ ਦੀ ਰਚਨਾ ਪਰਮੇਸ਼ਰ ਨੇ ਆਪ ਕੀਤੀ ਹੈ (ਜੈਨੇਸਿਸ 1 : 1-3)। ਇਸ ਅਨੁਸਾਰ ਪਰਮੇਸ਼ਰ ਨੇ ਮਨੁੱਖ ਦੀ ਰਚਨਾ ਆਪਣੇ ਸਰੂਪ ਤੇ ਕੀਤੀ, ਅਰਥਾਤ ਉਸ ਵਿੱਚ ਉਸ ਨੇ ਰਚਨਾ ਕਰਦੇ ਸਮੇਂ ਬਹੁਤ ਸਾਰੇ ਆਪਣੇ ਦੈਵੀ ਗੁਣ ਵੀ ਭਰ ਦਿੱਤੇ (ਜੈਨੇਸਿਸ 1 : 27)। ਇਹ ਦੈਵੀ ਗੁਣ ਸ੍ਰਿਸ਼ਟੀ ਦੀਆਂ ਬਾਕੀ ਵਸਤੂਆਂ ਵਿੱਚ ਨਹੀਂ ਸਨ। ਇਸੇ ਲਈ ਮਨੁੱਖ ਨੂੰ ਸ੍ਰਿਸ਼ਟੀ ਦੀਆਂ ਸਭ ਚੀਜ਼ਾਂ ਵਿੱਚ ਸਭ ਤੋਂ ਉੱਚੀ ਥਾਂ ਮਿਲੀ। ਇਸ ਦੇ ਨਾਲ ਹੀ ਪਰਮੇਸ਼ਰ ਨੇ ਮਨੁੱਖ ਨੂੰ ਉਸ ਦੇ ਭੋਜਨ ਬਾਰੇ ਵੀ ਆਗਿਆ ਦਿੱਤੀ : "ਪਰਮੇਸ਼ਰ ਨੇ ਆਖਿਆ ਵੇਖੋ ਮੈਂ ਤੁਹਾਨੂੰ ਹਰ ਬੀ ਵਾਲਾ ਸਾਗ-ਪਾਤ ਜਿਹੜਾ ਸਾਰੀ ਧਰਤੀ ਦੇ ਉੱਤੇ ਹੈ ਤੇ ਹਰ ਬ੍ਰਿਛ ਜਿਸ ਦੇ ਵਿੱਚ ਉਸ ਦਾ ਬੀ ਵਾਲਾ ਫਲ ਹੈ, ਦੇ ਦਿੱਤਾ ਹੈ। ਇਹ ਤੁਹਾਡੇ ਲਈ ਭੋਜਨ ਹੈ" (ਜੈਨੇਸਿਸ 1 : 29)। ਇਸੇ ਤਰ੍ਹਾਂ ਪਰਮੇਸ਼ਰ ਨੇ ਧਰਤੀ ਦੇ ਹਰ ਜਾਨਵਰ ਅਤੇ ਆਕਾਸ਼ ਦੇ ਪੰਛੀਆਂ ਨੂੰ ਵੀ ਹਰ ਪ੍ਰਕਾਰ ਦਾ ਸਾਗ-ਪਾਤ ਖਾਣ ਦੇ ਲਈ ਦਿੱਤਾ (ਜੈਨੇਸਿਸ 1 : 30)। ਸੋ ਇਸ ਤਰ੍ਹਾਂ ਸਾਨੂੰ ਮਨੁੱਖ ਦੀ ਰਚਨਾ ਦੇ ਆਰੰਭ ਕਾਲ ਦਾ ਪਤਾ ਲਗਦਾ ਹੈ ਅਤੇ ਇਸ ਦੇ ਨਾਲ ਇਹ ਵੀ ਕਿ ਇਸ ਸਮੇਂ ਉਹ ਪੂਰਨ ਸ਼ਾਕਾਹਾਰੀ ਸੀ। ਇਕ ਸਮਾਂ ਸੀ ਜਦੋਂ ਉਹ ਅਜੇ ਹਰ ਤਰ੍ਹਾਂ ਦੇ 'ਕੂੜ' ਤੋਂ ਰਹਿਤ ਸੀ। ਇਸ ਸਮੇਂ ਉਸ ਦਾ ਪਰਮੇਸ਼ਰ ਨਾਲ ਅਤੇ ਆਪਣੇ ਆਪ ਨਾਲ ਪੂਰਾ ਤਾਲਮੇਲ ਸੀ। ਇਕ ਕਾਲ ਵਿੱਚ ਹਰ ਪਾਸੇ ਅਮਨ ਚੈਨ ਸੀ। ਇਸ ਕਾਲ ਨੂੰ ਅਸੀਂ ਮਨੁਖਤਾ ਦਾ ਸੁਨਹਿਰੀ ਕਾਲ ਜਾਂ ਸਤਜੁਗ ਵੀ ਕਹਿ ਸਕਦੇ ਹਾਂ।

ਪਰ ਪਵਿੱਤਰ ਬਾਈਬਲ ਇਸ ਤੋਂ ਅੱਗੇ ਦੱਸਦੀ ਹੈ ਕਿ ਮਨੁੱਖ ਹਮੇਸ਼ਾ ਇਸ ਸੁਨਹਿਰੀ ਕਾਲ ਵਿੱਚ ਨਾ ਰਹਿ ਸਕਿਆ। ਇਕ ਸਮਾਂ ਆਇਆ ਜਦੋਂ ਉਹ ਆਪਣੇ ਰਚਨਹਾਰ ਦੇ ਵਿਰੁੱਧ ਹੀ ਖੜਾ ਹੋ ਗਿਆ। ਉਸ ਨੇ ਉਸ ਰਚਨਹਾਰੇ ਦੀ ਆਗਿਆ ਮੰਨਣ ਤੋਂ ਇਨਕਾਰ ਕਰ ਦਿੱਤਾ। ਉਸ ਵਿੱਚ ਹੰਕਾਰ ਕਾਰਨ "ਮੈਂ" ਨੇ ਥਾਂ ਆ ਮੱਲੀ। ਨਤੀਜੇ ਵੱਜੋਂ ਉਹ ਉਸ ਸੁਨਹਿਰੀ ਕਾਲ ਤੋਂ ਹੱਥ ਧੋ ਬੈਠਾ। ਉਸ ਦਾ ਸੰਬੰਧ ਪਰਮੇਸ਼ਰ, ਗੁਆਂਢੀ, ਸ੍ਰਿਸ਼ਟੀ ਦੀਆਂ ਦੂਜੀਆਂ ਚੀਜ਼ਾਂ, ਇਥੋਂ ਤਕ ਕਿ ਆਪਣੇ ਆਪ ਨਾਲੋਂ ਵੀ ਟੁੱਟ ਗਿਆ (ਜੈਨੇਸਿਸ 3 : 1-24)। ਫਿਰ ਮਨੁੱਖ ਆਪਣੇ ਇਸ ਭਟਕੇ ਪੱਥ ਤੇ ਅੱਗੇ ਹੀ ਵੱਧਦਾ ਗਿਆ। ਇਥੋਂ ਤਕ ਕਿ ਉਸ ਦੇ ਮੂੰਹ ਦਾ ਸਵਾਦ ਵੀ ਬਦਲ ਗਿਆ।

Namdhari Elibrary NamdhariElibrary@gmail.com

ਇਸ ਤੋਂ ਅੱਗੇ ਸ੍ਰਿਸ਼ਟੀ ਦੀ ਰਚਨਾ ਦੇ ਕਈ ਸਦੀਆਂ ਪਿੱਛੋਂ ਉਸ ਨੂੰ ਮਾਸ ਖਾਣ ਦੀ ਆਗਿਆ ਮਿਲੀ। ਪਰ ਉਸ ਦੇ ਨਾਲ ਪਰਮੇਸ਼ਰ ਨੇ ਉਸ ਨੂੰ ਲਹੂ ਖਾਣ ਤੋਂ ਮਨ੍ਹਾ ਕੀਤਾ, ਜਿਸ ਵਿੱਚ ਜਾਨ ਸੀ। ਪਰ ਪਰਮੇਸ਼ਰ ਨੇ ਮਨੁੱਖ ਨੂੰ ਕਿਹਾ : ਹਰ ਚੱਲਣਹਾਰ ਜਿਸ ਦੇ ਵਿੱਚ ਜੀਵਨ ਹੈ, ਤੁਹਾਡੇ ਭੋਜਨ ਲਈ ਹੋਵੇਗਾ। ਜਿਵੇਂ ਮੈਂ ਸਾਗ ਪਤ ਦਿੱਤਾ ਤਿਵੇਂ ਤੁਹਾਨੂੰ ਹੁਣ ਸਭ ਕੁਝ ਦਿੰਦਾ ਹਾਂ। ਪਰ ਮਾਸ ਉਸ ਦੀ ਜਾਨ ਸਣੇ ਅਰਥਾਤ ਲਹੂ ਸਣੇ ਤੁਸੀਂ ਨਾ ਖਾਇਓ" (ਜੈਨੀਸਸ 9 : 3-4)। ਇਸ ਤੋਂ ਅੱਗੇ ਪਰਮੇਸ਼ਰ ਨੇ ਮਨੁੱਖ ਦੇ ਖ਼ੂਨ ਵਹਾਉਣ ਸੰਬੰਧੀ ਕਿਹਾ : "ਜੋ ਆਦਮੀ ਦਾ ਲਹੂ ਵਹਾਵੇਗਾ, ਉਸ ਦਾ ਲਹੂ ਆਦਮੀ ਦੁਆਰਾ ਵਹਾਇਆ ਜਾਵੇਗਾ, ਕਿਉਂਕਿ ਪਰਮੇਸ਼ਰ ਨੇ ਆਦਮੀ ਨੂੰ ਆਪਣੇ ਸਰੂਪ ਉੱਤੇ ਬਣਾਇਆ ਸੀ" (ਜੈਨੀਸਸ 9 : 6)।

ਇਸ ਤੋਂ ਅੱਗੇ ਪਵਿੱਤਰ ਬਾਈਬਲ ਵਿੱਚ ਖਾਣ ਸੰਬੰਧੀ ਕਈ ਤਰ੍ਹਾਂ ਦੀਆਂ ਹਦਾਇਤਾਂ ਮਨੁੱਖ ਨੂੰ ਮਿਲਦੀਆਂ ਹਨ। ਪਵਿੱਤਰ ਬਾਈਬਲ ਵਿੱਚ ਰਾਜਿਆਂ ਅਤੇ ਅਮੀਰਾਂ ਦੇ ਭੋਜਨ ਸੰਬੰਧੀ ਵੀ ਹਵਾਲੇ ਮਿਲਦੇ ਹਨ। ਰਾਜਾ ਸੁਲੇਮਾਨ ਦੇ ਮਹਿਲਾਂ ਵਿੱਚ ਬਣਨ ਵਾਲੇ ਭੋਜਨ ਸੰਬੰਧੀ ਮਾਸ ਦੀ ਵਰਤੋਂ ਦਾ ਜ਼ਿਕਰ ਆਉਂਦਾ ਹੈ। ਪਰ ਅਮੀਰਾਂ ਦੇ ਅਤੇ ਐਸ਼ਪ੍ਰਸਤ ਲੋਕਾਂ ਦੇ ਇਸ ਤਰ੍ਹਾਂ ਦੇ ਭੋਜਨ ਸੰਬਧੀ ਆਮੋਸ ਨਬੀ ਕਹਿੰਦਾ ਹੈ :

"ਅਫ਼ਸੋਸ ਹੈ ਉਨ੍ਹਾਂ ਤੇ ਜੋ ਹਾਥੀ ਦੰਦ ਦੇ ਪਲੰਘਾਂ ਉੱਤੇ ਲੇਟਦੇ ਹਨ,<br>
ਅਤੇ ਆਪਣਿਆਂ ਵਿਛਾਉਣਿਆਂ ਉੱਤੇ ਲੰਮੇ ਪੈਂਦੇ ਹਨ;<br>
ਅਤੇ ਇੱਜੜ ਦੇ ਲੇਲੇ ਅਤੇ ਚੌਣੇ ਵਿਚੋਂ ਵੱਛੇ ਖਾਂਦੇ ਹਨ।"

(ਆਮੋਸ 9 : 4)

ਇਸ ਦੇ ਪਿੱਛੋਂ ਜਦੋਂ ਅਸੀਂ ਯਸੂ ਮਸੀਹ ਤੱਕ ਪਹੁੰਚਦੇ ਹਾਂ, ਤਾਂ ਉਹ ਆਪਣੇ ਪ੍ਰਸਿੱਧ 'ਸਰਮਨ ਆਫ਼ ਮਾਊਂਟ' ਵਿੱਚ ਉਪਦੇਸ਼ ਕਰਦੇ ਹਨ : ਤੁਸੀਂ ਸੁਣਿਆ ਹੈ ਕਿ ਪ੍ਰਾਚੀਨ ਕਾਲ ਵਿੱਚ ਸਾਡੇ ਵਡੇਰਿਆਂ ਨੂੰ ਇਸ ਤਰ੍ਹਾਂ ਕਿਹਾ ਗਿਆ ਸੀ : 'ਕਤਲ ਨਾ ਕਰਨਾ, ਜੋ ਕਰੇਗਾ, ਉਹ ਅਦਾਲਤ ਦੇ ਵਿੱਚ ਦੋਸ਼ੀ ਠਹਿਰਾਇਆ ਜਾਵੇਗਾ', ਪਰ ਮੈਂ ਤੁਹਾਨੂੰ ਕਹਿੰਦਾ ਹਾਂ :

'ਜੋ ਆਪਣੇ ਭਰਾ ਤੇ ਗੁਸੇ ਹੋਵੇਗਾ, ਉਹ ਅਦਾਲਤ ਵਿੱਚ ਦੋਸ਼ੀ ਠਹਿਰਾਇਆ ਜਾਵੇਗਾ...।'

ਉਹ ਅੱਗੇ ਕਹਿੰਦੇ ਹਨ : "ਤੁਸੀਂ ਇਹ ਵੀ ਸੁਣ ਚੁਕੇ ਹੋ ਕਿ ਇਹ ਵੀ

Namdhari Elibrary NamdhariElibrary@gmail.com

ਕਿਹਾ ਗਿਆ ਸੀ : 'ਅੱਖ ਦੇ ਬਦਲੇ ਅੱਖ ਅਤੇ ਦੰਦ ਦੇ ਬਦਲੇ ਦੰਦ।'' ਪਰ ਮੈਂ ਤੁਹਾਨੂੰ ਕਹਿੰਦਾ ਹਾਂ :

'ਜੋ ਕੋਈ ਤੁਹਾਡੇ ਨਾਲ ਬੁਰਾ ਵਰਤਾਉ ਕਰਦਾ ਹੈ, ਉਸ ਤੋਂ ਬਦਲਾ ਨਾ ਲਵੋ। ਜੇਕਰ ਕੋਈ ਤੁਹਾਡੀ ਸੱਜੀ ਗੱਲ੍ਹ ਤੇ ਚਪੇੜ ਮਾਰੇ, ਤਾਂ ਦੂਜੀ ਵੀ ਉਸ ਵੱਲ ਕਰ ਦਿਉ...।'

ਤੁਸੀਂ ਇਹ ਵੀ ਸੁਣ ਹੀ ਚੁੱਕੇ ਹੋ ਕਿ ਇਹ ਵੀ ਕਿਹਾ ਗਿਆ ਸੀ :

'ਆਪਣੇ ਮਿੱਤਰਾਂ ਨਾਲ ਪਿਆਰ ਕਰੋ ਅਤੇ ਆਪਣੇ ਵੈਰੀਆਂ ਨਾਲ ਵੈਰ।' ਪਰ ਮੈ ਤੁਹਾਨੂੰ ਕਹਿੰਦਾ ਹਾਂ, 'ਆਪਣੇ ਵੈਰੀਆਂ ਨਾਲ ਪਿਆਰ ਕਰੋ, ਅਤੇ ਤੁਸੀਂ ਆਪਣੇ ਸਤਾਉਣ ਵਾਲਿਆਂ ਲਈ ਪ੍ਰਾਰਥਨਾ ਕਰੋ।''

(ਮੈਥੀਉ 5 : 21-22, 33-44)

ਯਸੂ ਮਸੀਹ ਦੇ ਇਹ ਸ਼ਬਦ ਅਸਲ ਵਿੱਚ ਅਹਿੰਸਾ ਦੇ ਨਿਯਮਾਂ ਤੇ ਚੱਲਣ ਤੇ ਜ਼ੋਰ ਦੇਂਦੇ ਹਨ, ਜਿਨ੍ਹਾਂ ਤੇ ਉਹ ਆਪ ਵੀ ਚੱਲੇ ਅਤੇ ਉਨ੍ਹਾਂ ਦੀ ਸਲੀਬੀ ਮੌਤ ਇਸੇ ਦਾ ਹੀ ਸਭ ਤੋਂ ਵੱਡਾ ਸਬੂਤ ਹੈ।

ਭੋਜਨ ਸੰਬੰਧੀ ਯਸੂ ਮਸੀਹ ਦੇ ਇਹ ਸ਼ਬਦ ਵਿਚਾਰਨ ਯੋਗ ਹਨ। ਉਹ ਕਹਿੰਦੇ ਹਨ : ''ਤੁਸੀਂ ਸਾਰੇ ਮੇਰੀ ਗੱਲ ਸੁਣੋ ਅਤੇ ਇਸ ਨੂੰ ਸਮਝੋ, ਕੋਈ ਇਹੋ ਜਿਹੀ ਵਸਤੂ ਨਹੀਂ ਜੋ ਬਾਹਰੋਂ ਆਦਮੀ ਦੇ ਅੰਦਰ ਜਾ ਕੇ ਉਸ ਨੂੰ ਅਪਵਿੱਤਰ ਕਰ ਸਕਦੀ ਹੈ। ਸਗੋਂ ਉਹ ਚੀਜ਼ਾਂ ਜਿਹੜੀਆਂ ਉਸ ਦੇ ਅੰਦਰੋਂ ਨਿਕਲਦੀਆਂ ਹਨ, ਉਸ ਨੂੰ ਅਪਵਿੱਤਰ ਕਰਦੀਆਂ ਹਨ।...ਆਦਮੀ ਦੇ ਅੰਦਰੋਂ ਮਨ ਵਿੱਚੋਂ ਬੁਰੇ ਵਿਚਾਰ ਨਿਕਲਦੇ ਹਨ ; ਆਚਰਨਹੀਣ ਹੋਣਾ ਹੱਤਿਆ, ਵਿਭਚਾਰ, ਲਾਲਚ, ਵੈਰ, ਮੱਕਾਰੀ, ਗਵਾਰਪਣ, ਸਾੜਾ, ਨਿੰਦਿਆ, ਹੰਕਾਰ ਤੇ ਮੂਰਖਤਾ। ਇਹ ਸਾਰੀਆਂ ਬੁਰਾਈਆਂ ਆਦਮੀ ਦੇ ਅੰਦਰੋਂ ਨਿਕਲਦੀਆਂ ਹਨ ਅਤੇ ਉਸ ਨੂੰ ਅਪਵਿੱਤਰ ਕਰਦੀਆਂ ਹਨ।''

ਭੋਜਨ ਸੰਬੰਧੀ ਮਸੀਹੀ ਵਿਸ਼ਵਾਸ ਦੀ ਹੋਰ ਸਾਫ਼ ਸ਼ਬਦਾਂ ਵਿੱਚ ਆਵਾਜ਼ ਸਾਨੂੰ ਸੰਤ ਪੌਲੂਸ ਦੀਆਂ ਲਿਖਤਾਂ ਵਿੱਚ ਮਿਲਦੀ ਹੈ। ਸੰਤ ਪੌਲੂਸ ਦੇ ਸਮੇਂ ਵਿੱਚ ਬਹੁਤ ਸਾਰੇ ਇਹੋ ਜਿਹੇ ਮਸੀਹੀ ਵੀ ਸਨ, ਜੋ ਮਸੀਹੀ ਬਣਨ ਤੋਂ ਪਹਿਲਾਂ ਵੱਖ-ਵੱਖ ਧਰਮਾਂ ਨਾਲ ਸੰਬੰਧ ਰੱਖਦੇ ਸਨ। ਉਹਨਾਂ ਵਿੱਚੋਂ ਕੁਝ ਆਪਣੇ ਪਹਿਲੇ ਧਰਮ ਦੀਆਂ ਕਈ ਰੀਤਾਂ-ਰਸਮਾਂ ਨੂੰ ਮੰਨਦੇ ਸਨ। ਬਹੁਤ ਸਾਰੇ ਮਸੀਹੀ ਬਲੀ ਚੜ੍ਹਾਏ ਭੋਜਨ ਜਾਂ ਮਾਸ ਖਾਣ ਦੇ ਵਿਰੁੱਧ ਸਨ। ਬੇਸ਼ਕ ਇਕ ਸੱਚੇ

Namdhari Elibrary NamdhariElibrary@gmail.com

ਮਸੀਹੀ ਲਈ ਇਹ ਖਾਣ-ਪੀਣ ਦੀਆਂ ਚੀਜ਼ਾਂ ਕੋਈ ਮਹੱਤਤਾ ਨਹੀਂ ਰੱਖਦੀਆਂ ਸਨ, ਕਿਉਂਕਿ ਉਸ ਅਨੁਸਾਰ ਪਰਮੇਸ਼ਰ ਕੇਵਲ ਇਕੋ ਹੈ ਅਤੇ ਮੂਰਤੀਆਂ ਤੇ ਦੇਵੀ-ਦੇਵਤੇ ਕੁਝ ਵੀ ਨਹੀਂ ਹਨ। ਸੋ ਉਹਨਾਂ ਸਾਹਮਣੇ ਚੜ੍ਹਾਏ ਭੋਜਨ ਵਿੱਚ ਉਸ ਲਈ ਕੋਈ ਫ਼ਰਕ ਨਹੀਂ ਪੈਂਦਾ ਹੈ। ਪਰ ਫਿਰ ਸੰਤ ਪੌਲੁਸ ਦੂਜਿਆਂ ਦੀ ਖ਼ਾਤਰ ਇਸ ਤਰ੍ਹਾਂ ਦੇ ਭੋਜਨ ਖਾਣ ਤੋਂ ਮਨ੍ਹਾ ਕਰਦਾ ਹੈ। ਇਹ ਹੀ ਦੁਕਾਨ ਤੇ ਵਿਕਣ ਵਾਲੇ ਮਾਸ ਬਾਰੇ ਕਿਹਾ ਜਾ ਸਕਦਾ ਸੀ ਅਤੇ ਹੈ, ਕਿਉਂ ਕਿ ਜਦ ਅਸੀਂ "ਝਟਕੇ ਦਾ" ਜਾਂ "ਹਲਾਲ ਦਾ" ਕਹਿੰਦੇ ਹਾਂ, ਤਾਂ ਇਕ ਤਰ੍ਹਾਂ ਦਾ ਧਾਰਮਿਕ ਸੰਬੰਧ ਇਹਨਾਂ ਨਾਲ ਵੀ ਹੈ। ਸੋ ਸੰਤ ਪੌਲੁਸ ਇਸ ਸੰਬੰਧ ਵਿੱਚ ਲਿਖਦਾ ਹੈ ; "ਇਸ ਲਈ ਜੇਕਰ ਮੇਰੇ ਭਰਾ ਨੂੰ ਮੇਰੇ ਭੋਜਨ ਖਾਣ ਤੋਂ ਸੱਟ ਲਗਦੀ ਹੈ, ਤਾਂ ਮੈਂ ਫਿਰ ਕਦੀ ਮਾਸ ਨਹੀਂ ਖਾਵਾਂਗਾ ਕਿ ਮੇਰਾ ਭਰਾ ਪਾਪ ਵਿੱਚ ਨਾ ਜਾ ਡਿਗੇ" (1 ਕੁਰਿੰਥੁਸ 8 : 13)। ਉਹ ਆਪਣੇ ਇਕ ਦੂਜੇ ਪੱਤਰ ਵਿੱਚ ਲਿਖਦਾ ਹੈ : "ਇਸ ਲਈ ਸਾਨੂੰ ਸਦਾ ਇਹੋ ਜਿਹੇ ਕੰਮ ਕਰਦੇ ਰਹਿਣਾ ਚਾਹੀਦਾ ਹੈ, ਜਿਨ੍ਹਾਂ ਦੁਆਰਾ ਸ਼ਾਂਤੀ ਸਥਾਪਿਤ ਹੋਵੇ, ਅਤੇ ਇੱਕ ਦੂਜੇ ਦਾ ਭਲਾ ਹੋਵੇ। ਕੇਵਲ ਭੋਜਨ ਖਾਤਰ ਪਰਮੇਸ਼ਰ ਦੀ ਰਚਨਾ ਦਾ ਨਾਸ਼ ਨਾ ਕਰੋ।—ਸਭ ਤਰ੍ਹਾਂ ਦੇ ਭੋਜਨ ਸ਼ੁੱਧ ਹਨ, ਪਰ ਉਹ ਚੀਜ਼ ਖਾਣੀ ਬੁਰੀ ਹੈ, ਜੋ ਕਿਸੇ ਲਈ ਠੋਕਰ ਦਾ ਕਾਰਨ ਬਣੇ। ਚੰਗਾ ਤਾਂ ਇਹ ਹੈ ਕਿ ਮਾਸ ਜਾਂ ਸ਼ਰਾਬ ਜਾਂ ਕੋਈ ਇਹੋ ਜਿਹੀ ਦੂਜੀ ਚੀਜ਼ ਜਿਸ ਤੋਂ ਕੋਈ ਦੂਜਾ ਭਰਾ ਪਾਪ ਵਿੱਚ ਡਿੱਗ ਸਕਦਾ ਹੈ, ਨਾ ਵਰਤੋ।" (ਰੋਮੀਆਂ 14 : 19-21)

ਉੱਪਰ ਪਵਿੱਤਰ ਬਾਈਬਲ ਦੇ ਸਭ ਸ਼ਬਦ ਜੋ ਦਿੱਤੇ ਗਏ ਹਨ, ਉਹਨਾਂ ਵਿੱਚ ਸਾਨੂੰ ਉਸ ਆਉਣ ਵਾਲੇ ਸਤਜੁਗ ਜਾਂ ਸੁਨਹਿਰੀ ਕਾਲ ਦੀ ਝਲਕ ਮਿਲਦੀ ਹੈ, ਜੋ ਮਨੁੱਖ ਇਕ ਵਾਰੀ ਗੁਆ ਚੁੱਕਾ ਹੈ। ਉਹ ਯੁੱਗ ਜਿਸ ਵਿੱਚ ਫਿਰ ਉਸ ਦਾ ਸੰਬੰਧ ਪਰਮੇਸ਼ਰ ਨਾਲ, ਗੁਆਂਢੀ ਨਾਲ, ਸ੍ਰਿਸ਼ਟੀ ਦੀਆਂ ਦੂਜੀਆਂ ਵਸਤੂਆਂ ਨਾਲ ਅਤੇ ਆਪਣੇ ਆਪ ਨਾਲ ਪਹਿਲੇ ਵਾਲਾ ਅਰਥਾਤ ਅਮਨ ਚੈਨ ਵਾਲਾ ਹੋਵੇਗਾ, ਉਸ ਦਾ ਇਕ ਚਿੱਤ੍ਰ ਸਾਨੂੰ ਯਸਾਯਾਹ ਨਬੀ ਦੇ ਇਸ ਦੈਵੀ ਦਰਸ਼ਨ ਵਿੱਚ ਇਸ ਤਰ੍ਹਾਂ ਮਿਲਦਾ ਹੈ ;

"ਬਘਿਆੜ ਲੇਲੇ ਨਾਲ ਰਹੇਗਾ,<br>
ਅਤੇ ਚੀਤਾ ਮੇਮਨੇ ਨਾਲ ਬੈਠੇਗਾ,

Namdhari Elibrary NamdhariElibrary@gmail.com

ਵੱਛਾ, ਜਆਨ ਸ਼ੇਰ ਤੇ ਪਾਲਤੂ ਪਸੂ ਇਕੱਠੇ ਰਹਿਣਗੇ,
ਅਤੇ ਇਕ ਛੋਟਾ ਮੁੰਡਾ ਉਹਨਾਂ ਨੂੰ ਲਈ ਫਿਰੇਗਾ।
ਗਾਂ ਤੇ ਰਿੱਛਨੀ ਇਕਠੀਆਂ ਚਰਨਗੀਆਂ,
ਅਤੇ ਉਹਨਾਂ ਦੇ ਬੱਚੇ ਇਕੱਠੇ ਬੈਠਣਗੇ,
ਬੱਬਰ ਸ਼ੇਰ ਬਲਦ ਵਾਂਗੂ ਭੋਹ ਖਾਵੇਗਾ।
ਦੁੱਧ ਚੁੰਘਦਾ ਬੱਚਾ ਸੱਪ ਦੀ ਖੁੱਡ ਉੱਤੇ ਖੇਡੇਗਾ,
ਅਤੇ ਦੁੱਧੋਂ ਛੁਡਾਇਆ ਹੋਇਆ ਬੱਚਾ ਆਪਣਾ ਹੱਥ,
ਨਾਗ ਦੀ ਵਰਮੀ ਉੱਤੇ ਰੱਖੇਗਾ।
ਉਹ ਨਾ ਸੱਟ ਲਾਉਣਗੇ, ਨਾ ਨਾਸ਼ ਕਰਨਗੇ,
ਕਿਉਂ ਜੋ ਧਰਤੀ ਪ੍ਰਭੂ ਦੇ ਗਿਆਨ ਨਾਲ ਭਰਪੂਰ ਹੋਵੇਗੀ,
ਜਿਵੇਂ ਸਮੁੰਦਰ ਪਾਣੀ ਨਾਲ ਭਰਿਆ ਹੋਇਆ ਹੈ।"

(ਯਸਾਯਾਹ 11 : 6-9)

Namdhari Elibrary NamdhariElibrary@gmail.com

# ਮੀਰਦਾਦ ਅਤੇ ਮਾਸਾਹਾਰੀ ਭੋਜਨ

ਡਾ. ਟੀ. ਆਰ. ਸ਼ੰਗਾਰੀ

ਮਾਈਖਲ ਨੈਮੀ ਨੇ ਇਕ ਰਚਨਾ 'ਮੀਰਦਾਦ ਦੀ ਪੁਸਤਕ' (Book of Mirdad) ਛਪਵਾਈ ਹੈ। ਇਸ ਪੁਸਤਕ ਵਿਚ ਇਕ ਕਾਮਲ-ਮੁਰਸ਼ਦ ਅਤੇ ਪਰਮਾਤਮਾ ਦੇ ਸੱਚੇ ਭਗਤ, ਮੀਰਦਾਦ ਦਾ ਉਪਦੇਸ਼ ਦਰਜ ਕੀਤਾ ਗਿਆ ਹੈ। ਇਸ ਵਿਚ ਸ਼ਬਦ, ਹਉਮੈ, ਆਪੇ ਦੀ ਪਛਾਣ, ਕਰਮ ਸਿੱਧਾਂਤ ਅਤੇ ਪ੍ਰੇਮ ਆਦਿ ਬਹੁਤ ਸਾਰੇ ਮਹੱਤਵ-ਪੂਰਨ ਵਿਸ਼ਿਆਂ ਸੰਬੰਧੀ ਇਕ ਪੂਰਨ-ਪੁਰਖ ਦੇ ਵਿਚਾਰਾਂ ਨੂੰ ਬਹੁਤ ਸੁੰਦਰ ਢੰਗ ਨਾਲ ਸਮਝਾਇਆ ਗਿਆ ਹੈ। ਪੁਸਤਕ ਦੇ ਲਗ-ਪਗ ਹਰ ਅਧਿਆਇ ਦੇ ਅੰਤ ਉੱਤੇ ਮੀਰਦਾਦ ਕਹਿੰਦਾ ਹੈ : ਇਹੋ ਸਿਖਿਆ ਮੈਂ ਨੂਹ ਨੂੰ ਦਿੱਤੀ ਸੀ, ਇਹੋ ਸਿਖਿਆ ਮੈਂ ਤੁਹਾਨੂੰ ਦੇ ਰਿਹਾ ਹਾਂ। ਯਹੂਦੀ ਲੋਕ ਹਜ਼ਰਤ ਨੂਹ ਨੂੰ ਆਪਣਾ ਪਿਤਾਮਾ ਮੰਨਦੇ ਹਨ। ਮੀਰਦਾਦ ਦਾ ਇਹ ਕਹਿਣਾ ਕਿ ਮੈਂ ਇਹੋ ਸਿਖਿਆ ਨੂਹ ਨੂੰ ਦਿੱਤੀ ਸੀ, ਇਸ ਗੱਲ ਦਾ ਸੂਚਕ ਹੈ ਕਿ ਸਭ ਸਮਿਆਂ ਵਿਚ ਹੋਏ ਸਭ ਪੂਰਨ ਸੰਤਾਂ ਦਾ ਇਕੋ ਉਪਦੇਸ਼ ਹੁੰਦਾ ਹੈ।

ਇਸ ਪੁਸਤਕ ਦੇ ਦਸਵੇਂ ਅਧਿਆਇ ਵਿਚ ਮੀਰਦਾਦ ਦਾ ਇਕ ਸ਼ਿਸ਼ ਮਿਕੇਯਨ ਪ੍ਰਸ਼ਨ ਕਰਦਾ ਹੈ ਕਿ ਮਾਸ ਖਾਣ ਲਈ ਕਿਸੇ ਜਾਨਵਰ ਨੂੰ ਮਾਰਨਾ ਵਾਜਬ ਹੈ ਕਿ ਨਹੀਂ ? ਮੀਰਦਾਦ ਉੱਤਰ ਵਿਚ ਕਹਿੰਦਾ ਹੈ :

"ਮੌਤ ਨੂੰ ਭੋਜਨ ਬਨਾਉਣਾ, ਮੌਤ ਦਾ ਭੋਜਨ ਬਣਨਾ ਹੈ। ਦੂਸਰਿਆਂ ਨੂੰ ਦੁਖੀ ਕਰਕੇ ਜੀਣਾ, ਖ਼ੁਦ ਦੁੱਖ ਦਾ ਸ਼ਿਕਾਰ ਹੋਣਾ ਹੈ। ਇਹੋ ਰੱਬ ਦੀ ਰਜ਼ਾ, ਰੱਬ ਦਾ ਹੁਕਮ, ਕਾਨੂੰਨ ਜਾਂ ਵਿਧਾਨ ਹੈ। ਇਸ ਵਿਧਾਨ ਜਾਂ ਨੇਮ ਨੂੰ ਸਮਝਦੇ ਹੋਏ ਹੀ (ਭੋਜਨ ਬਾਰੇ) ਆਪਣੀ ਚੋਣ ਕਰਨੀ ਚਾਹੀਦੀ ਹੈ।"

ਮਿਕੇਯਨ ਕਹਿੰਦਾ ਹੈ : ਜੇ ਮੈਂ ਚੋਣ ਕਰ ਸਕਾਂ ਤਾਂ ਮੈਂ ਕੁਕਨੂਸ ਪੰਛੀ ਦੀ ਤਰ੍ਹਾਂ ਪਦਾਰਥਾਂ ਦੀ ਸੁਗੰਧੀ ਆਸਰੇ ਜੀਣਾ ਪਸੰਦ ਕਰਾਂਗਾ, ਉਨ੍ਹਾਂ ਦੇ ਮਾਸ ਆਸਰੇ ਨਹੀਂ।



Namdhari Elibrary NamdhariElibrary@gmail.com

ਮੀਰਦਾਰ ਕਹਿੰਦਾ ਹੈ : ਇਹ ਉਤਮ ਕਿਸਮ ਦੀ ਚੋਣ ਹੈ। ਮਿਕੇਯਨ, ਤੂੰ ਸੱਚ ਮੰਨ ਕਿ ਉਹ ਦਿਨ ਦੂਰ ਨਹੀਂ ਹੈ ਜਦ ਲੋਕ ਵਸਤਾਂ ਦੀ ਸੁਗੰਧੀ ਉਤੇ ਜੀਣਗੇ, ਜਿਹੜੀ ਉਨ੍ਹਾਂ ਦਾ ਸਾਰ ਜਾਂ ਤੱਤ ਹੈ, ਉਨ੍ਹਾਂ ਦੇ ਲਹੂ ਅਤੇ ਮਾਸ ਆਸਰੇ ਨਹੀਂ। ਸੱਚ-ਮੁੱਚ ਹੀ ਪ੍ਰਭੂ-ਪ੍ਰੇਮੀਆਂ ਜਾਂ ਰੱਬ ਦੇ ਆਸ਼ਕਾ ਲਈ ਉਹ ਦਿਨ ਦੂਰ ਨਹੀਂ ਹੈ।

ਮੀਰਦਾਦ ਅੱਗੇ ਕਹਿੰਦਾ ਹੈ, "ਸਰੀਰ ਨੂੰ ਕਾਇਮ ਰੱਖਣ ਲਈ ਬਹੁਤ ਥੋੜ੍ਹੇ ਭੋਜਨ ਦੀ ਲੋੜ ਹੈ। ਜਿੰਨਾ ਥੋੜ੍ਹਾ ਭੋਜਨ ਅਸੀਂ ਸਰੀਰ ਨੂੰ ਦਿੰਦੇ ਹਾਂ, ਓਨਾ ਵੱਧ ਇਹ ਸਾਨੂੰ ਵਾਪਸ ਮੋੜਦਾ ਹੈ ਅਤੇ ਜਿੰਨਾ ਵੱਧ ਭੋਜਨ ਅਸੀਂ ਇਸ ਨੂੰ ਦਿੰਦੇ ਹਾਂ, ਓਨਾ ਘੱਟ ਇਹ ਸਾਨੂੰ ਵਾਪਸ ਮੋੜਦਾ ਹੈ। ਸੱਚ-ਮੁੱਚ ਜਿਹੜੀਆਂ ਵਸਤਾਂ ਤੁਸੀਂ ਆਪਣੇ ਪੇਟ ਅਤੇ ਭੜੋਲੇ ਵਿਚ ਪਾਉਂਦੇ ਹੋ, ਉਹ ਇਨ੍ਹਾਂ ਤੋਂ ਬਾਹਰ ਪਈਆਂ ਤੁਹਾਡੇ ਲਈ ਕਿਤੇ ਵੱਧ ਪੋਸ਼ਕ ਹਨ।"

ਗੁਰੂ ਨਾਨਕ ਸਾਹਿਬ ਨੇ ਵੀ ਪਰਮਾਤਮਾ ਦੇ ਭਗਤਾਂ ਲਈ 'ਅੰਨ ਪਾਣੀ ਥੋੜਾ ਖਾਇਆ' ਦਾ ਆਦਰਸ਼ ਕਾਇਮ ਕੀਤਾ ਹੈ। ਇਕ ਹੋਰ ਮਹਾਤਮਾ ਨੇ ਕਿਹਾ ਹੈ ਕਿ ਥੋੜ੍ਹਾ ਖਾਣ ਤੇ ਥੋੜ੍ਹਾ ਸੌਣ ਵਾਲੇ ਭਗਤਾਂ ਦਾ ਸਰੀਰ ਸਦਾ ਤੰਦਰੁਸਤ ਅਤੇ ਸੁਖਾਲਾ ਰਹਿੰਦਾ ਹੈ :

ਅਲਪ ਆਹਾਰ ਸੁਲਪ ਸੀ ਨਿਦਰਾ।
ਸਾਧ ਕਾ ਪਿੰਡ ਸਦਾ ਸੁਖਾਰੀ।

ਮੀਰਦਾਦ ਦੇ ਮਾਸ ਸੰਬੰਧੀ ਸਿੱਧਾਂਤ ਦਾ ਦੂਸਰਾ ਪਹਿਲੂ ਇਹ ਹੈ ਕਿ ਪਰਮਾਤਮਾ ਦੁਆਰਾ ਸ੍ਰਿਸ਼ਟੀ ਦੇ ਸੰਚਾਲਣ ਲਈ ਕਰਮ ਅਤੇ ਫਲ ਦਾ ਜੋ ਅਚੂਕ ਅਤੇ ਬਲਵਾਨ ਨਿਯਮ ਬਣਾਇਆ ਗਿਆ ਹੈ, ਉਸ ਨੂੰ ਮੁੱਖ ਰੱਖਦੇ ਹੋਏ ਕਦੇ ਵੀ ਜਾਨਵਰਾਂ ਦਾ ਮਾਸ ਖਾਣ ਦੀ ਹਮਾਇਤ ਨਹੀਂ ਕੀਤੀ ਜਾ ਸਕਦੀ। ਮੁਰਸ਼ਦ ਮੀਰਦਾਦ ਸਾਵਧਾਨ ਕਰਦਾ ਹੈ ਕਿ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਜੋ ਲੋਕ ਜਾਨਵਰਾਂ ਦੇ "ਮਾਸ ਦੀਆਂ ਬੋਟੀਆਂ ਤੋੜਨਗੇ, ਉਨ੍ਹਾਂ ਨੂੰ (ਆਪਣੇ) ਮਾਸ ਦੀਆਂ ਬੋਟੀਆਂ ਤੁੜਵਾਉਣੀਆਂ ਪੈਣਗੀਆਂ। ਜੋ ਜਾਨਵਰਾਂ ਦੀਆਂ ਹੱਡੀਆਂ ਕੁੜਕਾਉਣਗੇ, ਉਨ੍ਹਾਂ ਨੂੰ ਵੀ ਇਕ ਨਾ ਇਕ ਦਿਨ ਆਪਣੀਆਂ ਹੱਡੀਆਂ ਕੁੜਕਵਾਉਣੀਆਂ ਪੈਣਗੀਆਂ। ਜੋ ਲੋਕ ਜਾਨਵਰਾਂ ਦਾ ਲਹੂ ਡੋਲ੍ਹਣਗੇ, ਉਨ੍ਹਾਂ ਨੂੰ ਆਪਣੇ ਲਹੂ ਨਾਲ ਉਸ ਲਹੂ ਦਾ ਮੁੱਲ ਤਾਰਨਾ ਪਵੇਗਾ। ਇਹੋ ਸਰੀਰ-ਧਾਰੀ ਰਚਨਾ ਦਾ ਅਚੂਕ ਕਾਨੂੰਨ ਹੈ।"

Namdhari Elibrary NamdhariElibrary@gmail.com

ਮੀਰਦਾਦ ਅੱਗੇ ਕਹਿੰਦਾ ਹੈ : "ਰੱਬ ਦੇ ਪਿਆਰੇ, ਪਰਮਾਤਮਾ ਦੇ ਭਗਤ ਇਸ ਕਾਨੂੰਨ ਦੀ ਮਾਰ ਤੋਂ ਬਚਣਾ ਚਾਹੁੰਦੇ ਹਨ। ਉਹ ਆਪਣੀਆਂ ਸਰੀਰਕ ਲੋੜਾਂ ਘਟ ਤੋਂ ਘੱਟ ਕਰ ਲੈਂਦੇ ਹਨ ਤਾਂ ਜੋ ਉਨ੍ਹਾਂ ਦੇ ਸਿਰ ਚੜ੍ਹਨ ਵਾਲਾ ਕਰਮਾਂ ਦਾ ਕਰਜ਼ਾ ਘੱਟ ਜਾਵੇ ਅਤੇ ਇਸ ਤਰ੍ਹਾਂ ਉਨ੍ਹਾਂ ਦੇ ਦੁੱਖ ਅਤੇ ਮੌਤ ਦੇ ਕਰਜ਼ੇ ਵਿਚ ਵੀ ਕਮੀ ਹੋ ਜਾਵੇ।"

ਮੀਰਦਾਦ ਕਹਿੰਦਾ ਹੈ, "ਰੱਬ ਦਾ ਪ੍ਰੇਮੀ ਖ਼ੁਦ ਆਪਣੀ ਮਰਜ਼ੀ ਅਤੇ ਇੱਛਾ ਨਾਲ ਆਪਣੇ ਉਤੇ ਪਾਬੰਦੀਆਂ ਲਾਉਂਦਾ ਹੈ, ਜਦ ਕਿ ਇਸ ਪ੍ਰੇਮ ਤੋਂ ਸੱਖਣਾ ਵਿਅਕਤੀ ਸਿਰਫ਼ ਰੋਕੇ ਜਾਣ ਅਰਥਾਤ ਸਜ਼ਾ ਮਿਲਣ ਉਤੇ ਰੁਕਦਾ ਹੈ।"

"ਅਣਗਿਣਤ ਵਸਤਾਂ ਜਿਨ੍ਹਾਂ ਨੂੰ ਰੱਬੀ ਇਸ਼ਕ ਤੋਂ ਖ਼ਾਲੀ ਇਨਸਾਨ ਆਪਣੇ ਲਈ ਜਾਇਜ਼ ਸਮਝਦਾ ਹੈ, ਰੱਬ ਦਾ ਆਸ਼ਕ ਖ਼ੁਦ ਆਪਣੀ ਮਰਜ਼ੀ ਨਾਲ ਉਨ੍ਹਾਂ ਨੂੰ ਆਪਣੇ ਲਈ ਨਾਵਾਜਬ ਖ਼ਿਆਲ ਕਰਦਾ ਹੈ। ਪ੍ਰੇਮ-ਵਿਹੂਣਾ ਪ੍ਰਾਣੀ ਵੱਧ ਤੋਂ ਵੱਧ ਵਸਤਾਂ ਨਾਲ ਆਪਣੀ ਜੇਬ ਅਤੇ ਆਪਣਾ ਪੇਟ ਭਰਨਾ ਚਾਹੁੰਦਾ ਹੈ, ਜਦ ਕਿ ਰੱਬ ਦਾ ਆਸ਼ਕ ਆਪਣੇ ਕੁੜਤੇ ਨੂੰ ਜੇਬ ਨਹੀਂ ਲਵਾਉਂਦਾ ਅਤੇ ਆਪਣੇ ਪੇਟ ਨੂੰ ਦੂਸਰੇ ਜੀਵਾਂ ਦੇ ਲਹੂ ਅਤੇ ਆਂਦਰਾਂ ਦੀ ਪੀਤ ਤੋਂ ਪਾਕ-ਸਾਫ਼ ਰੱਖਦਾ ਹੈ। ਪ੍ਰੇਮ-ਵਿਹੂਣਾ ਵਿਅਕਤੀ ਜੀਵਾਂ ਦਾ ਮਾਸ ਖਾ ਕੇ ਖ਼ੁਸ਼ ਹੁੰਦਾ ਹੈ ਕਿ ਮੇਰਾ ਸਰੀਰ ਪਲ ਰਿਹਾ ਹੈ, ਪਰ ਪ੍ਰਭੂ ਦਾ ਭਗਤ ਮਾਸ ਨਾ ਖਾ ਕੇ ਇਸ ਗੱਲੇ ਪ੍ਰਸੰਨ ਹੁੰਦਾ ਹੈ ਕਿ ਇਸ ਨਾਲ ਮੇਰੀ ਆਤਮਾ ਹਲਕੀ (ਨਿਰਮਲ) ਹੋ ਰਹੀ ਹੈ ਅਤੇ ਮੇਰੇ ਅੰਦਰ ਗਿਆਨ ਦੀ ਮਿਠਾਸ ਵੱਧ ਰਹੀ ਹੈ।"

ਮੀਰਦਾਦ ਦੇ ਸਮਝਾਉਣ ਦਾ ਭਾਵ ਹੈ ਕਿ ਰੂਹਾਨੀ ਤਰੱਕੀ ਦੇ ਚਾਹਵਾਨ ਵਿਅਕਤੀ ਅਤੇ ਆਮ ਸੰਸਾਰਕ ਦ੍ਰਿਸ਼ਟੀ ਵਾਲੇ ਵਿਅਕਤੀ ਦੀ ਬਿਰਤੀ ਵਿਚ ਬਹੁਤ ਅੰਤਰ ਹੁੰਦਾ ਹੈ। ਪਰਮਾਰਥੀ ਬਿਰਤੀ ਵਾਲਾ ਪ੍ਰਭੂ-ਭਗਤ, ਕਰਮਾਂ ਦੇ ਕਾਨੂੰਨ ਨੂੰ ਸਮਝਦਾ ਹੈ ਅਤੇ ਉਸ ਦਾ ਮੁੱਖ ਆਦਰਸ਼ ਆਤਮਾ ਦੀ ਨਿਰਮਲਤਾ, ਆਤਮਾ ਦਾ ਵਿਕਾਸ, ਸੱਚੇ ਗਿਆਨ ਅਤੇ ਸੱਚੇ ਅਨੰਦ ਦੀ ਪ੍ਰਾਪਤੀ ਹੁੰਦਾ ਹੈ, ਜਦ ਕਿ ਸੰਸਾਰਕ ਬਿਰਤੀ ਵਾਲਾ ਵਿਅਕਤੀ ਬਿਨਾ ਫਲ ਦੀ ਪਰਵਾਹ ਕਰਨ ਦੇ ਅੰਧਾ-ਧੁੰਦ ਵਿਨਾਸ਼ਕਾਰੀ ਕਰਮ ਕਰੀ ਜਾਂਦਾ ਹੈ। ਭਗਤ ਦੀ ਦ੍ਰਿਸ਼ਟੀ ਅੰਤ ਉਤੇ ਹੁੰਦੀ ਹੈ ਅਤੇ ਉਹ ਅਜਿਹੀ ਖੇਡ ਨਹੀਂ ਖੇਡਦਾ ਜਿਸ ਨਾਲ ਉਹਦਾ ਆਤਮਿਕ ਵਿਕਾਸ ਰੁਕ ਜਾਵੇ। ਇਸ ਤੋਂ ਉਲਟ ਸੰਸਾਰਕ ਬਿਰਤੀ ਵਾਲੇ ਵਿਅਕਤੀ ਦੀ ਨਜ਼ਰ ਨੇੜੇ ਦੇ ਲਾਭ, ਜੀਭ ਦੇ ਚਸਕੇ ਅਤੇ ਪਸ਼ੂਆਂ ਵਾਂਗ ਉਦਰ-ਪੂਰਤੀ ਉਤੇ ਹੀ ਹੁੰਦੀ ਹੈ।

Namdhari Elibrary NamdhariElibrary@gmail.com

ਮਿਕੇਯਨ ਅਤੇ ਮੀਰਦਾਦ ਵਿਚਕਾਰ ਹੋਈ ਉਪਰੋਕਤ ਵਾਰਤਾਲਾਪ ਵਿਚ ਆਉਂਦਾ ਹੈ ਕਿ ਵਸਤੂਆਂ ਨੂੰ ਆਪਣਾ ਭੋਜਨ ਬਨਾਉਣ ਦੀ ਥਾਂ, ਉਨ੍ਹਾਂ ਦੀ ਥਾਂ, ਉਨ੍ਹਾਂ ਦੀ ਸੁਗੰਧੀ ਉਤੇ ਜ਼ਿੰਦਾ ਰਹਿਣਾ ਵਾਜਬ ਹੈ। ਇਹ ਗੱਲ ਕੇਵਲ ਉਨ੍ਹਾਂ ਜੀਵਾਂ ਉਤੇ ਲਾਗੂ ਹੁੰਦੀ ਹੈ ਜਿਹੜੇ ਅਧਿਆਤਮਿਕ ਵਿਕਾਸ ਦੀ ਬਹੁਤ ਉੱਚੀ ਅਵੱਸਥਾ ਪ੍ਰਾਪਤ ਕਰ ਲੈਂਦੇ ਹਨ। ਗੁਰੂ ਅਮਰਦਾਸ ਜੀ ਇਸ ਅਵੱਸਥਾ ਵਲ ਸੰਕੇਤ ਕਰਦੇ ਹੋਏ ਕਹਿੰਦੇ ਹਨ :

ਗੁਰਮੁਖਿ ਅੰਤਰਿ ਸਹਜੁ ਹੈ ਮਨ ਚੜ੍ਹਿਆ ਦਸਵੈ ਆਕਾਸਿ।
ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸ।
ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸ।
(ਮ. 3, ਪੰ. 1414)

ਆਪ ਇਸ਼ਾਰਾ ਕਰਦੇ ਹਨ ਕਿ ਦਸਮ-ਦੁਆਰ ਵਿਚ ਪਹੁੰਚ ਕੇ ਗੁਰਮੁਖ ਉਸ ਸਹਿਜ ਅਵੱਸਥਾ ਦੇ ਸੁਆਮੀ ਬਣ ਜਾਂਦੇ ਹਨ, ਜਿਸ ਵਿਚ ਆਤਮਾ ਦਾ ਆਹਾਰ ਕੇਵਲ ਨਾਮ ਰੂਪੀ ਅੰਮ੍ਰਿਤ ਹੁੰਦਾ ਹੈ ਤੇ ਆਤਮਾ ਨੂੰ ਨਾ ਭੁੱਖ ਮਹਿਸੂਸ ਹੁੰਦੀ ਹੈ ਨਾ ਨੀਂਦ। ਸਹਿਜ-ਸਮਾਧੀ ਦੀ ਇਸ ਅਵੱਸਥਾ ਵਿਚ ਰੂਹ ਜਿੰਨੀ ਦੇਰ ਅੰਦਰ ਅਤੇ ਉੱਪਰ ਰਹਿੰਦੀ ਹੈ, ਸਾਧਕ ਹਰ ਤਰ੍ਹਾਂ ਦੀਆਂ ਸਰੀਰਕ ਲੋੜਾਂ ਤੋਂ ਮੁਕਤ ਰਹਿੰਦਾ ਹੈ। ਇਸੇ ਲਈ ਮੀਰਦਾਦ ਨੇ ਕਿਹਾ ਹੈ ਕਿ ਪ੍ਰਭੂ-ਪ੍ਰੇਮੀਆਂ ਨੂੰ ਛੇਤੀ ਹੀ ਇਹ ਅਵੱਸਥਾ ਪ੍ਰਾਪਤ ਹੋ ਜਾਵੇਗੀ।

ਪ੍ਰਸ਼ਨ ਉਤਪੰਨ ਹੁੰਦਾ ਹੈ ਕਿ ਅਜਿਹੇ ਗੁਰਮੁਖ ਵਿਰਲੇ ਹਨ ਅਤੇ ਗੁਰਮੁਖ ਵੀ ਚੌਵੀ ਘੰਟੇ ਅਤੇ 365 ਦਿਨ ਸਮਾਧੀ ਦੀ ਅਵਸਥਾ ਵਿਚ ਨਹੀਂ ਰਹਿੰਦੇ, ਤਾਂ ਫਿਰ ਨਿਰਾ-ਪੁਰਾ ਵਸਤੂਆਂ ਦੀ ਸੁਗੰਧੀ ਉੱਤੇ ਕਿਵੇਂ ਗੁਜ਼ਾਰਾ ਕੀਤਾ ਜਾ ਸਕਦਾ ਹੈ ? ਪੂਰਨ ਸੰਤ ਜੀਵਾਂ ਦੇ ਇਸ ਸੰਕਟ ਤੋਂ ਜਾਣੂ ਹਨ। ਮੀਰਦਾਦ ਕਹਿੰਦਾ ਹੈ : ਤੁਸੀਂ ਹਾਲ ਦੀ ਘੜੀ ਸਿਰਫ਼ ਵਸਤੂਆਂ ਦੀ ਸੁਗੰਧੀ ਉੱਤੇ ਗੁਜ਼ਰ ਕਰਨ ਦੇ ਕਾਬਲ ਨਹੀਂ ਹੋ, ਇਸ ਲਈ ਤੁਸੀਂ ਬਿਨਾ ਕਿਸੇ ਡਰ ਦੇ ਧਰਤੀ ਮਾਤਾ ਦੀਆਂ ਉਦਾਰ ਛਾਤੀਆਂ ਤੋਂ ਆਪਣੀਆਂ ਲੋੜਾਂ ਪੂਰੀਆਂ ਕਰੋ। ਪਰ ਯਾਦ ਰੱਖੋ ਕਿ ਧਰਤੀ ਤੋਂ ਵੀ ਤੁਸੀਂ ਕੇਵਲ ਲੋੜ ਮਾਤਰ ਲਵੋ, ਉਸ ਤੋਂ ਵੱਧ ਨਹੀਂ। ਤੁਸੀਂ ਜਾਇਜ਼ ਲੋੜਾਂ ਬੇਖ਼ੌਫ਼ ਹੋ ਕੇ ਪੂਰੀਆਂ ਕਰੋ ਕਿਉਂਕਿ ਧਰਤੀ ਏਨੀ ਉਦਾਰ-ਚਿੱਤ ਅਤੇ ਪ੍ਰੇਮ-ਪੁੰਜ ਹੈ ਕਿ ਉਹਦੀਆਂ ਛਾਤੀਆਂ ਸਦਾ ਆਪਣੀ ਸੰਤਾਨ ਅੱਗੇ ਵਿਛੀਆਂ ਰਹਿੰਦੀਆਂ ਹਨ।

Namdhari Elibrary NamdhariElibrary@gmail.com

ਇਸ ਦੇ ਨਾਲ ਹੀ ਮੀਰਦਾਦ ਕਹਿੰਦਾ ਹੈ : 'ਪਰ ਜਿਸ ਤਰ੍ਹਾਂ ਧਰਤੀ ਬਿਨਾ ਤੁਹਾਡੇ ਤੋਂ ਕੁੱਝ ਲੁਕਾ-ਛੁਪਾ ਕੇ ਰੱਖਣ ਦੇ, ਤੁਹਾਨੂੰ ਆਪਣੇ ਦਸਤਰਖ਼ਾਨ ਉੱਤੇ ਆਉਣ ਦਾ ਨਿਉਂਦਾ ਦਿੰਦੀ ਹੈ, ਉਸੇ ਤਰ੍ਹਾਂ ਤੁਸੀਂ ਵੀ ਸੱਚੇ ਦਿਲੋਂ ਅਤੇ ਪ੍ਰੇਮ ਨਾਲ ਧਰਤੀ ਨੂੰ ਆਪਣੇ ਦਸਤਰਖ਼ਾਨ ਉੱਤੇ ਬੁਲਾਵੋ ਅਤੇ ਕਹੋ : ਹੇ ਅਕਹਿ ਉਪਕਾਰ ਕਰਨ ਵਾਲੀ ਧਰਤੀ ਮਾਤਾ, ਜਿਸ ਤਰ੍ਹਾਂ ਤੂੰ ਆਪਣਾ ਆਪ ਮੇਰੇ ਸਾਹਮਣੇ ਵਿਛਾ ਦਿੱਤਾ ਹੈ ਕਿ ਮੈਂ ਇਸ ਵਿਚੋਂ ਆਪਣੀਆਂ ਲੋੜਾਂ ਪੂਰੀਆਂ ਕਰ ਲਵਾਂ, ਮੈਂ ਵੀ ਆਪਣਾ ਹਿਰਦਾ ਤੇਰੇ ਸਾਹਮਣੇ ਵਿਛਾ ਦਿੱਤਾ ਹੈ, ਤਾਂ ਜੋ ਤੂੰ ਵੀ ਜੋ ਚਾਹਵੇਂ ਇਸ ਵਿਚੋਂ ਲੈ ਲਵੇਂ।

ਆਪਣੀ ਗੱਲ ਅੱਗੇ ਤੋਰਦਾ ਹੋਇਆ ਮੀਰਦਾਦ ਕਹਿੰਦਾ ਹੈ : ਜੇ ਤੁਸੀਂ ਇਸ ਭਾਵ ਨੂੰ ਆਪਣੀ ਰਾਹ-ਵਖਾਲੀ ਕਰਨ ਵਾਲਾ ਨਿਯਮ ਬਣਾ ਲਵੋਗੇ ਤਾਂ ਖ਼ੁਦ ਹੀ ਤੁਹਾਡੇ ਅੰਦਰ ਏਨਾਂ ਕੁ ਪ੍ਰੇਮ ਅਤੇ ਗਿਆਨ ਪੈਦਾ ਹੋ ਜਾਵੇਗਾ ਕਿ ਤੁਸੀਂ ਧਰਤੀ ਮਾਂ ਨੂੰ ਉਹਦੇ ਬੱਚਿਆਂ ਦੀ ਮੌਤ ਦਾ ਸਦਮਾ ਪਹੁਚਾਉਣ ਦੇ ਭਾਗੀ ਨਾ ਬਣੋ, ਖ਼ਾਸ ਕਰ ਉਹਦੇ ਉਨ੍ਹਾਂ ਬੱਚਿਆਂ ਦੀ ਮੌਤ ਦੇ ਦੋਸ਼ੀ ਨਾ ਬਣੋ ਜਿਹੜੇ ਦਵੈਤ ਵਿਚ ਦਾਖ਼ਲ ਹੋ ਗਏ ਹਨ ਤੇ ਜਿਨ੍ਹਾਂ ਨੂੰ ਜੀਣ ਦੀ ਖ਼ੁਸ਼ੀ ਅਤੇ ਮੌਤ ਦਾ ਦੁੱਖ ਮਹਿਸੂਸ ਹੋਣਾ ਸ਼ੁਰੂ ਹੋ ਗਿਆ ਹੈ। ਉਨ੍ਹਾਂ ਨੇ ਵੀ ਹੌਲੀ-ਹੌਲੀ ਅਤੇ ਮੁਸ਼ੱਕਤ ਨਾਲ ਦਵੈਤ ਵਿਚੋਂ ਏਕਤਾ ਵਲ ਸਫ਼ਰ ਪੂਰਾ ਕਰਨਾ ਹੈ। ਉਨ੍ਹਾਂ ਦਾ ਸਫ਼ਰ ਤੁਹਾਡੇ ਨਾਲੋਂ ਲੰਮੇਰਾ ਹੈ। ਜੇ ਤੁਸੀਂ (ਉਨ੍ਹਾਂ ਨੂੰ ਮਾਰ ਕੇ) ਉਨ੍ਹਾਂ ਦਾ ਸਫ਼ਰ ਲੰਮਾ ਕਰੋਗੇ, ਤਾਂ ਉਹ ਵੀ ਤੁਹਾਡਾ ਸਫ਼ਰ ਲੰਮਾ ਕਰ ਦੇਣਗੇ।

ਆਪ ਦਾ ਭਾਵ ਹੈ ਕਿ ਇਨਸਾਨ ਨੂੰ ਆਪਣੀਆਂ ਲੋੜਾਂ ਅਤੇ ਕੇਵਲ ਲੋੜਾਂ, ਸਿਰਫ਼ ਫਲ, ਸਬਜ਼ੀਆਂ, ਮੇਵੇ, ਅਨਾਜ ਅਤੇ ਦੁੱਧ ਆਦਿ ਨਾਲ ਪੂਰੀਆਂ ਕਰਨੀਆਂ ਚਾਹੀਦੀਆਂ ਹਨ ਕਿਉਂਕਿ ਪੰਛੀਆਂ ਅਤੇ ਜਾਨਵਰਾਂ ਵਿਚ ਜ਼ਿੰਦਗੀ ਦਾ ਅਹਿਸਾਸ ਵਧੇਰੇ ਵਿਕਸਿਤ ਹੈ ਅਤੇ ਉਹ ਦੁੱਖ ਵਿਚ ਦੁੱਖ ਅਤੇ ਸੁੱਖ ਵਿਚ ਸੁੱਖ ਮਹਿਸੂਸ ਕਰਦੇ ਹਨ। ਜਦੋਂ ਅਸੀਂ ਪੇਟ ਦੀ ਖ਼ਾਤਰ ਪਸ਼ੂਆਂ ਅਤੇ ਪੰਛੀਆਂ ਨੂੰ ਮਾਰਦੇ ਹਾਂ ਤਾਂ ਸਾਨੂੰ ਵੀ ਉਨ੍ਹਾਂ ਦੇ ਹੱਥੋਂ ਮਰਨ ਲਈ ਪੰਛੀ ਅਤੇ ਪਸ਼ੂ ਬਣਨਾ ਪੈ ਸਕਦਾ ਹੈ। ਪੰਛੀਆਂ ਅਤੇ ਜਾਨਵਰਾਂ ਨੂੰ ਮਾਰਨ ਨਾਲ ਉਨ੍ਹਾਂ ਦਾ ਇਨਸਾਨ ਦੇ ਜਾਮੇ ਵਿਚ ਪਹੁੰਚ ਕੇ ਪ੍ਰਭੂ ਨਾਲ ਮਿਲਣ ਲਈ ਹੰਭਲਾ ਮਾਰਨ ਦਾ ਵਿਕਾਸ ਵੀ ਰੁਕਦਾ ਹੈ ਅਤੇ ਇਨਸਾਨ ਵੀ ਮਨੁੱਖ ਜਾਮੇ ਤੋਂ

Namdhari Elibrary NamdhariElibrary@gmail.com

ਛਾਲ ਮਾਰ ਕੇ ਪਰਮਾਤਮਾ ਨਾਲ ਮਿਲਾਪ ਕਰਨ ਦਾ ਅਵਸਰ ਗੁਆ ਕੇ ਦੋਬਾਰਾ ਨਿਚਲੀਆਂ ਜੂਨਾਂ ਵਿਚ ਗਿਰ ਜਾਂਦਾ ਹੈ, ਜਿਨ੍ਹਾਂ ਵਿਚੋਂ ਉਹ ਬੜੀ ਮੁਸ਼ਕਲ ਨਾਲ ਉੱਪਰ ਉੱਠਿਆ ਹੁੰਦਾ ਹੈ।

ਮੀਰਦਾਦ ਧਰਤੀ ਨੂੰ ਮਾਤਾ ਕਹਿੰਦਾ ਹੈ। ਉਹ ਕੇਵਲ ਇਨਸਾਨਾਂ ਨੂੰ ਹੀ ਨਹੀਂ ਪਸ਼ੂਆਂ, ਪੰਛੀਆਂ ਸਮੇਤ ਇਸ ਦੇ ਸਭ ਜਾਇਆਂ ਨੂੰ ਅੰਮਾਂ-ਜਾਏ ਕਹਿੰਦਾ ਹੈ ਅਤੇ ਉਨ੍ਹਾਂ ਨਾਲ ਭੈਣਾਂ, ਭਰਾਵਾਂ ਵਾਂਗ ਪੇਸ਼ ਆਉਣ ਦਾ ਸੰਦੇਸ਼ ਦਿੰਦਾ ਹੈ। ਮੁਰਸ਼ਦ ਮੀਰਦਾਦ ਫ਼ਰਮਾਉਂਦਾ ਹੈ : ਦੋ ਬੰਦਿਆਂ ਵਿਚੋਂ ਇਕ ਵੱਛੇ ਦੀ ਮਾਂ ਦਾ ਦੁੱਧ ਪੀਂਦਾ ਹੈ ਅਤੇ ਵੱਛੇ ਨੂੰ ਮਾਂ-ਜਾਇਆ ਭਰਾ ਸਮਝ ਕੇ ਗਾਂ ਅਤੇ ਵੱਛੇ ਦੋਹਾਂ ਨੂੰ ਪ੍ਰੇਮ ਭਰੀ ਦ੍ਰਿਸ਼ਟੀ ਨਾਲ ਦੇਖਦਾ ਹੈ। ਦੂਜਾ ਬੰਦਾ ਵੀ ਗਾਂ ਦਾ ਦੁੱਧ ਪੀਂਦਾ ਹੈ ਪਰ ਵੱਛੇ ਨੂੰ ਇਸ ਖ਼ਿਆਲ ਨਾਲ ਤਾੜਦਾ ਹੈ ਕਿ ਇਹ ਕਦੋਂ ਪਲ ਕੇ ਜੁਆਨ ਹੋਵੇ ਤਾਂ ਜੋ ਮੈਂ ਇਹਦਾ ਨਰਮ-ਨਰਮ ਗੋਸ਼ਤ ਆਪਣੇ ਜਨਮ ਦਿਨ ਦੀ ਖ਼ੁਸ਼ੀ ਵਿਚ ਸੁਆਦ ਨਾਲ ਖਾਵਾਂ। ਮੈਂ ਕਹਿੰਦਾ ਹਾਂ ਕਿ ਪਹਿਲੇ ਨੂੰ ਤਾਂ ਵੱਛੇ ਕੋਲੋਂ ਬਲ ਮਿਲ ਰਿਹਾ ਹੈ ਪਰ ਦੂਜਾ ਵੱਛੇ ਦਾ ਮਾਸ ਨਹੀਂ ਖਾ ਰਿਹਾ, ਜ਼ਹਿਰ ਨੂੰ ਮੂੰਹ ਮਾਰ ਰਿਹਾ ਹੈ।

ਮੀਰਦਾਦ ਨੇ ਮਾਸ ਨਾ ਖਾਣ ਦੀ ਚਿਤਾਵਨੀ ਵਿਚ ਇਕ ਹੋਰ ਸੁੰਦਰ ਉਪਦੇਸ਼ ਵੀ ਜੋੜਿਆ ਹੈ। ਮੁਰਸ਼ਦ ਦੇ ਉਪਰੋਕਤ ਵਿਚਾਰ ਸੁਣ ਕੇ ਅਬੀਮਾਰ ਉਸ ਨੂੰ ਪੁੱਛਦਾ ਹੈ : ਹਰ ਜ਼ਿੰਦਾ ਚੀਜ਼ ਨੇ ਇਕ ਨਾ ਇਕ ਦਿਨ ਕਿਸੇ ਨਾ ਕਿਸੇ ਕਾਰਨ ਮਰਨਾ ਹੀ ਹੈ ਤਾਂ ਮੈਂ ਕਿਸੇ ਜਾਨਵਰ ਦੀ ਮੌਤ ਦਾ ਕਾਰਨ ਬਣਨ ਤੋਂ ਕਿਉਂ ਗੁਰੇਜ਼ ਕਰਾਂ ? ਇਸ ਪ੍ਰਸ਼ਨ ਦੇ ਉੱਤਰ ਵਿਚ ਮੀਰਦਾਦ ਕਹਿੰਦਾ ਹੈ : ਇਹ ਠੀਕ ਹੈ ਕਿ ਹਰ ਜ਼ਿੰਦਾ ਚੀਜ਼ ਨੇ ਇਕ ਦਿਨ ਮਰਨਾ ਹੈ, ਪਰ ਬਦ-ਕਿਸਮਤ ਹੈ ਉਹ ਇਨਸਾਨ ਜੋ ਕਿਸੇ ਜ਼ਿੰਦਾ ਚੀਜ਼ ਦੀ ਮੌਤ ਦਾ ਕਾਰਨ ਬਣਦਾ ਹੈ। ਤੁਹਾਨੂੰ ਪਤਾ ਹੈ ਕਿ ਮੈਂ ਆਪਣੇ ਸਾਥੀ ਨਿਰੋਂਦਾ ਨੂੰ ਪ੍ਰੇਮ ਕਰਦਾ ਹਾਂ ਅਤੇ ਮੇਰਾ ਹਿਰਦਾ ਖ਼ੂਨ ਦਾ ਪਿਆਸਾ ਨਹੀਂ ਹੈ, ਇਸ ਲਈ ਤੁਸੀਂ ਮੈਨੂੰ ਨਿਰੋਂਦਾ ਨੂੰ ਮਾਰਨ ਲਈ ਨਹੀਂ ਕਹੋਗੇ। ਇਸੇ ਤਰ੍ਹਾਂ ਉਸ ਪਰਮਾਤਮਾ ਦੀ ਰਜ਼ਾ, ਭਾਣਾ ਜਾਂ ਹੁਕਮ ਨਹੀਂ ਹੈ ਕਿ ਕੋਈ ਇਨਸਾਨ ਕਿਸੇ ਸਾਥੀ ਇਨਸਾਨ ਜਾਂ ਕਿਸੇ ਜਾਨਵਰ ਦਾ ਖ਼ੂਨ ਕਰੇ। ਇਹ ਠੀਕ ਹੈ ਕਿ ਜਦ ਤਕ ਇਨਸਾਨ ਉਹ ਕੁੱਝ ਹਨ ਜੋ ਉਹ ਹਨ, ਤਦ ਤਕ ਇਨਸਾਨ, ਇਨਸਾਨਾਂ ਦੇ ਘਰ

Namdhari Elibrary NamdhariElibrary@gmail.com

ਚੋਰੀਆਂ ਵੀ ਕਰਦੇ ਰਹਿਣਗੇ, ਧਾੜੇ ਵੀ ਮਾਰਦੇ ਰਹਿਣਗੇ, ਆਪਸ ਵਿਚ ਝੂਠ ਵੀ ਬੋਲਦੇ ਰਹਿਣਗੇ, ਜੰਗਾਂ ਵੀ ਲੜਦੇ ਰਹਿਣਗੇ, ਇਕ ਦੂਜੇ ਨੂੰ ਕਤਲ ਵੀ ਕਰਦੇ ਰਹਿਣਗੇ ਅਤੇ ਹਰ ਤਰ੍ਹਾਂ ਦੀਆਂ ਕਾਲੀਆਂ ਅਤੇ ਬੁਰੀਆਂ ਵਾਸ-ਨਾਵਾਂ ਦਾ ਸ਼ਿਕਾਰ ਵੀ ਰਹਿਣਗੇ, ਪਰ ਲਾਹਨਤ ਹੈ ਚੋਰ ਅਤੇ ਡਾਕੂ ਨੂੰ, ਬਦਕਿਸਮਤੀ ਹੈ ਝੂਠੇ ਦੀ, ਜੰਗਬਾਜ਼ ਅਤੇ ਹਤਿਆਰੇ ਦੀ ਅਤੇ ਆਪਣੇ ਹਿਰਦੇ ਨੂੰ ਮੰਦੀਆਂ ਵਾਸ਼ਨਾਵਾਂ ਦਾ ਆਲ੍ਹਣਾ ਬਨਾਉਣ ਵਾਲੇ ਇਨਸਾਨ ਦੀ ਕਿਉਂਕਿ ਰੱਬ ਦੀ ਰਜ਼ਾ ਅਜਿਹੇ ਬਦ-ਕਿਸਮਤ ਇਨਸਾਨ ਨੂੰ ਬਦ-ਕਿਸਮਤੀ ਦਾ ਹਲਕਾਰਾ ਬਣਾ ਕੇ ਹੀ ਵਰਤਦੀ ਹੈ। ਪਰ ਮੇਰੇ ਸਾਥੀਓ, ਤੁਸੀਂ ਆਪਣੇ ਹਿਰਦਿਆਂ ਨੂੰ ਹਰ ਕਿਸਮ ਦੀ ਕਾਲੀ ਅਤੇ ਮੰਦੀ ਵਾਸ਼ਨਾ ਤੋਂ ਨਿਰਮਲ ਕਰੋ ਤਾਂ ਜੋ ਰੱਬ ਦਾ ਭਾਣਾ ਜਾਂ ਉਸ ਦੀ ਰਜ਼ਾ, ਤੁਹਾਨੂੰ ਦੁੱਖਾਂ ਦੀ ਇਸ ਨਗਰੀ ਵਿਚ ਦੁੱਖਾਂ ਤੋਂ ਨਿਜਾਤ ਅਤੇ ਪ੍ਰੇਮ ਤੇ ਗਿਆਨ ਰਾਹੀਂ ਆਤਮਾ ਦੀ ਜਿੱਤ ਅਤੇ ਹਰ ਤਰ੍ਹਾਂ ਦੇ ਬੰਧਨਾਂ ਤੋਂ ਮੁਕਤੀ ਦਾ ਪੈਗ਼ਾਮ ਫੈਲਾਉਣ ਦਾ ਸਾਧਨ ਸਮਝ ਸਕੇ।

ਮੁਰਸ਼ਦ ਮੀਰਦਾਦ ਦਾ ਭਾਵ ਹੈ ਕਿ ਮੌਤ ਜ਼ਿੰਦਗੀ ਦਾ ਕਾਨੂੰਨ ਹੈ, ਪਰ ਪ੍ਰੇਮਵਾਨ, ਗਿਆਨਵਾਨ, ਆਵਾਗਵਨ ਦੇ ਦੁੱਖਾਂ ਤੋਂ ਮੁਕਤੀ ਦੇ ਚਾਹਵਾਨ, ਮਨ-ਇੰਦਰੀਆਂ ਦੇ ਬੰਧਨ ਤੋੜ ਕੇ ਆਤਮਿਕ ਜਿੱਤ ਪ੍ਰਾਪਤ ਕਰਨ ਅਤੇ ਪਰਮਾਤਮਾ ਨਾਲ ਵਸਾਲ ਕਰਨ ਦੇ ਚਾਹਵਾਨ ਵਿਅਕਤੀ ਨੂੰ ਕਦੇ ਵੀ ਵਿਸ਼ਿਆਂ-ਵਿਕਾਰਾਂ ਅਤੇ ਵਾਸਨਾਵਾਂ ਦਾ ਦਾਸ ਨਹੀਂ ਬਣਨਾ ਚਾਹੀਦਾ ਜਦ ਕਿ ਮਾਸ ਖਾਣਾ ਨਿਸ਼ਚੈ ਹੀ ਵਾਸਨਾਵਾਂ ਅਤੇ ਵਿਕਾਰਾਂ ਦਾ ਕਾਰਨ ਹੈ। ਵਿਕਾਰਾਂ ਅਤੇ ਵਾਸਨਾਵਾਂ ਦਾ ਕਾਰਨ ਬਣਨ ਵਾਲਾ ਭੋਜਨ ਮਨੁੱਖ ਦੀ ਰੂਹਾਨੀ ਬਰ-ਬਾਦੀ ਦਾ ਕਾਰਨ ਬਣਦਾ ਹੈ। ਗੁਰੂ ਨਾਨਕ ਸਾਹਿਬ ਨੇ ਵੀ ਕਿਹਾ ਹੈ ਕਿ ਤਨ ਨੂੰ ਪੀੜਤ ਕਰਨ ਅਤੇ ਮਨ ਵਿਚ ਵਿਕਾਰ ਪੈਦਾ ਕਰਨ ਵਾਲਾ ਖਾਣਾ ਅਤੇ ਖ਼ੁਸ਼ੀ ਅਸਲ ਵਿਚ ਦੁੱਖਦਾਈ ਅਤੇ ਖੁਆਰੀ ਦਾ ਕਾਰਨ ਹੈ :

ਬਾਬਾ ਹੋਰੁ ਖਾਣਾ ਖੁਸੀ ਖੁਆਰ।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।

(ਮ: 1, ਪੰ: 16)

Namdhari Elibrary NamdhariElibrary@gmail.com

# ਇਨਸਾਨ ਦੀ ਖ਼ੁਰਾਕ

—ਪ੍ਰਿੰਸੀਪਲ ਨਿਰੰਜਨ ਸਿੰਘ

ਤਬਦੀਲੀ ਕੁਦਰਤ ਦਾ ਮੁੱਢਲਾ ਕਾਨੂੰਨ ਹੈ। ਹਰ ਜੀਵ, ਹਰ ਵਸਤੂ ਛਿਨ-ਛਿਨ ਤਬਦੀਲ ਹੋ ਰਹੀ ਹੈ। ਇਨਸਾਨ ਤਬਦੀਲ ਹੋ ਰਿਹਾ ਹੈ, ਸਮਾਜ ਤਬਦੀਲ ਹੋ ਰਿਹਾ ਹੈ, ਇਨਸਾਨੀ ਆਸ਼ਰਮ, ਰਹਿਣੀ-ਬਹਿਣੀ, ਸਭ ਕੁਝ ਇਸ ਤਬਦੀਲੀ ਦੇ ਕਾਨੂੰਨ ਦੇ ਮਾਤਹਿਤ ਹੀ ਚੱਲ ਰਿਹਾ ਹੈ।

ਵੱਡੇ-ਵੱਡੇ ਵਿਚਾਰਵਾਨ, ਆਲਮ ਤੇ ਸਾਇੰਸਦਾਨ, ਫ਼ਲਾਸਫ਼ਰ ਅਤੇ ਆਤਮਕ ਮੰਡਲਾਂ ਦੇ ਨੇਤਾ ਸੰਸਾਰ ਦੀ ਲੀਲ੍ਹਾ ਨੂੰ ਘੋਖ ਘੋਖ ਕੇ ਇਸ ਨਤੀਜੇ ਤੇ ਪਹੁੰਚੇ ਹਨ ਕਿ ਸ੍ਰਿਸ਼ਟੀ ਦੀ ਲੀਲ੍ਹਾ ਦਾ ਮਨੋਰਥ ਸੁਰਤ ਦਾ ਵਿਕਾਸ ਹੈ, ਜਿਸ ਨੂੰ ਅੰਗ੍ਰੇਜ਼ੀ ਵਿੱਚ evolution of consciousness ਕਿਹਾ ਜਾਂਦਾ ਹੈ। ਵਿਕਾਸ ਵਿੱਚ ਤਬਦੀਲੀ ਤਾਂ ਹੋਈ, ਪਰ ਇਹ ਬੇਅਰਥੀ ਤਬਦੀਲੀ ਨਹੀਂ। ਇਸ ਵਿੱਚ ਤਾਂ ਜੀਵਾਂ ਦੀ ਸੁਰਤ ਦਿਨੋ-ਦਿਨ ਖਿੜਦੀ ਜਾਂਦੀ ਹੈ। ਨਾਲ ਹੀ ਸਰੀਰ ਰੂਪੀ ਜੋ ਜੰਤਰ ਉਨ੍ਹਾਂ ਨੂੰ ਮਿਲੇ ਹੋਏ ਹਨ ਅਤੇ ਜਿਨ੍ਹਾਂ ਦੇ ਰਾਹੀਂ ਸੁਰਤ ਜਾਂ ਚੇਤਨਤਾ ਵਿਕਾਸ ਕਰਦੀ ਹੈ, ਉਹ ਵੀ ਵਿਕਸਤ ਹੋ ਰਹੇ ਹਨ।

ਹਰ ਵਸਤੂ ਵਿੱਚ ਸੁਰਤ ਹੈ—ਕਿਸੇ ਵਿੱਚ ਥੋੜ੍ਹੀ ਕਿਸੇ ਵਿੱਚ ਬਹੁਤ। ਸੁਰਤ ਦੀ ਹੇਠਲੀ ਪੌੜੀ ਤੇ ਖਣਿਜ ਪਦਾਰਥ ਅਥਵਾ ਪੱਥਰ-ਵੱਟੇ ਹਨ। ਇਨ੍ਹਾਂ ਵਿੱਚ ਵੀ ਸੁਰਤ ਹੈ, ਪਰ ਨਾਮਾਲੂਮ ਜੇਹੀ। ਇਸ ਤੋਂ ਉੱਪਰਲੀ ਪੌੜੀ ਤੇ ਬੇਲ-ਬੂਟੇ ਜਾਂ ਨਬਾਤਾਤ ਆਉਂਦੇ ਹਨ। ਇਨ੍ਹਾਂ ਵਿੱਚ ਸੁਰਤ ਦਾ ਖੇੜਾ ਪੱਥਰਾਂ ਨਾਲੋਂ ਜ਼ਿਆਦਾ, ਪਰ ਪਸ਼ੂਆਂ ਨਾਲੋਂ ਘੱਟ ਹੈ। ਇਸ ਤੋਂ ਉੱਪਰਲੀ ਪੌੜੀ ਤੇ ਪਸ਼ੂ, ਪੰਖੀ ਅਤੇ ਮੱਛੀਆਂ ਆਦਿ ਆਉਂਦੇ ਹਨ। ਇਨ੍ਹਾਂ ਦਾ ਮੰਡਲ, ਸੁਰਤ ਵਿੱਚ ਬੂਟਿਆਂ ਨਾਲੋਂ ਕਿਤੇ ਉੱਚਾ ਹੈ। ਇਸ ਪੱਧਰ ਤੇ ਪਹੁੰਚੀ ਸੁਰਤ ਨੂੰ Instinct ਜਾਂ ਪਸ਼ੂ-ਬਿਰਤੀ ਕਿਹਾ ਜਾਂਦਾ ਹੈ।



Namdhari Elibrary NamdhariElibrary@gmail.com

ਇਸ ਦੇ ਦੋ ਵੱਡੇ ਥੰਮ੍ਹ ਹਨ—ਆਪ-ਬਚਾਅ (Self-preservation) ਅਤੇ ਆਪਣੀ ਜਾਤੀ ਨੂੰ ਵਧਾਉਣਾ, (Self-perpetuation) ਅਥਵਾ ਖਾਣਾ-ਪੀਣਾ, ਲੜਨਾ, ਝਗੜਨਾ, ਕਾਮ ਚੇਸ਼ਟਾ, ਜੋੜੇ ਬਣ ਕੇ ਰਹਿਣਾ ਆਦਿ। ਇਹ ਸਭ ਕੁਝ ਪਸ਼ੂ-ਬਿਰਤੀ ਦੇ ਖ਼ਾਸੇ ਉਨ੍ਹਾਂ ਦੀ instinct ਤੋਂ ਉਪਜਦੇ ਹਨ।

ਪਸ਼ੂਆਂ ਤੋਂ ਉੱਪਰ ਦੀ ਪੌੜੀ ਇਨਸਾਨ ਦੀ ਹੈ। ਇੱਥੇ ਆ ਕੇ ਤਾਂ ਸੁਰਤ ਛਾਲਾਂ ਮਾਰ ਕੇ ਚੁਬਾਰੇ ਤੇ ਚੜ੍ਹਦੀ ਹੈ ਪਰ ਪੌੜੀ-ਪੌੜੀ ਕਰ ਕੇ। ਇੱਥੇ ਇਕ ਨਵੀਂ ਸ਼ਕਤੀ ਅਕਲ ਅਥਵਾ ਵਿਚਾਰ-ਸ਼ਕਤੀ ਦਾ ਪ੍ਰਕਾਸ਼ ਹੁੰਦਾ ਹੈ। ਹੈਵਾਨ ਨੂੰ ਇਹ ਕਦੇ ਪ੍ਰਤੀਤ ਨਹੀਂ ਹੁੰਦਾ ਕਿ ਇਹ ਕੰਮ ਠੀਕ ਹੈ ਜਾਂ ਇਰ ਗ਼ਲਤ ਹੈ। ਉਸ ਨੇ ਤਾਂ ਆਪਾ-ਬਚਾਅ ਅਤੇ ਔਲਾਦ ਪੈਦਾ ਕਰਨ ਦੀ ਭਾਵਨਾ ਦੇ ਅਧੀਨ ਆਪਣੀ ਖੇਡ ਖੇਡੀ ਜਾਣੀ ਹੈ। ਇਨਸਾਨ ਨੂੰ ਅਕਲ ਸਾਹ ਨਹੀਂ ਲੈਣ ਦੇਂਦੀ। ਅਕਲ ਝਟ ਕਹਿੰਦੀ ਹੈ, 'ਇਹ ਗੱਲ ਠੀਕ ਹੈ, ਇਹ ਗ਼ਲਤ ਹੈ।' ਜੇ ਗ਼ਲਤ ਕਰੇ, ਤਾਂ ਦੁੱਖ ਪੈਦਾ ਹੁੰਦਾ ਹੈ। ਦੁੱਖ ਤੋਂ ਸੋਚ-ਵਿਚਾਰ ਉਪਜਦੀ ਹੈ।। ਫੇਰ ਸੁਰਤ ਥੋੜ੍ਹੀ ਹੋਰ ਵਿਕਸਤ ਹੁੰਦੀ ਹੈ।

ਅਕਲ ਦੀ ਮੰਜ਼ਿਲ ਦੀਆਂ ਕਈ ਪੌੜੀਆਂ ਹਨ। ਐਸੇ ਇਨਸਾਨ ਵੀ ਹਨ, ਜਿਨ੍ਹਾਂ ਵਿਚ ਪਸ਼ੂ-ਬਿਰਤੀ ਪਰਬਲ ਹੈ। ਐਸੇ ਵੀ ਹਨ, ਜਿਹੜੇ ਅਕਲ ਦੀ ਉੱਪਰਲੀ ਪੌੜੀ ਤੇ ਪਹੁੰਚੇ ਹੋਏ ਹਨ ਅਤੇ ਜੋ ਕੰਮ ਵੀ ਉਹ ਕਰਨਗੇ, ਚੰਗੀ ਤਰ੍ਹਾਂ ਸੋਚ-ਵਿਚਾਰ ਕੇ ਹੀ ਕਰਨਗੇ। ਮੂੜ੍ਹ ਇਨਸਾਨਾਂ ਵਿਚ ਪ੍ਰਧਾਨਤਾ ਪਸ਼ੂ-ਬਿਰਤੀ ਦੀ ਹੁੰਦੀ ਹੈ। ਅਕਲ ਦਾ ਲਿਸ਼ਕਾਰਾ ਪੈਂਦਾ ਹੈ, ਪਰ ਉਨ੍ਹਾਂ ਦੇ ਕਰਮ ਪਸ਼ੂ-ਬਿਰਤੀ ਤੋਂ ਹਾ ਉਪਜਦੇ ਹਨ। ਉੱਪਰਲੀ ਇਨਸਾਨੀ ਪੌੜੀ ਤੇ ਪ੍ਰਧਾਨਤਾ ਅਕਲ ਦੀ ਹੁੰਦੀ ਹੈ ਅਤੇ ਪਸ਼ੂ-ਬਿਰਤੀ ਅਕਲ ਦੇ ਅਧੀਨ ਹੋ ਕੇ ਵਗਦੀ ਹੈ।

ਸਮੁੱਚੀ ਇਨਸਾਨੀਅਤ ਅਜੇ ਇਨਸਾਨ ਦੀ ਅਕਲ ਵਾਲੀ ਮੰਜ਼ਿਲ ਤੇ ਨਹੀਂ ਪਹੁੰਚੀ। ਇਹ ਲੜਾਈਆਂ-ਝਗੜੇ, ਇਹ ਠੱਗੀ-ਠੋਰੀ, ਇਹ ਕਾਮ-ਚੇਸ਼ਟਾ ਦੇ ਨਜ਼ਾਰੇ, ਇਹ ਪਸ਼ੂ-ਬਿਰਤੀ ਦੇ ਕਾਰਨਾਮੇ ਹਨ। ਜਦ ਇਨਸਾਨੀਅਤ ਦਾ ਅਗਲਾ ਭਾਗ ਅਕਲ ਦੀ ਮੰਜ਼ਿਲ ਤੇ ਪਹੁੰਚ ਜਾਵੇਗਾ, ਤਾਂ ਫੇਰ ਲੜਾਈਆਂ-ਝਗੜਿਆਂ ਦੀ ਗੁੰਜਾਇਸ਼ ਹੀ ਨਹੀਂ ਰਹਿਣੀ। ਅਕਲ ਸਪੱਸ਼ਟ ਦੱਸੇਗੀ ਕਿ ਲੜਾਈ ਵਿਚ ਦੋਵੇਂ ਧਿਰਾਂ ਐਵੇਂ ਦੁੱਖ ਹੀ ਮੁੱਲ ਲੈਂਦੀਆਂ ਹਨ।

ਜੀਵਨ-ਵਿਕਾਸ ਅਕਲ ਦੀ ਪੌੜੀ ਤੇ ਖ਼ਤਮ ਨਹੀਂ ਹੋ ਜਾਂਦਾ। ਸੁਰਤ

Namdhari Elibrary NamdhariElibrary@gmail.com

ਦੀਆਂ ਇਸ ਤੋਂ ਉੱਪਰ ਵੀ ਕਾਫ਼ੀ ਪੌੜੀਆਂ ਹਨ। ਅਕਲ ਤੋਂ ਉੱਪਰਲੀ ਪੌੜੀ ਦਿੱਬ-ਦ੍ਰਿਸ਼ਟੀ ਦੀ ਹੈ। ਇਸ ਮੰਜ਼ਿਲ ਤੇ ਅਨੁਭਵਤਾ ਜਾਂ ਸਹਿਜ-ਗਿਆਨ (Intution) ਦੀ ਸ਼ਕਤੀ ਜ਼ਹੂਰ ਵਿੱਚ ਆਉਂਦੀ ਹੈ। ਜਦ ਗੁਰੂ ਨਾਨਕ ਸਾਹਿਬ ਕਹਿੰਦੇ ਸਨ ਕਿ ਮਰਦਾਨਿਆ ! ਬੇਬੇ ਨਾਨਕੀ ਯਾਦ ਕਰਦੀ ਹੈ, ਤਾਂ ਅਨੁਭਵ ਕਰਕੇ ਹੀ ਕਹਿੰਦੇ ਸਨ। ਦੱਖਣ ਵਿਚ ਮਹਾਂ ਰਿਸ਼ੀ ਰਮਨ ਜੀ ਹੋਏ ਹਨ। ਜੋ ਸ਼ਰਧਾਲੂ ਉਨ੍ਹਾਂ ਪਾਸ ਜਾਂਦਾ ਸੀ, ਉਸ ਨੂੰ ਬੋਲਣ ਦੀ ਲੋੜ ਨਹੀਂ ਸੀ ਪੈਂਦੀ। ਮਨ ਵਿਚ ਸਵਾਲ ਉੱਠਿਆ, ਅੰਦਰੋਂ ਹੀ ਜਵਾਬ ਮਿਲ ਗਿਆ ਤੇ ਤਸੱਲੀ ਹੋ ਗਈ।

ਇਸ ਤੋਂ ਉੱਪਰ ਵੀ ਸੁਰਤ ਦੀਆਂ ਮੰਜ਼ਿਲਾਂ ਹਨ। ਆਖ਼ਰੀ ਮੰਜ਼ਿਲ ਉਹ ਹੈ, ਜਿਸ ਵਿਚ ਸੁਰਤ ਨਰੋਲ ਖਾਲਸ ਹੋ ਕੇ ਆਪਣੇ ਪ੍ਰੇਮ ਸਰੂਪ ਵਿਚ ਲੀਨ ਹੋ ਜਾਂਦੀ ਹੈ। ਦਵੈਤ ਦਾ ਭਾਵ ਹੀ ਨਹੀਂ ਰਹਿੰਦਾ ਅਤੇ ਫੁਰਨੇ ਸਭ ਬੰਦ ਹੋ ਜਾਂਦੇ ਹਨ।

ਇਨਸਾਨ ਤਿੰਨਾਂ ਭਾਗਾਂ ਨਾਲ ਮਿਲਕੇ ਬਣਿਆ ਹੈ :

(1) ਸਥੂਲ ਕੋਸ਼ ਅਥਵਾ ਸਰੀਰ। (2) ਸੂਖਮ ਕੋਸ਼ ਭਾਵ ਮਨ ਅਤੇ (3) ਅਤੀ ਸੂਖਮ ਕੋਸ਼ ਭਾਵ ਆਤਮਾ। ਜਿਉਂ-ਜਿਉਂ ਸੂਖਮਤਾ ਵਧਦੀ ਜਾਂਦੀ ਹੈ, ਸ਼ਾਂਤੀ ਅਤੇ ਕੋਮਲਤਾ ਵਰਗੇ ਗੁਣਾਂ ਵਿਚ ਵਾਧਾ ਹੁੰਦਾ ਜਾਂਦਾ ਹੈ।

ਸਥੂਲ ਸਰੀਰ ਵਿਚ ਹੀ ਜੰਤਰ ਹੈ, ਜਿਸ ਨਾਲ ਇਨਸਾਨ ਜੀਵਨ ਦੀ ਖੇਡ ਖੇਡਦਾ ਹੈ। ਮਨ ਸੂਖਮ ਹੈ, ਇਸ ਲਈ ਜ਼ਿਆਦਾ ਸ਼ਕਤੀਸ਼ਾਲੀ ਹੈ। ਮਨ ਸਰੀਰ ਨੂੰ ਇਸ ਤਰ੍ਹਾਂ ਚਲਾਉਂਦਾ ਹੈ, ਜਿਵੇਂ ਸਵਾਰ ਘੋੜੇ ਨੂੰ ਚਲਾਉਂਦਾ ਹੈ। ਜਦ ਸੁਰਤ ਵਿਕਾਸ ਕਰ ਕੇ ਆਤਮਕ-ਮੰਡਲਾਂ ਵਿਚ ਜਾ ਪਹੁੰਚਦੀ ਹੈ, ਤਾਂ ਮਨ ਅਤੇ ਸਰੀਰ ਦੋਵੇਂ ਹੀ ਆਤਮਾ ਦੇ ਅਧੀਨ ਹੋ ਕੇ ਵਿਚਰਦੇ ਹਨ।

ਵਿਸ਼ੇ, ਵਿਕਾਰ, ਰਸ-ਕਸ, ਇਹ ਸਰੀਰ ਦੇ ਭੋਗ ਹਨ। ਜਿਹੜੇ ਮਹਾਂ-ਪੁਰਸ਼ ਅਕਲ ਦੀ ਉੱਪਰਲੀ ਪੌੜੀ ਤੇ ਪਹੁੰਚਦੇ ਹਨ, ਉਨ੍ਹਾਂ ਨੂੰ ਇਹ ਰਸ ਸਵਾਦ ਫਿੱਕੇ ਲੱਗਣ ਲੱਗ ਜਾਂਦੇ ਹਨ। ਸਾਇੰਸਦਾਨਾਂ ਅਤੇ ਫ਼ਲਾਸਫ਼ਰਾਂ ਵੱਲ ਹੀ ਝਾਤੀ ਮਾਰੋ। ਕਵੇਂਡਸ਼ ਦੀ ਜੀਵਨੀ ਪੜ੍ਹੋ, ਅਡਿੰਗਟਨ, ਜੀਨਜ਼ ਜਾਂ ਆਈਨਸਟਾਈਨ ਦੀ ਆਤਮ-ਕਥਾ ਪੜ੍ਹੋ, ਤੁਹਾਨੂੰ ਯਕੀਨ ਹੋ ਜਾਏਗਾ ਕਿ ਬੁੱਧੀ ਦੇ ਸਵਾਦ ਲੈਣ ਵਾਲਿਆਂ ਨੂੰ ਜੀਭ ਜਾਂ ਹੋਰ ਭਾਗਾਂ ਦੇ ਸਵਾਦ ਖਿੱਚ ਹੀ ਨਹੀਂ ਪਾਉਂਦੇ।

Namdhari Elibrary NamdhariElibrary@gmail.com

ਆਤਮਕ ਮੰਡਲਾਂ ਵਿਚ ਪਹੁੰਚਿਆਂ ਦਾ ਤਾਂ ਕਹਿਣਾ ਹੀ ਕੀ ਹੈ। ਉਹ ਤਾਂ ਪ੍ਰੇਮ-ਸਰੂਪ ਹੀ ਹੋ ਜਾਂਦੇ ਹਨ। ਦਯਾ, ਹਮਦਰਦੀ, ਮਿਠਾਸ ਤਾਂ ਪ੍ਰੇਮ ਦੀਆਂ ਨਿੱਕੀਆਂ-ਨਿੱਕੀਆਂ ਬੱਚੀਆਂ ਹਨ। ਉਨ੍ਹਾਂ ਨੂੰ ਦਯਾ ਦਾ ਉਪਦੇਸ਼ ਕੀ ਆਖਦਾ ਹੈ! ਉਨ੍ਹਾਂ ਦਾ ਤਾਂ ਸੁਭਾਅ ਹੀ ਦੈਵੀ ਹੋ ਜਾਂਦਾ ਹੈ। ਰਮਨ ਮਹਾਂ-ਰਿਸ਼ੀ ਦੇ ਆਸ਼ਰਮ ਵਿੱਚ ਗਊ, ਕੁੱਤਾ, ਕਬੂਤਰ, ਚਿੜੀਆਂ ਸਭ ਤਰ੍ਹਾਂ ਦੇ ਜਾਨਵਰ ਇਕੋ ਪਰਿਵਾਰ ਦੇ ਜੀਵ ਗਿਣੇ ਜਾਂਦੇ ਸਨ ਅਤੇ ਖਾਣ-ਪੀਣ ਲਈ ਸਭ ਨੂੰ ਹਿੱਸਾ ਮਿਲਦਾ ਸੀ। ਇਹੋ ਜੇਹੀ ਭਾਵਨਾ ਹੋਵੇ ਤਾਂ ਜੀਵ-ਹੱਤਿਆ ਜਾਂ ਮਾਸ ਖਾਣ ਦਾ ਸਵਾਲ ਹੀ ਕਿੱਥੇ ਰਹਿੰਦਾ ਹੈ!

ਇਕ ਸੱਜਣ ਨੇ ਇੱਕ ਗੱਲ ਸੁਣਾਈ। ਇਕ ਸਾਧੂ ਹਰਦਵਾਰ ਗੰਗਾ ਦੀ ਪਰਲੀ ਧਾਰਾ ਤੋਂ ਪਾਰ ਜੰਗਲ ਵਿੱਚ ਰਹਿੰਦਾ ਸੀ। ਜਦ ਵੀ ਕੋਈ ਸ਼ਰਧਾਲੂ ਉਸ ਨੂੰ ਖਾਣ ਲਈ ਕੁਝ ਭੇਟਾ ਕਰ ਜਾਏ, ਤਾਂ ਉਹ ਆਪਣੇ ਪਰਿਵਾਰ ਨੂੰ ਆਵਾਜ਼ਾਂ ਮਾਰ ਕੇ ਬੁਲਾਉਂਦਾ ਸੀ! ਝੱਟ ਚਿੜੀਆਂ ਨੇ ਇਕੱਠਿਆਂ ਹੋ ਜਾਣਾ। ਕਿਸੇ ਨੇ ਉਹਦੇ ਸਿਰ ਤੇ ਬੈਠ ਜਾਣਾ, ਕਿਸੇ ਨੇ ਮੋਢਿਆਂ ਤੇ, ਕਿਸੇ ਨੇ ਅੱਗੇ, ਸਾਰਿਆਂ ਨੇ ਵੰਡ ਕੇ ਪ੍ਰਸ਼ਾਦ ਛਕਣਾ।

ਧਰਮ ਦਾ ਮਨੋਰਥ ਤਾਂ ਇਹੋ ਜਿਹੀ ਭਾਵਨਾ ਪੈਦਾ ਕਰਨਾ ਹੈ। ਇਨਸਾਨ ਦੀ ਸੁੱਤੀ ਆਤਮਾ ਨੂੰ ਜਗਾ ਕੇ ਉੱਚੇ ਆਤਮਕ ਮੰਡਲਾਂ ਤਕ ਪਹੁੰਚਾਣਾ ਹੈ। ਜਦ ਸੁਰਤ ਉਨ੍ਹਾਂ ਮੰਡਲਾਂ ਵਿਚ ਪਹੁੰਚ ਜਾਵੇ, ਤਾਂ ਰਹਿਣੀ-ਬਹਿਣੀ, ਕੰਮ-ਕਾਜ, ਖਾਣਾ-ਪੀਣਾ, ਬੋਲ-ਚਾਲ ਸਭ ਕੁਝ ਆਪਣੇ ਆਪ ਹੀ ਦੈਵੀ ਸ਼ਕਲ ਧਾਰਨ ਕਰ ਲੈਂਦਾ ਹੈ।

ਹਰ ਧਰਮ ਦੇ ਦੋ ਹਿੱਸੇ ਹੁੰਦੇ ਹਨ : ਇਕ ਗਿਰੀ ਅਤੇ ਇਕ ਛਿੱਲੜ। ਗਿਰੀ ਦਾ ਮਨੋਰਥ ਤਾਂ ਸੁਰਤ ਨੂੰ ਉਡਾ ਕੇ ਉੱਚੀਆਂ ਮੰਡਲਾਂ ਵਿਚ ਲੈ ਜਾਣਾ ਹੁੰਦਾ ਹੈ ਅਤੇ ਇਹਦੇ ਦੋ ਹੀ ਸਾਧਨ ਹਨ : ਆਪਣੇ ਆਦਰਸ਼ ਅਥਵਾ ਪ੍ਰਭੂ ਦੀ ਯਾਦ ਜਾਂ ਸਿਮਰਨ, ਅਤੇ ਦੂਜਾ ਉਹਦੇ ਸਰਗੁਣ ਸਰੂਪ ਭਾਵ ਜੀਵਾਂ ਦੀ ਨਿਸ਼ਕਾਮ ਸੇਵਾ।

ਰਸਮ, ਰਿਵਾਜ, ਰਹਿਤ-ਬਹਿਤ ਇਹ ਬਾਹਰਮੁਖੀ ਗੱਲਾਂ ਧਰਮ ਦੇ ਛਿੱਲੜ ਦਾ ਕੰਮ ਕਰਦੀਆਂ ਹਨ। ਇਨ੍ਹਾਂ ਦਾ ਧਰਮ ਦੇ ਜਨਮ ਲੈਣ ਵੇਲੇ ਲਾਭ ਹੁੰਦਾ ਹੈ। ਫੇਰ ਇਹ ਜ਼ਮਾਨੇ ਨਾਲ ਬਦਲਦੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਬਹੁਤੀ ਮਹੱਤਤਾ ਦੇਣੀ ਭੁੱਲ ਹੈ।

Namdhari Elibrary NamdhariElibrary@gmail.com

ਉੱਚੀ ਸੁਰਤ ਵਾਲੇ ਆਦਮੀ ਦਾ ਕਿਸੇ ਜੀਵ ਨੂੰ ਆਪਣੇ ਸਵਾਦ ਲਈ ਮਾਰਨਾ ਜਾਂ ਕਿਸੇ ਜੀਵ ਨੂੰ ਦੁੱਖ ਦੇਣਾ ਸੰਭਵ ਹੀ ਨਹੀਂ ।

ਧਰਮ ਦਾ ਛਿੱਲੜ ਜ਼ਮਾਨੇ ਨਾਲ ਵਿਕਾਸ ਕਰਦਾ ਜਾਂਦਾ ਹੈ । ਵਿਨੋਂਭਾ ਜੀ ਆਪਣੀ ਪੁਸਤਕ "ਗੀਤਾ ਪ੍ਰਵਚਨ" ਵਿਚ ਲਿਖਦੇ ਹਨ ਕਿ ਵਸ਼ਿਸ਼ਟ ਜੀ ਦੀ ਪ੍ਰਾਹੁਣਾਚਾਰੀ ਕਰਨ ਲਈ ਇਕ ਗਊ ਦੇ ਵੱਛੇ ਨੂੰ ਮਾਰਿਆ ਗਿਆ ਸੀ । ਫੇਰ ਸਮਾਂ ਪਾ ਕੇ 'ਅਹਿੰਸਾ ਪਰਮੋ ਧਰਮਾ' ਹੋ ਗਿਆ । ਫੇਰ ਉਹ ਲਿਖਦੇ ਹਨ ਕਿ ਪਸ਼ੂਆਂ ਦਾ ਦੁੱਧ ਸਾਡੀ ਕੁਦਰਤੀ ਖ਼ੁਰਾਕ ਨਹੀਂ, ਪਰ ਅਜੇ ਇਨਸਾਨ ਨੇ ਇਹਦੇ ਬਰਾਬਰ ਦੀ ਹੋਰ ਕੋਈ ਖ਼ੁਰਾਕ ਬਣਾਈ ਨਹੀਂ । ਕੋਈ ਸਮਾਂ ਆਵੇਗਾ ਕਿ ਸਾਡੀ ਸੰਤਾਨ ਇਹ ਪੜ੍ਹ ਕੇ ਹੈਰਾਨ ਹੋਇਆ ਕਰੇਗੀ ਕਿ ਸਾਡੇ ਵੱਡੇ-ਵਡੇਰੇ ਜਾਨਵਰਾਂ ਦਾ ਦੁੱਧ ਪੀਂਦੇ ਹੁੰਦੇ ਸਨ ।

ਹੁਣ ਸਾਇੰਸ ਦੇ ਦ੍ਰਿਸ਼ਟੀਕੋਣ ਤੋਂ ਇਸ ਗੱਲ ਨੂੰ ਵੀਚਾਰੀਏ । ਸਾਇੰਸ ਕਹਿੰਦੀ ਹੈ ਕਿ ਸੂਰਜ ਹੀ ਸਾਡਾ ਭਗਵਾਨ ਹੈ । ਸੂਰਜ ਤੋਂ ਧਰਤੀ, ਜੀਆ-ਜੰਤ, ਬੇਲ-ਬੂਟੇ, ਹਵਾ-ਪਾਣੀ, ਪਹਾੜ, ਧਰਤੀ ਵਿਚ ਦੱਬਿਆ ਕੋਲਾ, ਤੇਲ ਅਤੇ ਖਣਿਜ ਪਦਾਰਥ, ਹਰ ਵਸਤੂ ਦੀ ਉਤਪਤੀ ਹੋਈ ਹੈ ਅਤੇ ਹਰ ਇੱਕ ਪਾ ਦਲੀਣਾ ਵੀ ਸੂਰਜ ਦੀ ਰੋਸ਼ਨੀ ਹੀ ਕਰ ਰਹੀ ਹੈ :

ਅਵਲਿ ਅਲ਼ਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ । (1349)

ਧਰਤੀ ਉੱਤੇ ਜੋ ਵੀ ਖੇਤੀ ਕੀਤੀ ਜਾ ਰਹੀ ਹੈ, ਉਹਦਾ ਮੂਲ ਕਾਰਨ ਊਰਜਾ ਜਾਂ ਸ਼ਕਤੀ ਹੈ । ਸ਼ਕਤੀ ਦੇ ਕਈ ਸਰੂਪ ਹਨ ਅਤੇ ਉਹਦਾ ਮੁੱਢਲਾ ਸਰੂਪ ਰੋਸ਼ਨੀ ਹੈ । ਜਿਸ ਨੂੰ ਸਾਇੰਸ ਕਦੇ ਮਾਦਾ ਕਹਿੰਦੀ ਸੀ, ਉਹ ਵੀ ਸ਼ਕਤੀ ਦਾ ਸੰਗਠਤ ਸਰੂਪ ਹੈ । ਅਜੀਂ ਹੱਸਦੇ ਹਾਂ, ਖੇਡਦੇ ਹਾਂ, ਦੌੜਦੇ ਹਾਂ, ਲੜਦੇ ਹਾਂ, ਕੰਮ-ਕਾਜ ਕਰਦੇ ਹਾਂ, ਹਰ ਕੰਮ ਵਿਚ ਸ਼ਕਤੀ ਖ਼ਰਚ ਹੁੰਦੀ ਹੈ । ਜੇ ਸ਼ਕਤੀ ਖ਼ਤਮ ਹੋ ਜਾਏ ਤਾਂ ਸਾਰੀ ਲੀਲ੍ਹਾ ਖ਼ਤਮ । ਇਸ ਖ਼ਰਚ ਹੋ ਰਹੀ ਸ਼ਕਤੀ ਦੀ ਥਾਂ ਨਵੀਂ ਸ਼ਕਤੀ ਸਾਨੂੰ ਸੂਰਜ ਤੋਂ ਹੀ ਪ੍ਰਾਪਤ ਹੁੰਦੀ ਹੈ । ਸੂਰਜ ਦੀ ਰੌਸ਼ਨੀ ਰੂਪ ਵਟਾ ਕੇ ਪਹਿਲਾਂ ਰਸਾਇਣਕ ਸ਼ਕਤੀ ਬਣਦੀ ਹੈ, ਫੇਰ ਸਰੀਰਕ ਸ਼ਕਤੀ ਬਣਦੀ ਹੈ ਅਤੇ ਫਿਰ ਸਰੀਰ ਰੂਪੀ ਮਸ਼ੀਨ ਨੂੰ ਚਲਾਉਂਦੀ ਹੈ ।

ਇਹ ਸਾਰੀ ਗੱਲ ਨੂੰ ਸਪੱਸ਼ਟ ਕਰਨਾ ਤਾਂ ਲੰਬਾ ਪੀਹਣ ਹੈ, ਮੈਂ ਕੇਵਲ ਇਉਂ ਹੀ ਇੱਥੇ ਦੱਸਦਾ ਹਾਂ ਕਿ ਸੂਰਜ ਦੀ ਰੋਸ਼ਨੀ ਸਾਡੀ ਸਰੀਰ ਰੂਪੀ ਮਸ਼ੀਨ

Namdhari Elibrary NamdhariElibrary@gmail.com

ਨੂੰ ਕਿਵੇਂ ਚਲਾਉਂਦੀ ਹੈ। ਜੋ ਹਰਿਆਵਲ ਸਬਜ਼ੀਆਂ ਦੀ, ਹਰਿਆਂ ਪੱਤਿਆਂ ਦੀ, ਘਾਹ ਆਦਿ ਦੀ ਅਸੀਂ ਧਰਤੀ ਤੇ ਵੇਖਦੇ ਹਾਂ, ਇਸ ਨੂੰ ਹਰਾ ਰੰਗ ਦੇਣ ਵਾਲੀ ਇਕ ਵਸਤੂ ਹੁੰਦੀ ਹੈ, ਜਿਸ ਨੂੰ ਕੈਮਿਸਟਰੀ ਵਿਚ ਕਲੋਰੋਫ਼ਿਲ ਕਹਿੰਦੇ ਹਨ। ਜਦ ਸੂਰਜ ਦੀ ਰੌਸ਼ਨੀ ਕਲੋਰੋਫ਼ਿਲ ਤੇ ਪੈਂਦੀ ਹੈ ਤਾਂ ਕਲੋਰੋਫ਼ਿਲ ਇਸ ਨੂੰ ਜਜ਼ਬ ਕਰ ਕੇ ਹਵਾ ਵਿਚਲੇ ਪਾਣੀ ਅਤੇ ਕਾਰਬਨ ਡਾਇਆਕਸਾਈਡ ਨੂੰ, ਇਹ ਜਜ਼ਬ ਕੀਤੀ ਹੋਈ ਸ਼ਕਤੀ ਦੇ ਕੇ, ਗਲੂਕੋਜ਼ ਅਥਵਾ ਫਲਾਂ ਦੀ ਖੰਡ ਬਣਾ ਦੇਂਦਾ ਹੈ। ਇਨਸਾਨ ਦੀ ਖ਼ੁਰਾਕ ਅਤੇ ਬਾਕੀ ਸਭ ਜੀਅ-ਜੰਤ ਦੀ ਖ਼ੁਰਾਕ ਬਣਨ ਦਾ ਇਹੋ ਹੀ ਮੰਤਰ ਹੈ। ਲੋੜ ਹੈ ਹਵਾ ਦੀ, ਪਾਣੀ ਦੀ, ਕਲੋਰੋਫ਼ਿਲ ਦੀ। ਇਨ੍ਹਾਂ ਦੀ ਸਹਾਇਤਾ ਨਾਲ ਸੂਰਜ ਦੀ ਰੌਸ਼ਨੀ ਰਸਾਇਣਕ ਸ਼ਕਤੀ ਦਾ ਰੂਪ ਧਾਰ ਕੇ ਸਭ ਸਬਜ਼ੀਆਂ ਫਲ, ਬੇਲ, ਬੂਟੇ, ਬੀਜ ਆਦਿ ਬਣਾਉਂਦੀ ਹੈ। ਜਦ ਅਸੀਂ ਇਨ੍ਹਾਂ ਨੂੰ ਖਾਂਦੇ ਹਾਂ, ਤਾਂ ਰੌਸ਼ਨੀ ਤੋਂ ਬਣੀ ਰਸਾਇਣਕ ਸ਼ਕਤੀ ਸਰੀਰਕ ਸ਼ਕਤੀ ਬਣ ਕੇ ਸਰੀਰ ਨੂੰ ਕੰਮ ਕਰਨ ਦਾ ਬਲ ਬਖਸ਼ਦੀ ਹੈ।

ਉਹ ਸਮਾਂ ਦੂਰ ਨਹੀਂ, ਜਦ ਖੇਤਾਂ ਦਾ ਕੰਮ ਲਬਾਰੇਟਰੀਆਂ ਵਿਚ ਹੀ ਹੋਣ ਲੱਗ ਪਵੇਗਾ। ਜਦ ਸਾਇੰਸਦਾਨ ਕਲੋਰੋਫ਼ਿਲ ਨੂੰ ਆਪ ਬਣਾ ਲੈਣਗੇ, ਤਾਂ ਉਹਦੇ ਤੇ ਰੌਸ਼ਨੀ ਸੁੱਟ ਕੇ ਫ਼ਸਲਾਂ ਦਾ ਕੰਮ ਲਬਾਰੇਟਰੀਆਂ ਵਿਚ ਹੀ ਪੂਰਾ ਹੋ ਜਾਏਗਾ। ਜਿਸ ਕਿਸਮ ਦੀ ਖ਼ੁਰਾਕ ਚਾਹੋ, ਆਪ ਹੀ ਬਣਾਓ ਤੇ ਖਾਓ।

ਜਦ ਇਨਸਾਨ ਤਾਰਾ-ਮੰਡਲਾਂ ਦੀ ਸੈਰ ਨੂੰ ਜਾਇਆ ਕਰੇਗਾ, ਤਾਂ ਫਿਰ ਪਰੌਂਠੇ ਪਕਾ ਕੇ ਨਾਲ ਤਾਂ ਲਿਜਾਣੋਂ ਰਿਹਾ। ਉਦੋਂ ਤਕ ਸਾਇੰਸ ਕੋਈ ਐਸੀ ਵਿਉਂਤ ਵੀ ਕੱਢ ਲਏਗੀ, ਜਿਹਦੇ ਰਾਹੀਂ ਫਿਰ ਖਾਣ ਦੀ ਥਾਂ, ਰੌਸ਼ਨੀ ਨੂੰ ਸਿੱਧਾ ਹੀ ਸਰੀਰਕ ਸ਼ਕਤੀ ਵਿਚ ਤਬਦੀਲ ਕਰ ਲਿਆ ਜਾਵੇਗਾ।

ਇਹ ਤਾਂ ਹੋਈਆਂ ਦੂਰ ਦੀਆਂ ਗੱਲਾਂ। ਅੱਜ-ਕਲ੍ਹ ਦੀ ਸਾਇੰਸ ਖ਼ੁਰਾਕ ਬਾਬਤ ਕੀ ਕਹਿੰਦੀ ਹੈ ? ਲਓ, ਉਹ ਸੁਣੋ :

ਸਾਡੀ ਖ਼ੁਰਾਕ ਵਿਚ ਪੰਜ ਅੰਸ਼ ਹੋਣੇ ਚਾਹੀਦੇ ਹਨ (1) ਕਾਰਬੋਹਾਈਡਰੇਟਸ (2) ਰੋਗਨ (3) ਪ੍ਰੋਟੀਨ (4) ਖਣਿਜੀ ਨਮਕ (5) ਵਿਟਮਨ। ਸਾਡੇ ਲਈ ਸੰਤੁਲਤ ਖ਼ੁਰਾਕ ਆਵੱਸ਼ਕ ਹੈ ਅਤੇ ਸੰਤੁਲਤ ਖ਼ੁਰਾਕ ਵਿਚ ਇਹ ਸਾਰੇ ਅੰਸ਼ ਠੀਕ ਮਾਤਰਾ ਵਿਚ ਹੋਣੇ ਜ਼ਰੂਰੀ ਹਨ। ਕਿਸੇ ਇਕ ਦੀ ਕਮੀ ਹੋਵੇ ਤਾਂ ਸਰੀਰ ਰੋਗੀ ਹੋ ਜਾਂਦਾ ਹੈ। ਇਹ ਸਾਰੇ ਅੰਸ਼ ਸਬਜ਼ੀਆਂ-ਭਾਜੀਆਂ ਅਤੇ ਫਲਾਂ ਵਿਚ ਹੁੰਦੇ ਹਨ, ਸਿਵਾਏ ਥਿੰਦੇ ਦੇ। ਰੋਗਨ ਜਾਂ ਥਿੰਦੇ, ਮੱਖਣ, ਘਿਉ ਅਤੇ ਤੇਲਾਂ

Namdhari Elibrary NamdhariElibrary@gmail.com

ਵਿਚ ਹੁੰਦੇ ਹਨ। ਪ੍ਰੋਟੀਨ ਭਾਜੀਆਂ ਵਿਚ ਵੀ ਹੁੰਦੇ ਹਨ ਅਤੇ ਮਾਸ ਆਦਿ ਵਿਚ ਵੀ, ਪਰ ਬਨਸਪਤੀ ਤੋਂ ਪ੍ਰਾਪਤ ਪ੍ਰੋਟੀਨਾਂ ਵਧੀਆਂ ਹੁੰਦੀਆਂ ਹਨ ਅਤੇ ਸੰਤੁਲਿਤ ਭੋਜਨ 'ਚ ਇਨ੍ਹਾਂ ਦਾ ਹੋਣਾ ਜ਼ਰੂਰੀ ਹੈ। ਮਾਸ, ਮੱਛੀ, ਆਂਡੇ ਤੇ ਦੁੱਧ ਵਿਚ ਵੀ ਪ੍ਰੋਟੀਨਾਂ ਹੁੰਦੀਆਂ ਹਨ, ਪਰ ਦੁੱਧ ਦੀ ਪ੍ਰੋਟੀਨ ਵੱਧ ਚੰਗੀ ਹੁੰਦੀ ਹੈ। ਦੁੱਧ ਵਿਚ ਕਈ ਦੂਜੇ ਅੰਸ਼ ਵੀ ਠੀਕ ਮਾਤਰਾ ਵਿਚ ਹੁੰਦੇ ਹਨ ਅਤੇ ਹੁੰਦੇ ਵੀ ਜਲਦ-ਹਜ਼ਮ ਹਨ। ਇਸ ਲਈ ਦੁੱਧ ਸੰਤੁਲਤ ਅਤੇ ਤਕਰੀਬਨ ਸੰਪੂਰਨ ਖ਼ੁਰਾਕ ਗਿਣੀ ਜਾਂਦੀ ਹੈ। ਇਸ ਲਈ ਸਾਇੰਸ ਦੇ ਦ੍ਰਿਸ਼ਟੀਕੋਣ ਤੋਂ ਇਨਸਾਨ ਦੀ ਸੰਪੂਰਨ ਖ਼ੁਰਾਕ ਵਿਚ ਦੁੱਧ ਦਾ ਹੋਣਾ ਲਾਜ਼ਮੀ ਹੈ।

ਮਾਸ ਮੁਸ਼ਕਲ ਨਾਲ ਹਜ਼ਮ ਹੋਣ ਵਾਲੀ ਚੀਜ਼ ਹੈ ਅਤੇ ਮਾਸ, ਮੱਛੀ, ਅੰਡੇ ਤੇ ਮੱਖਣ-ਘਿਉ ਵਿੱਚ ਇਕ ਵਸਤੂ ਕੋਲੈਸਟਰੋਲ Cholestrol ਹੁੰਦੀ ਹੈ। ਉਹ ਹਜ਼ਮ ਨਾ ਹੋਵੇ, ਤਾਂ ਖ਼ੂਨ ਦੀਆਂ ਨਾੜੀਆਂ ਵਿਚ ਬੈਠ ਜਾਂਦੀ ਹੈ ਅਤੇ ਬਲੱਡ ਪ੍ਰੈਸ਼ਰ ਨੂੰ ਵਧਾਉਂਦੀ ਹੈ। ਮਾਸ ਖਾਣ ਵਾਲਿਆਂ ਦੀ ਉਮਰ ਲੰਮੀ ਹੋਣੀ ਕਠਿਨ ਹੈ। ਫਲ, ਸਬਜ਼ੀਆਂ, ਦੁੱਧ, ਛਿਲਕੇ ਵਾਲੀਆਂ ਚੀਜ਼ਾਂ, ਬਾਦਾਮ, ਆਟਾ ਤੇ ਦਾਲਾਂ ਹੀ ਸਰੀਰ ਨੂੰ ਅਰੋਗ ਅਤੇ ਉਮਰ ਨੂੰ ਲੰਮਾ ਕਰਦੀਆਂ ਹਨ।

ਦੋ ਗੱਲਾਂ ਹੋਰ ਹਨ। ਕਥਨ ਹੈ : **For the preservation of higher life, the sacrifice of lower life is permissible.** ਕੋਈ ਸਮਾਂ ਸੀ, ਜਦ ਇਨਸਾਨ ਲਈ ਆਪਣੀ ਜ਼ਿੰਦਗੀ ਨੂੰ ਕਾਇਮ ਰੱਖਣ ਲਈ ਜਾਨਵਰਾਂ ਨੂੰ ਮਾਰ ਕੇ ਖਾਣਾ ਜ਼ਰੂਰੀ ਸੀ। ਅੱਜ-ਕਲ੍ਹ ਵੀ ਆਈਸਲੈਂਡ ਦੇ ਵਸਨੀਕਾਂ ਨੂੰ ਆਪਣੀ ਜ਼ਿੰਦਗੀ ਨੂੰ ਕਾਇਮ ਰੱਖਣ ਲਈ ਮੱਛੀ ਖਾਣਾ ਆਵੱਸ਼ਕ ਹੋਵੇਗਾ। ਪਰ ਦਿਨੋਂ ਦਿਨ ਵਿਕਾਸ ਹੋ ਰਿਹਾ ਹੈ ਅਤੇ ਇਸ ਦਾ ਅਸਰ ਜ਼ਿੰਦਗੀ ਦੇ ਹਰ ਖੇਤਰ ਤੇ ਪੈ ਰਿਹਾ ਹੈ। ਮਾਸ ਖਾਣਾ ਤਾਂ ਅੱਜ-ਕਲ੍ਹ ਮੂਰਖਤਾ ਦੀ ਨਿਸ਼ਾਨੀ ਹੈ, ਦੁੱਧ ਪੀਣਾ ਵੀ ਕੁਝ ਚਿਰ ਨੂੰ ਗ਼ਲਤ ਹੀ ਗਿਣਿਆ ਜਾਵੇਗਾ।

ਦੂਜੀ ਗੱਲ ਟਾਲਸਟਾਏ ਦਾ ਇੱਕ ਫ਼ਿਕਰਾ ਹੈ। ਉਹ ਲਿਖਦਾ ਹੈ ਕਿ ਇਸ ਗੱਲ ਦਾ ਫ਼ੈਸਲਾ ਕਰਨ ਲਈ ਕਿ ਮਾਸ ਖਾਣਾ ਚਾਹੀਦਾ ਹੈ ਕਿ ਨਹੀਂ, ਇੱਕ ਇਨਸਾਨ ਨੂੰ ਕਸਾਈ ਦੀ ਦੁਕਾਨ ਪਾਸੋਂ ਲੰਘਾਓ ਅਤੇ ਫੇਰ ਉਸ ਨੂੰ ਫਲਾਂ ਦੀ ਦੁਕਾਨ ਕੋਲ ਲੈ ਜਾਉ। ਫਿਰ ਉਸ ਨੂੰ ਪੁੱਛੋ ਕਿ ਤੈਨੂੰ ਅੰਦਰੋਂ ਕਿਹੜੀ ਚੀਜ਼ ਖਾਣ ਦੀ ਖਿੱਚ ਪੈਂਦੀ ਹੈ। ਉਹਦੀ ਫ਼ਿਤਰਤ ਆਪ ਹੀ ਫ਼ੈਸਲਾ ਕਰ ਦਏਗੀ ਕਿ ਉਹਦਾ ਕੁਦਰਤੀ ਆਹਾਰ ਕਿਹੜਾ ਹੈ।

Namdhari Elibrary NamdhariElibrary@gmail.com

# ਸੰਤ ਕਬੀਰ, ਗੁਰੂ ਰਵਿਦਾਸ ਅਤੇ ਮਾਸ ਸ਼ਰਾਬ

ਡਾ. ਟੀ. ਆਰ. ਸ਼ੰਗਾਰੀ

ਪ੍ਰਕ੍ਰਿਤੀ ਦੇ ਨਿਯਮ ਕੁਲ ਦੁਨੀਆਂ ਵਾਸਤੇ ਸਮਾਨ ਹਨ। ਸ੍ਰਿਸ਼ਟੀ ਦੇ ਅਰੰਭ ਵਿਚ ਵੀ ਅਤੇ ਅੱਜ ਵੀ ਪਾਣੀ ਉੱਚੀ ਥਾਂ ਤੋਂ, ਨੀਵੀਂ ਥਾਂ ਵੱਲ ਵਗਦਾ ਹੈ। ਪਾਣੀ ਭਾਰਤ ਵਿਚ ਵੀ ਉਪਰੋਂ ਹੇਠਾਂ ਵੱਲ ਵਗਦਾ ਹੈ ਅਤੇ ਅਮਰੀਕਾ, ਅਫਰੀਕਾ, ਰੂਸ ਅਤੇ ਚੀਨ, ਜਾਪਾਨ ਵਿਚ ਵੀ ਇਸੇ ਤਰ੍ਹਾਂ ਵਗਦਾ ਹੈ। ਸੱਚੀ ਰੂਹਾਨੀਅਤ ਵੀ ਅਜਿਹਾ ਵਿਗਿਆਨ ਹੈ, ਜਿਸ ਦੇ ਮੁਢਲੇ ਨਿਯਮ ਸਮੇਂ, ਸਥਾਨ ਦੇ ਬੰਧਨਾਂ ਤੋਂ ਮੁਕਤ ਹਨ। ਜਿਸ ਪੂਰਨ ਸੰਤ ਨੇ, ਜਿੱਥੇ ਅਤੇ ਜਦ ਕਦੇ, ਪਰਮਾਤਮਾ ਨਾਲ ਮਿਲਾਪ ਕੀਤਾ ਹੈ, ਉਹਨੇ ਪਰਮਾਤਮਾ ਨਾਲ ਮਿਲਣ ਦੇ ਇਕੋ ਰਸਤੇ ਦਾ ਉਪਦੇਸ਼ ਦਿੱਤਾ ਹੈ ਅਤੇ ਉਸ ਰਸਤੇ ਉੱਤੇ ਚੱਲਣ ਲਈ ਇਕੋ ਕਿਸਮ ਦੇ ਪ੍ਰਹੇਜ਼ ਨਿਯਤ ਕੀਤੇ ਹਨ। ਭਿੰਨ-ਭਿੰਨ ਮੁਲਕਾਂ ਕੌਮਾਂ ਅਤੇ ਵਕਤਾਂ ਵਿਚ ਹੋਏ ਦੂਸਰੇ ਪੂਰਨ ਸੰਤਾਂ ਵਾਂਗ ਸੰਤ ਕਬੀਰ ਅਤੇ ਗੁਰੂ ਰਵਿਦਾਸ ਜੀ ਨੇ ਵੀ ਮਾਸ ਅਤੇ ਸ਼ਰਾਬ ਆਦਿ ਨਸ਼ਿਆਂ ਦੀ ਵਰਤੋਂ ਦੇ ਵਿਰੁਧ ਵਿਚਾਰ ਪ੍ਰਗਟ ਕੀਤੇ ਹਨ। ਇਨ੍ਹਾਂ ਨੇ ਆਪਣੀ ਬਾਣੀ ਵਿਚ ਇਸ ਵਿਸ਼ੇ ਉੱਤੇ ਭਰਪੂਰ ਪ੍ਰਕਾਸ਼ ਪਾਇਆ ਹੈ ਅਤੇ ਇਸ ਦੇ ਅਨੇਕ ਪਹਿਲੂਆਂ ਨੂੰ ਸੁੰਦਰਤਾ ਨਾਲ ਉਜਾਗਰ ਕੀਤਾ ਹੈ।

ਕਬੀਰ ਸਾਹਿਬ ਨੇ ਆਪਣੀ ਬਾਣੀ ਵਿਚ 'ਮਾਸ ਆਹਾਰ ਦਾ ਅੰਗ', ਸਿਰਲੇਖ ਅਧੀਨ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟ ਕੀਤੇ ਹਨ :

ਮਾਸ ਅਹਾਰੀ ਮਾਨਵਾ ਪਰਤਖ ਰਾਖਸ਼ ਅੰਗ।
ਤਾ ਕੀ ਸੰਗਤ ਮਤ ਕਰੋ ਪਰਤ ਭਜਨ ਮੇਂ ਭੰਗ।
ਮਾਸ ਮਛਲੀਆ ਖਾਤ ਹੈ ਸੁਰਾਪਾਨ ਸੇ ਹੇਤ।
ਸੋ ਨਰ ਜੜ ਸੇ ਜਾਏਂਗੇ ਜਿਉਂ ਮੂਲੀ ਕਾ ਖੇਤੁ।
ਮਾਸ ਮਾਸ ਸਭ ਏਕ ਹੈ ਮੁਰਗੀ ਹਿਰਨੀ ਗਾਇ।



Namdhari Elibrary NamdhariElibrary@gmail.com

ਆਂਖ ਦੇਖ ਨਰ ਖਾਤ ਹੈ ਤੇ ਨਰ ਨਰਕੇ ਜਾਇ।
ਯਹਿ ਕੂਕਰ ਕੋ ਖਾਨ ਹੈ ਮਾਨੁਸ਼ ਦੇਹ ਕਿਉਂ ਖਾਇ।
ਮੁਖ ਮੇ ਆਮਿਖ ਮੇਲਤਾ ਨਰਕ ਪੜੇ ਸੋ ਜਾਇ।
ਵਿਸ਼ਟਾ ਕਾ ਚੌਕਾ ਦੀਆ ਹਾਂਡੀ ਸੀਝੈ ਹਾਡ।
ਛੂਤ ਬਰਾਵੈ ਚਾਮ ਕੀ ਤਾ ਕੀ ਗੁਰੂ ਹੈ ਰਾਂਡ।
ਹਨੀਆ ਸੋਈ ਹਨਨਸੀ ਭਾਵੈਂ ਜਾਨ ਬੇਜਾਨ।
ਕਰ ਗਹਿ ਚੋਟੀ ਤਾਨਸੀ ਸਾਹਿਬ ਕੇ ਦੀਵਾਨ।
ਬੱਕਰੀ ਪਾਤੀ ਖਾਤ ਹੈ ਤਾਂ ਕੀ ਕਾੜੀ ਖਾਲ।
ਜੋ ਬੱਕਰੀ ਕੋ ਖਾਤ ਹੈਂ ਤਿਨ ਕਾ ਕੌਣ ਹਵਾਲ।
ਪੀਰ ਸਭਨ ਕੋ ਏਕ ਸੀ ਮੂਰਖ ਜਾਨੈ ਨਾਹਿੰ।
ਅਪਨਾ ਗਲਾ ਕਟਾਇ ਕੇ ਬਸਤਰ ਬਸੇ ਕਿਉਂ ਨਾਹਿੰ।
ਮੁਰਗੀ ਮੁੱਲਾ ਸੇ ਕਹੇ ਜਿਬਹ ਕਰਤ ਹੈ ਮੋਹਿ।
ਸਾਹਿਬ ਲੇਖਾ ਮਾਂਗਸੀ ਸੰਕਟ ਪੜ ਹੈ ਤੋਹਿ।
ਕਾਲਾ ਮੂੰਹ ਕਰ ਕਰਦ ਕਾ ਦਿਲ ਸੇ ਦੂਈ ਨਿਵਾਰ।
ਸਭ ਹੀ ਸੂਰਤ ਸੁਬਹਾਨ ਕੀ ਅਹਮਕ ਮੁੱਲਾ ਨ ਮਾਰ।
ਗਲ ਗੁੱਸਾ ਨਾ ਕਾਟੀਐ ਮੀਆਂ ਕਹਰ ਕੋ ਮਾਰ।
ਜੋ ਪਾਂਚੋ ਬਿਸਮਲ ਕਰੈ ਤੋ ਪਾਵੈ ਦੀਦਾਰ।
ਦਿਨ ਕੋ ਰੋਜ਼ਾ ਰਹਿਤ ਹੈ ਰਾਤ ਹਨਤ ਹੈ ਗਾਇ।
ਯੇਹ ਖੂਨ ਵੋਹ ਬੰਦਗੀ ਕਹੁ ਕਿਉਂ ਖੁਸੀ ਖੁਦਾਇ।
ਖੂਬ ਖਾਨਾ ਖੀਚੜੀ ਵਾਹਿ ਪੜਾ ਟੁਕ ਲੋਨ।
ਮਾਸ ਪਰਾਯਾ ਖਾਇ ਕਰ ਗਲਾ ਕਟਾਵੈ ਕੌਨ।
ਕਹਤਾ ਹੂੰ ਕਹ ਜਾਤ ਹੂੰ ਕਹਾ ਕੋ ਮਾਨੇ ਹਮਾਰ।
ਜਾ ਕਾ ਗਲ ਤੁਮ ਕਾਟਿਹੋ, ਸੋ ਫਿਰ ਕਾਟ ਤੁਮ੍ਹਾਰ।
ਹਿੰਦੂ ਕੇ ਦਯਾ ਨਹੀਂ ਮਿਹਰ ਤੁਰਕ ਕੇ ਨਾਹਿੰ।
ਕਹਿ ਕਬੀਰ ਦੋਨੋਂ ਗਏ ਲਖ ਚੌਰਾਸੀ ਮਾਹਿੰ।

ਆਪ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪਣੀ ਬਾਣੀ ਵਿਚ ਦਲੀਲ ਦਿੰਦੇ ਹਨ ਕਿ ਇਕ ਪਾਸੇ ਪਰਮਾਤਮਾ ਨੂੰ ਸਰਵ-ਵਿਆਪੀ ਕਹਿਣਾ ਅਤੇ ਦੂਜੇ ਪਾਸੇ ਜੀਵ-ਹੱਤਿਆ ਕਰਨਾ ਸਵੈ-ਵਿਰੋਧੀ ਹੈ। ਆਪ ਕਹਿੰਦੇ ਹਨ ਕਿ ਮੁਸਲਮਾਨ

Namdhari Elibrary NamdhariElibrary@gmail.com

ਜੀਵ-ਹੱਤਿਆ ਕਰਨ ਲੱਗੇ ਕਲਮਾ ਪੜ੍ਹਦੇ ਜਾਂ ਬਿਸਮਿਲਾ ਕਹਿੰਦੇ ਹਨ। ਉਨ੍ਹਾਂ ਦਾ ਖ਼ਿਆਲ ਹੈ ਇਸ ਤਰ੍ਹਾਂ ਮਾਸ ਹਲਾਲ ਬਣ ਜਾਂਦਾ ਹੈ ਭਾਵ ਖਾਣ ਦੇ ਲਾਇਕ ਹੋ ਜਾਂਦਾ ਹੈ। ਆਪ ਸਮਝਾਉਂਦੇ ਹਨ ਕਿ ਜਾਨਵਰ ਨੂੰ ਜ਼ਿਬ੍ਹਾ ਕਰਦੇ ਸਮੇਂ ਉਸ ਵਿਚੋਂ ਚੇਤਨ-ਵਸਤੂ ਆਤਮਾ ਨਿਕਲ ਜਾਂਦੀ ਹੈ। ਬਾਕੀ ਮਾਇਆ ਜਾਂ ਮਿੱਟੀ ਦੀ ਬਣੀ ਦੇਹਿ ਰਹਿ ਜਾਂਦੀ ਹੈ। ਪਵਿੱਤਰ ਵਸਤੂ ਆਤਮਾ ਹੈ, ਨਾ ਕਿ ਦੇਹਿ ; ਇਸ ਲਈ ਆਤਮਾ ਤੋਂ ਖਾਲੀ ਮੁਰਦਾ ਸਰੀਰ 'ਹਲਾਲ' ਕਿਵੇਂ ਹੋ ਸਕਦਾ ਹੈ ? ਆਪ ਕਹਿੰਦੇ ਹਨ ਕਿ ਅਜਿਹੇ ਕਪਟੀ ਲੋਕ ਜੋ ਬਾਹਰੋਂ ਪਾਰਸਾ ਬਣ ਕੇ ਦਿਖਾਉਂਦੇ ਹਨ, ਪਰ ਅੰਦਰੋਂ ਕਪਟ ਦੇ ਭਰੇ ਹੋਏ ਹਨ, ਚਾਹੇ ਰੋਜ਼ ਮਸਜਿਦਾਂ ਵਿਚ ਮੱਥੇ ਰਗੜਦੇ ਰਹਿਣ ਅਤੇ ਬਾਰ-ਬਾਰ ਮੱਕੇ ਦਾ ਹੱਜ ਕਰਦੇ ਰਹਿਣ, ਉਨ੍ਹਾਂ ਦੀ ਨੀਚ ਬਿਰਤੀ ਦਾ ਨਾਸ਼ ਨਹੀਂ ਹੁੰਦਾ। ਅਜਿਹੇ ਮਲੀਨ ਲੋਕਾਂ ਨੂੰ ਕਦੇ ਵੀ ਉਸ ਨਿਰਮਲ ਪਰਮਾਤਮਾ ਦਾ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਅਜਿਹੇ ਹਿੰਸਕ, ਕਪਟੀ, ਪਾਪੀ ਅਤੇ ਅਗਿਆਨੀ ਲੋਕ ਸਵਰਗਾਂ ਦਾ ਰਾਹ ਖੋ ਕੇ ਨਰਕਾਂ ਦੇ ਭਾਗੀ ਬਣ ਜਾਂਦੇ ਹਨ :

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨਾ ਬਿਚਾਰੈ।
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਉ ਮੁਰਗੀ ਮਾਰੈ।
ਮੁਲਾਂ ਕਹਹੁ ਨਿਆਉ ਖੁਦਾਈ। ਤੇਰੇ ਮਨ ਕਾ ਭਰਮੁ ਨ ਜਾਈ।
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਿਉ ਬਿਸਮਿਲਿ ਕੀਆ।
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ।
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਨਾਇਆ।
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ।
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ।
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ।

(ਆਦਿ ਗ੍ਰੰਥ, ਪੰ. 1350)

ਆਪ ਮੁਸਲਮਾਨਾਂ ਵਾਂਗ ਹਿੰਦੂਆਂ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ ਕਿ ਜੀਵ-ਹੱਤਿਆ ਸਭ ਤੋਂ ਵੱਡਾ ਅਧਰਮ ਹੈ। ਜੀਵ-ਹੱਤਿਆ ਕਰਨ ਵਾਲੇ ਲੋਕ ਜਿਵੇਂ ਮਰਜ਼ੀ ਰਿਸ਼ੀ, ਮੁਨੀ ਬਣ ਕੇ ਦਿਖਾਉਣ ਦੀ ਕੋਸ਼ਿਸ਼ ਕਰਨ, ਉਹ ਅਸਲ ਵਿਚ ਧਰਮਾਤਮਾ ਨਹੀਂ ਕਸਾਈ ਹਨ। ਜਦ ਤਕ ਇਨਸਾਨ ਜੀਵ-ਹਿੰਸਾ ਤੱਜ ਕੇ ਮਨ ਨੂੰ ਨਿਰਮਲ ਨਹੀਂ ਬਣਾਉਂਦਾ ਉਹ ਸੱਚੇ ਅਰਥਾਂ ਵਿਚ

Namdhari Elibrary NamdhariElibrary@gmail.com

ਗਿਆਨੀ ਨਹੀਂ ਬਣ ਸਕਦਾ ਅਤੇ ਉਹਦੀ ਰਾਮ-ਨਾਮ ਨਾਲ ਲਿਵ ਨਹੀਂ ਜੁੜ ਸਕਦੀ :

ਪੜੀਆ ਕਵਨ ਕੁਮਤਿ ਤੁਮ ਲਾਗੇ ।
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ।
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ।
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ।
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮ ਕਹਹੁ ਕਤ ਭਾਈ ।
ਆਪਸ ਕਉ ਮੁਨਿਵਰ ਕਰ ਥਾਪਹੁ ਕਾ ਕਉ ਕਹਹੁ ਕਸਾਈ ।

(ਆਦਿ ਗ੍ਰੰਥ, ਪੰ. 1102)

ਕਬੀਰ ਸਾਹਿਬ ਕਹਿੰਦੇ ਹਨ ਕਿ ਜੋ ਲੋਕ ਜੀਵ ਘਾਤ ਕਰਕੇ ਉਨ੍ਹਾਂ ਦੇ ਮਾਸ ਨੂੰ ਹਲਾਲ ਕਹਿੰਦੇ ਹਨ, ਉਨ੍ਹਾਂ ਨੂੰ ਆਪਣੀ ਮੂਰਖਤਾ ਦਾ ਉਸ ਵੇਲੇ ਅਹਿਸਾਸ ਹੋਵੇਗਾ ਜਦੋਂ ਰੱਬ ਦੀ ਦਰਗਾਹ ਵਿਚ ਉਨ੍ਹਾਂ ਤੋਂ ਕੀਤੇ ਹੋਏ ਕਰਮਾਂ ਦਾ ਹਿਸਾਬ ਮੰਗਿਆ ਜਾਵੇਗਾ :

ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ।
ਦਫਤਰੁ ਦਈ ਜਬ ਕਾਢਿ ਹੈ ਹੋਇਸਾ ਕਉਨ ਹਵਾਲੁ ।

(ਆਦਿ ਗ੍ਰੰਥ, ਪੰ. 1375)

ਆਪ ਖ਼ਬਰਦਾਰ ਕਰਦੇ ਹਨ ਕਿ ਜੋ ਲੋਕ ਭੰਗ, ਸ਼ਰਾਬ ਪੀਂਦੇ ਅਤੇ ਮਾਸ, ਮੱਛੀ ਖਾਂਦੇ ਹਨ, ਉਹ ਭਾਵੇਂ ਜਿੰਨੇ ਮਰਜ਼ੀ ਸ਼ੁਭ ਕਰਮ ਕਰ ਲੈਣ, ਉਹ ਨਰਕਾਂ ਦੀ ਅੱਗ ਤੋਂ ਨਹੀਂ ਬਚ ਸਕਦੇ :

ਕਬੀਰ ਭਾਂਗ ਮਾਛੁਲੀ ਸੁਰਾਪਾਨਿ ਜੋ ਜੋ ਪ੍ਰਾਨੀ ਖਾਂਹਿ ।
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ।

(ਆਦਿ ਗ੍ਰੰਥ, ਪੰ. 1377)

ਆਪ ਇਥੋਂ ਤਕ ਕਹਿੰਦੇ ਹਨ ਕਿ ਤਿਲ ਭਰ ਮੱਛੀ ਖਾਣ ਵਾਲਾ ਮਨੁੱਖ ਚਾਹੇ ਜਿੰਨਾ ਮਰਜ਼ੀ ਪੁੰਨ-ਦਾਨ ਕਰ ਲਵੇ ਜਾਂ ਹੋਰ ਸ਼ੁਭ ਕਰਮ ਕਰ ਲਵੇ, ਉਹਨੂੰ ਨਰਕਾਂ ਵਿਚ ਜ਼ਰੂਰ ਸੜਨਾ ਪਵੇਗਾ :

ਤਿਲ ਭਰ ਮਛਰੀ ਖਾਇ ਕੇ ਕੋਟ ਗਊ ਦੇ ਦਾਨ ।
ਕਾਸੀ ਕਰਵਤ ਲੇ ਮਰੇ ਤਉਹੂ ਨਰਕ ਨਿਦਾਨ ।

ਗੁਰੂ ਰਵਿਦਾਸ ਪਹਿਲੀ ਗੱਲ ਇਹ ਕਹਿੰਦੇ ਹਨ ਕਿ ਇਕ ਪਾਸੇ ਜੀਵ-

Namdhari Elibrary NamdhariElibrary@gmail.com

ਹੱਤਿਆ ਕਰਨਾ ਤੇ ਜੀਵਾਂ ਦਾ ਮਾਸ ਖਾਣਾ ਅਤੇ ਦੂਜੇ ਪਾਸੇ ਪ੍ਰਭੂ ਨੂੰ ਮਿਲਣ ਦੀ ਆਸ ਰੱਖਣਾ, ਸਵੈ-ਵਿਰੋਧੀ ਗੱਲਾਂ ਹਨ। ਆਪ ਫ਼ਰਮਾਉਂਦੇ ਹਨ ਕਿ ਸੰਸਾਰ ਦੇ ਕਿਸੇ ਰਿਸ਼ੀ, ਮੁਨੀ, ਅਵਤਾਰ, ਪੈਗੰਬਰ ਜਾਂ ਗੁਰੂ-ਪੀਰ ਨੇ ਜੀਵ-ਹੱਤਿਆ ਦਾ ਉਪਦੇਸ਼ ਨਹੀਂ ਦਿੱਤਾ :

ਰਵਿਦਾਸ ਜੀਵ ਕੂੰ ਮਾਰ ਕਰ ਕੈਸੇ ਮਿਲਹਿੰ ਖੁਦਾਇ।
ਪੀਰ ਪੈਗੰਬਰ ਔਲਿਆ ਕੋਊ ਨ ਕਹੀ ਸਮਝਾਇ।
(ਦਰਸ਼ਨ, 182)

ਸਪੱਸ਼ਟ ਹੈ ਕਿ ਜੋ ਲੋਕ ਜੀਵ-ਹੱਤਿਆ ਕਰਦੇ ਹਨ, ਉਹ ਕਿਸੇ ਧਰਮ ਜਾਂ ਮਹਾਤਮਾ ਦੇ ਮੁਰੀਦ, ਸ਼ਿਸ਼ ਜਾਂ ਪੈਰੋਕਾਰ ਨਹੀਂ ਹਨ, ਉਹ ਸਿਰਫ਼ ਮਨ, ਇੰਦਰੀਆਂ, ਅਗਿਆਨਤਾ ਅਤੇ ਭੋਗਾਂ-ਵਿਕਾਰਾਂ ਦੇ ਸ਼ਿਸ਼ ਹਨ। ਸੰਤ, ਮਹਾਤਮਾ ਹੀ ਨਹੀਂ, ਆਮ ਲੋਕ ਵੀ ਇਹ ਗੱਲ ਮੰਨਦੇ ਹਨ ਕਿ ਸਾਰੇ ਸੰਸਾਰ ਦਾ ਖ਼ਸਮ ਜਾਂ ਰਚਨਹਾਰ ਇਕ ਪਰਮਾਤਮਾ ਹੈ ਅਤੇ ਉਹੀ ਇਕੋ ਮਾਲਕ ਸਭ ਜੀਵਾਂ ਦੇ ਅੰਦਰ ਸਮਾਇਆ ਹੋਇਆ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ : ਸਭਨਾ ਜੀਆ ਕਾ ਇਕੁ ਦਾਤਾ। ਬਾਣੀ ਵਿਚ ਉਸ ਨੂੰ 'ਘਟ ਘਟ ਵਾਸੀ ਸਰਬ ਨਿਵਾਸੀ' ਕਹਿ ਕੇ ਸਲਾਹਿਆ ਗਿਆ ਹੈ। ਹਿੰਦੂ ਮਤ, ਯਹੂਦੀ ਮਤ, ਈਸਾਈ ਮਤ, ਪਾਰਸੀ ਮਤ, ਇਸਲਾਮ ਅਤੇ ਸੂਫ਼ੀ ਮਤ ਆਦਿ ਸਭ ਵਿਚ ਇਸ ਬੁਨਿਆਦੀ ਅਸੂਲ ਨੂੰ ਮੰਨਿਆ ਗਿਆ ਹੈ ਕਿ ਸਭ ਨੂੰ ਪੈਦਾ ਕਰਨ ਵਾਲਾ, ਸਭ ਦੇ ਅੰਦਰ ਬੈਠ ਕੇ ਵਰਤਣ ਵਾਲਾ ਅਤੇ ਸਭ ਦੀ ਪਰਵਰਿਸ਼ ਤੇ ਸੰਭਾਲ ਕਰਨ ਵਾਲਾ ਪਰਮਾਤਮਾ ਇਕ ਹੈ। ਆਤਮਾ ਨੂੰ ਉਸ ਪਰਮਾਤਮਾ ਦੀ ਅੰਸ਼ ਮੰਨਿਆ ਜਾਂਦਾ ਹੈ ਅਤੇ ਸਭ ਦੇ ਅੰਦਰ ਇਕੋ ਆਤਮਾ ਜਾਂ ਰੂਹ ਹੋਣ ਦੇ ਸਿੱਧਾਂਤ ਨੂੰ ਪਰਵਾਨ ਕੀਤਾ ਜਾਂਦਾ ਹੈ। ਗੁਰੂ ਰਵਿਦਾਸ ਜੀ ਫ਼ਰਮਾਉਂਦੇ ਹਨ ਕਿ ਜਦ ਸਭ ਜੀਵਾਂ ਦੇ ਅੰਦਰ ਇਕੋ ਪਰਮਾਤਮਾ ਬ੍ਰਾਜਮਾਨ ਹੈ ਅਤੇ ਸਾਰਿਆਂ ਦੇ ਅੰਦਰ ਉਸ ਦੀ ਅੰਸ਼ ਆਤਮਾ ਦੇ ਰੂਪ ਵਿਚ ਕਾਰਜਸ਼ੀਲ ਹੈ ਤਾਂ ਜੀਵ-ਹੱਤਿਆ ਕਰਨਾ ਅਗਿਆਨਤਾ ਅਤੇ ਪਾਪ ਨਹੀਂ ਤਾਂ ਹੋਰ ਕੀ ਹੈ? ਜੀਵਾਤਮਾ ਨੂੰ ਦੁਖਾਉਣਾ ਪਰਮਾਤਮਾ ਨੂੰ ਦੁਖਾਉਣਾ ਹੈ। ਪਰਮਾਤਮਾ ਨੂੰ ਦੁਖਾ ਕੇ ਪਰਮਾਤਮਾ ਨੂੰ ਪ੍ਰਸੰਨ ਕਰਨ ਵਾਲੀ ਗੱਲ ਹਾਸੋਹੀਣੀ ਨਹੀਂ ਤਾਂ ਹੋਰ ਕੀ ਹੈ?

ਰਵਿਦਾਸ ਜੀਵ ਮਤ ਮਾਰਹਿੰ, ਇਕ ਸਾਹਿਬ ਸਭ ਮਾਹਿੰ।
ਸਭ ਮਾਹਿੰ ਏਕੋ ਆਤਮਾ, ਦੂਸਰਾ ਕੋਊ ਨਾਹਿੰ।
(ਦਰਸ਼ਨ, 188)

Namdhari Elibrary NamdhariElibrary@gmail.com

ਗੁਰੂ ਰਵਿਦਾਸ ਜੀ ਨੇ ਜੀਵ-ਹੱਤਿਆ ਅਤੇ ਮਾਸ ਖਾਣ ਨੂੰ ਕਰਮ ਅਤੇ ਫਲ ਦੇ ਨਿਯਮ ਨਾਲ ਵੀ ਜੋੜਿਆ ਹੈ। ਦੁਨੀਆ ਦੇ ਬਹੁਤ ਘੱਟ ਲੋਕ ਕਰਮ ਅਤੇ ਫਲ ਦੇ ਨਿਯਮ ਨੂੰ ਡੂੰਘਿਆਈ ਨਾਲ ਵਿਚਾਰਦੇ ਹਨ। ਇਸ ਨੂੰ ਜ਼ਿੰਦਗੀ ਦੀ ਰਾਹ-ਵਖਾਈ ਕਰਨ ਵਾਲੇ ਨਿਯਮ ਦੇ ਤੌਰ ਤੇ ਅਪਨਾਉਣ ਵਾਲੇ ਲੋਕ ਹੋਰ ਵੀ ਘੱਟ ਹਨ। ਸੰਸਾਰ ਵਿਚ ਚੋਰੀ, ਬੇਈਮਾਨੀ, ਵੱਢੀ ਖੋਰੀ, ਕਤਲੋ-ਗ਼ਾਰਤ, ਬੇ-ਇਨਸਾਫ਼ੀ ਅਤੇ ਸੀਨਾਜ਼ੋਰੀ ਕਿਉਂ ਹੈ ? ਇਸੇ ਲਈ ਕਿ ਲੋਕ ਇਸ ਵਹਿਮ ਦਾ ਸ਼ਿਕਾਰ ਹਨ ਕਿ ਸਾਨੂੰ ਕਰਮ ਕਰਨ ਦੀ ਵੀ ਖੁਲ੍ਹ ਹੈ ਅਤੇ ਫਲ ਭੋਗਣ ਦੀ ਵੀ ਪਾਬੰਦੀ ਨਹੀਂ ਹੈ। ਸਭ ਸੰਤਾਂ, ਮਹਾਤਮਾਵਾਂ ਨੇ ਜੀਵ ਨੂੰ ਇਸ ਅਗਿਆਨਤਾ ਦੀ ਨੀਂਦ ਵਿਚੋਂ ਜਗਾਉਣ ਦਾ ਜਤਨ ਕੀਤਾ ਹੈ। ਸੰਤ-ਮਹਾਤਮਾ ਕਹਿੰਦੇ ਹਨ ਕਿ ਇਹ ਸੰਸਾਰ ਕਰਮ-ਭੂਮੀ ਹੈ। ਇਨਸਾਨ ਨੂੰ ਮਨ-ਮਰਜ਼ੀ ਦੇ ਕਰਮ ਕਰਨ ਦੀ ਖੁਲ੍ਹ ਹੈ, ਪਰ ਕਰਮ ਕਰਨ ਦੀ ਅਜ਼ਾਦੀ ਹੀ ਫਲ ਭੋਗਣ ਦਾ ਬੰਧਨ ਪੈਦਾ ਕਰਦੀ ਹੈ। ਜੀਵਨ ਰੂਪੀ ਖੇਤੀ ਵਿਚ ਮਰਜ਼ੀ ਦਾ ਬੀਜ ਬੀਜਣ ਦੀ ਖੁਲ੍ਹ ਹੈ, ਪਰ ਫਲ ਬੀਜ ਮੁਤਾਬਿਕ ਹੀ ਜਨਮੇਗਾ, ਸਾਡੀ ਮਰਜ਼ੀ ਮੁਤਾਬਿਕ ਨਹੀਂ। ਅੱਗ ਵਿਚ ਹੱਥ ਪਾਉਣ ਦੀ ਖੁਲ੍ਹ, ਹੱਥ ਦੇ ਸੜਨ ਦੀ ਮਜਬੂਰੀ ਨੂੰ ਜਨਮ ਦਿੰਦੀ ਹੈ। ਗੁਰੂ ਨਾਨਕ ਸਾਹਿਬ ਨੇ ਜਪੁ ਜੀ ਦੀ 34ਵੀਂ ਪੌੜੀ ਵਿਚ ਸੁੰਦਰ ਢੰਗ ਨਾਲ ਸਮਝਾਇਆ ਹੈ ਕਿ ਸੰਸਾਰ ਇਕ ਧਰਮਸਾਲਾ ਹੈ। ਇਸ ਵਿਚ ਅਨੇਕ ਤਰ੍ਹਾਂ ਦੇ ਜੀਵ ਰਹਿੰਦੇ ਹਨ ਅਤੇ ਆਪੋ ਆਪਣੀ ਮਰਜ਼ੀ ਦੇ ਕੰਮ ਕਰਦੇ ਹਨ। ਉਸ ਸੱਚੇ ਪਰਮਾਤਮਾ ਦੀ ਦਰਗਾਹ ਵਿਚ ਹਰ ਜੀਵ ਦੇ ਕੀਤੇ ਹੋਏ ਕਰਮਾਂ ਦਾ ਹਿਸਾਬ ਹੁੰਦਾ ਹੈ ਅਤੇ ਉਸ ਹਿਸਾਬ ਮੁਤਾਬਿਕ ਹੀ ਹਰ ਜੀਵ ਨੂੰ ਫਲ ਭੋਗਣੇ ਪੈਂਦੇ ਹਨ :

> ਰਾਤੀ ਰੁਤੀ ਥਿਤੀ ਵਾਰ। ਪਵਣ ਪਾਣੀ ਅਗਨੀ ਪਾਤਾਲ।
> ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ।
> ਤਿਸੁ ਵਿਚਿ ਜੀਅ ਜੁਗਤਿ ਕੇ ਰੰਗ। ਤਿਨ ਕੇ ਨਾਮ ਅਨੇਕ ਅਨੰਤ।
> ਕਰਮੀ ਕਰਮੀ ਹੋਇ ਵੀਚਾਰੁ। ਸਚਾ ਆਪਿ ਸਚਾ ਦਰਬਾਰੁ।

ਆਪ ਆਪਣੇ ਵਿਚਾਰ ਨੂੰ ਅੱਗੇ ਤੋਰਦੇ ਹੋਏ ਕਹਿੰਦੇ ਹਨ ਕਿ ਉਸ ਦਰਬਾਰ ਵਿਚ ਕੇਵਲ ਪੰਚ ਜਾਂ ਗੁਰਮੁਖ ਹੀ ਸੋਭਦੇ ਜਾਂ ਪਰਵਾਨ ਹੁੰਦੇ ਹਨ। ਓਥੇ ਪਹੁੰਚ ਕੇ ਹੀ "ਖੋਟੇ, ਖਰੇ ਹੋਣ ਦੀ ਪਰਖ ਹੁੰਦੀ ਹੈ ਅਤੇ ਓਥੇ ਜਾ ਕੇ ਹੀ ਪਤਾ ਲਗਦਾ ਹੈ ਕਿ ਕੌਣ ਕੱਚਾ ਹੈ ਅਤੇ ਕੌਣ ਪੱਕਾ ਹੈ।" (ਸ਼ਬਦਾਰਥ,)

Namdhari Elibrary NamdhariElibrary@gmail.com

ਤਿਥੈ ਸੋਹਨਿ ਪੰਚ ਪਰਵਾਣੁ । ਨਦਰੀ ਕਰਮਿ ਪਵੈ ਨੀਸਾਣੁ ।
ਕਚ ਪਕਾਈ ਓਥੈ ਪਾਇ । ਨਾਨਕ ਗਇਆ ਜਾਪੈ ਜਾਇ ।

ਆਪ ਜਪੁਜੀ ਦੀ 20ਵੀਂ ਪੌੜੀ ਵਿਚ ਕਹਿੰਦੇ ਹਨ ਕਿ ਪੁੰਨ ਅਤੇ ਪਾਪ ਸਿਰਫ਼ ਕਹਿਣ, ਸੁਨਣ ਦੀਆਂ ਗੱਲਾਂ ਨਹੀਂ ਹਨ । ਇਹ ਜ਼ਿੰਦਗੀ ਦੀ ਬੁਨਿਆਦੀ ਹਕੀਕਤ ਹਨ । ਜੀਵ ਜੋ ਵੀ ਕਰਮ ਕਰਦਾ ਹੈ, ਉਹਦੇ ਨਾਲ ਜਾਂਦੇ ਹਨ । ਆਪਣੇ ਬੀਜੇ ਹੋਏ ਕਰਮਾਂ ਦਾ ਆਪ ਹੀ ਫਲ ਖਾਣਾ ਪੈਂਦਾ ਹੈ । ਪਰਮਾਤਮਾ ਦਾ ਇਹੋ ਹੁਕਮ, ਕਾਨੂੰਨ ਜਾਂ ਵਿਧਾਨ ਹੈ ਕਿ ਜੀਵ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਸਦਾ ਆਵਾਗੌਣ ਦੇ ਚੱਕਰ ਨਾਲ ਬੱਝਾ ਰਹਿੰਦਾ ਹੈ :

ਪੁੰਨੀ ਪਾਪੀ ਆਖਣੁ ਨਾਹਿ । ਕਰਿ ਕਰਿ ਕਰਣਾ ਲਿਖਿ ਲੈ ਜਾਹੁ ।
ਆਪੇ ਬੀਜਿ ਆਪੇ ਹੀ ਖਾਹੁ । ਨਾਨਕ ਹੁਕਮੀ ਆਵਹੁ ਜਾਹੁ ।

ਗੁਰੂ ਰਵਿਦਾਸ ਜੀ ਖ਼ਬਰਦਾਰ ਕਰਦੇ ਹਨ ਕਿ ਜੋ ਲੋਕ ਦੂਸਰਿਆਂ ਦੀ ਹੱਤਿਆ ਕਰਦੇ ਹਨ, ਉਨ੍ਹਾਂ ਨੂੰ ਦਰਗਾਹ ਵਿਚ ਕੀਤੇ ਹੋਏ ਕਰਮਾਂ ਦੀ ਕਰੜੀ ਸਜ਼ਾ ਭੁਗਤਣੀ ਪੈਂਦੀ ਹੈ :

ਰਵਿਦਾਸ ਜੋ ਅਪਨ ਹੇਤ ਹੀ ਪਰ ਕੂੰ ਮਾਰਨ ਜਾਇ ।
ਮਾਲਿਕ ਕੇ ਦਰ ਜਾਇ ਕਰਿ ਭੋਗਹਿੰ ਕੜੀ ਸਜਾਇ ।

(ਦਰਸ਼ਨ, 185)

ਆਪ ਕਹਿੰਦੇ ਹਨ ਕਿ ਜੀਵ-ਹੱਤਿਆ ਕਰਨਾ ਭਾਰਾ ਪਾਪ ਹੈ ਕਿਉਂਕਿ ਹਰ ਜੀਵ ਪ੍ਰਭੂ ਦਾ ਰੂਪ ਹੈ । ਜੀਵ-ਹੱਤਿਆ ਦੇ ਪਾਪ ਤੋਂ ਕਦੇ ਕਿਸੇ ਹਾਲਤ ਵਿਚ ਛੁਟਕਾਰਾ ਨਹੀਂ ਮਿਲ ਸਕਦਾ ਭਾਵੇਂ ਕਿੰਨੇ ਵੀ ਨੇਕ ਕਰਮ ਕਿਉਂ ਨਾ ਕਰ ਲਏ ਜਾਣ :

ਪ੍ਰਾਨੀ ਬਧ ਨਹਿੰ ਕੀਜੀਏ, ਜੀਵਹ ਬ੍ਰਹਮ ਸਮਾਨ ।
ਰਵਿਦਾਸ ਪਾਪ ਨਹਿੰ ਛੂਟਈ, ਕਰੋੜ ਗਊਆਂ ਕਰ ਦਾਨ ।

(ਦਰਸ਼ਨ, 186)

ਆਪ ਤਾੜਨਾ ਕਰਦੇ ਹਨ ਕਿ ਜੋ ਲੋਕ ਜੀਵ-ਹੱਤਿਆ ਕਰਦੇ ਅਤੇ ਪਰਾਇਆ ਮਾਸ ਖਾਂਦੇ ਹਨ, ਉਨ੍ਹਾਂ ਨੂੰ ਦੂਸਰਿਆਂ ਦਾ ਗਲਾ ਕਟਣ ਦੇ ਬਦਲੇ ਆਪਣਾ ਗਲਾ ਕਟਾਉਣਾ ਪੈਂਦਾ ਹੈ ਅਤੇ ਨਰਕਾਂ ਵਿਚ ਜਾ ਕੇ ਅਸਹਿ ਦੁਖ ਭੋਗਣੇ ਪੈਂਦੇ ਹਨ :

Namdhari Elibrary NamdhariElibrary@gmail.com

ਆਪਨਾ ਗੀਵ ਕਟਾਇਹੈਂ, ਜੋ ਮਾਸ ਪਰਾਇਆ ਖਾਏਂ ।
ਰਵਿਦਾਸ ਮਾਂਸ ਜੋ ਖਾਤ ਹੈਂ, ਤੇ ਨਰ ਨਰਕਹਿੰ ਜਾਏਂ ।

(ਦਰਸ਼ਨ, 189)

ਮੁਸਲਮਾਨਾਂ ਵਿਚ 'ਹਲਾਲ' ਨੂੰ ਅਤੇ ਹਿੰਦੂਆਂ, ਸਿੱਖਾਂ ਵਿਚ 'ਝਟਕੇ' ਨੂੰ ਜਾਇਜ਼ ਕਿਹਾ ਜਾਂਦਾ ਹੈ। 'ਹਲਾਲ' ਦੇ ਲਫ਼ਜ਼ੀ ਅਰਥ 'ਵਾਜਬ', 'ਠੀਕ' ਜਾਂ 'ਉਚਿਤ' ਹਨ। ਮੁਸਲਮਾਨ ਸਮਝਦੇ ਹਨ ਕਿ ਕਲਮਾ ਪੜ੍ਹਨ ਨਾਲ ਮਾਰੇ ਹੋਏ ਜੀਵ ਦਾ ਮਾਸ ਖਾਣ ਲਾਇਕ ਹੋ ਜਾਂਦਾ ਹੈ। ਗੁਰੂ ਰਵਿਦਾਸ ਜੀ ਕਹਿੰਦੇ ਹਨ ਮਾਸ ਖਾਣ ਨੂੰ ਹਲਾਲ ਕਹਿਣ ਵਾਲੇ ਲੋਕਾਂ ਨੂੰ ਜਦੋਂ ਆਪਣਾ ਗਲ ਕਟਾਉਣਾ ਪਵੇਗਾ ਤਾਂ ਉਨ੍ਹਾਂ ਦਾ ਕੀ ਹਾਲ ਹੋਵੇਗਾ ? ਆਪ ਦਾ ਭਾਵ ਹੈ ਕਿ ਜਿਸ ਨੂੰ ਅਸੀਂ ਮਾਰਦੇ ਹਾਂ, ਉਹਦੇ ਹੱਥੋਂ ਸਾਨੂੰ ਮਰਨਾ ਵੀ ਪਵੇਗਾ। ਅੱਜ ਅਸੀਂ ਗਾਂ, ਮੁਰਗੀ, ਜਾਂ ਬੱਕਰੀ ਮਾਰ ਕੇ ਉਹਦੇ ਮਾਸ ਨੂੰ 'ਹਲਾਲ' ਕਹਿ ਸਕਦੇ ਹਾਂ, ਪਰ ਜਦੋਂ ਸਾਨੂੰ ਮੁਰਗੀ, ਬੱਕਰੀ ਜਾਂ ਗਾਂ ਬਣ ਕੇ ਗਲਾ ਕਟਾਉਣਾ ਪਵੇਗਾ ਅਤੇ ਸਾਡਾ ਮਾਸ ਖਾਣ ਵਾਲੇ ਇਸ ਨੂੰ ਹਲਾਲ ਕਹਿਣਗੇ ਤਾਂ ਸਾਡੇ ਉੱਤੇ ਕੀ ਗੁਜ਼ਰੇਗੀ ! ਇਨਸਾਨ ਨੂੰ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਉਹਨੂੰ ਅਵੇਰ-ਸਵੇਰ ਕੀਤੇ ਹੋਏ ਕਰਮ ਦਾ ਫਲ ਭੋਗਣਾ ਪਵੇਗਾ :

ਰਵਿਦਾਸ ਮੂੰਡਹਿ ਕਾਟਿ ਕਰ, ਮੂਰਖ ਕਹਤ ਹਲਾਲ ।
ਗਲਾ ਕਟਾਵਹੁ ਆਪਨਾ, ਤਉ ਕਾ ਹੋਇ ਹੈ ਹਾਲ ।

(ਦਰਸ਼ਨ, 184)

ਆਪ ਕਹਿੰਦੇ ਹਨ ਕਿ ਜ਼ਿੰਦਾ ਜਾਨਵਰਾਂ ਨੂੰ ਮਾਰਨ ਵਾਲੇ ਪ੍ਰਾਣੀਆਂ ਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਜਿਨ੍ਹਾਂ ਨੂੰ ਉਹ ਮਾਰਦੇ ਹਨ, ਉਨ੍ਹਾਂ ਨੂੰ ਉਨ੍ਹਾਂ ਹੱਥੋਂ ਮਰਨਾ ਵੀ ਪਵੇਂਗਾ :

ਜੀਵਤ ਕੂੰ ਮੁਰਦਾ ਕਰਹਿੰ, ਅਰ ਖਾਏਂ ਮੁਰਦਾਰ ।
ਮੁਰਦਾ ਸਮ ਸਭ ਹੋਇ ਹੈਂ, ਕਹਿ ਰਵਿਦਾਸ ਵਿਚਾਰ ।

(ਦਰਸ਼ਨ, 191)

ਗੁਰੂ ਰਵਿਦਾਸ ਜੀ ਕਹਿੰਦੇ ਹਨ ਕਿ ਜੋ ਲੋਕ ਪੇਟ ਜਾਂ ਜੀਭ ਦੇ ਚਸਕੇ ਖ਼ਾਤਰ ਜਾਨਵਰਾਂ ਦਾ ਮਾਸ ਖਾਂਦੇ ਹਨ, ਉਹ ਇਸ ਵਹਿਮ ਨੂੰ ਮਨ ਵਿਚੋਂ ਕੱਢ ਦੇਣ ਕਿ ਉਹ ਨੇਕ ਕਰਮ ਕਰਕੇ ਬਹਿਸ਼ਤ ਜਾਂ ਸਵਰਗ ਦੇ ਭਾਗੀ ਬਣ

ਜਾਣਗੇ। ਉਨ੍ਹਾਂ ਨੂੰ ਜੀਵ-ਹੱਤਿਆ ਅਤੇ ਨਿਰਦੋਸ਼ ਜੀਵਾਂ ਦਾ ਮਾਸ ਖਾਣ ਦੇ ਦੋਸ਼ ਕਾਰਨ ਨਰਕਾਂ ਦੀ ਅੱਗ ਵਿਚ ਸੜਨਾ ਪਵੇਗਾ :

1. ਰਵਿਦਾਸ ਜੋ ਪੋਸ਼ਣਹਿ ਹੇਤ, ਗਊ ਬੱਕਰੀ ਨਿੱਤ ਖਾਏ।
ਪੜ੍ਹਈ ਨਮਾਜੇਂ ਰਾਤ ਦਿਨ, ਤਬਹੂ ਭਿਸਤ ਨ ਪਾਏ।
(ਦਰਸ਼ਨ, 183)

2. ਰਵਿਦਾਸ ਜਿਭਯਾ ਸਵਾਦ ਬਸ, ਜਉ ਮਾਸ ਮਛਰੀਆ ਖਾਇ।
ਨਾਹਕ ਜੀਵ ਮਾਰਨ ਬਦਲ, ਆਪਨ ਸੀਸ ਕਟਾਏ।
(ਦਰਸ਼ਨ, 187)

ਦਇਆ-ਹੀਣ ਪ੍ਰਾਣੀ ਅਧਮ ਅਤੇ ਨੀਚ ਹੈ। ਅਜਿਹੇ ਵਿਅਕਤੀ ਅਵੱਸ਼ ਹੀ ਨਰਕਾਂ ਦੇ ਭਾਗੀ ਬਣਦੇ ਹਨ :

ਦਇਆ ਭਾਵ ਹਿਰਦੈ ਨਹੀਂ, ਭਖਹਿੰ ਪਰਾਇਆ ਮਾਸ।
ਤੇ ਨਰ ਨਰਕ ਮਹਿੰ ਜਾਈ ਹੈਂ, ਸਤ ਭਾਖੈ ਰਵਿਦਾਸ।
(ਦਰਸ਼ਨ, 187)

ਮਾਸ, ਮੱਛੀ ਦੀ ਤਰ੍ਹਾਂ ਹੀ ਆਪ ਨੇ ਸ਼ਰਾਬ ਆਦਿ ਨਸ਼ਿਆਂ ਦੀ ਵਰਤੋਂ ਦੀ ਵੀ ਨਿਖੇਧੀ ਕੀਤੀ ਹੈ। ਆਪ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਵਿਚ ਕਹਿੰਦੇ ਹਨ ਕਿ ਸ਼ਰਾਬ ਗੰਗਾ ਜਲ ਵਿਚ ਵੀ ਕਿਉਂ ਨਾ ਕੱਢੀ ਹੋਵੇ, ਮਾਲਕ ਦੇ ਭਗਤ ਤਾਂ ਵੀ ਉਸ ਦੀ ਵਰਤੋਂ ਨਹੀਂ ਕਰਦੇ :

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ।
(ਆਦਿ ਗ੍ਰੰਥ, ਪੰ. 1293)

ਆਪ ਕਹਿੰਦੇ ਹਨ ਕਿ ਦੁਨੀਆ ਦੀ ਝੂਠੀ ਸ਼ਰਾਬ ਪੀਣ ਦਾ ਕੀ ਲਾਭ ਜਿਹੈ, ਸਦਾ ਨਸ਼ਾ ਚੜ੍ਹਦਾ ਪਿਛੋਂ ਹੈ ਅਤੇ ਉੱਤਰ ਪਹਿਲੋਂ ਜਾਂਦਾ ਹੈ। ਅਸਲ ਵਿਚ ਪੀਣ ਵਾਲੀ ਵਸਤੂ ਨਾਮ ਰੂਪੀ ਅੰਮ੍ਰਿਤ ਜਾਂ ਮਹਾਂ ਰਸ ਹੈ, ਜਿਸ ਦਾ ਨਸ਼ਾ ਇਕ ਵਾਰ ਚੜ੍ਹ ਜਾਵੇ ਤਾਂ ਕਦੇ ਨਹੀਂ ਉੱਤਰਦਾ। ਨਾਮ ਦੇ ਸੱਚੇ ਅਤੇ ਕਲਿਆਣਕਾਰੀ ਨਸ਼ੇ ਨੂੰ ਛੱਡ ਕੇ ਦੁਨੀਆਂ ਦੇ ਝੂਠੇ ਅਤੇ ਵਿਨਾਸ਼ਕਾਰੀ ਨਸ਼ਿਆਂ ਵਿਚ ਖਚਿਤ ਹੋਣਾ ਆਪਣੇ ਲੋਕ, ਪਰਲੋਕ ਦੋਹਾਂ ਦਾ ਹੀ ਨਾਸ਼ ਕਰਨਾ ਹੈ :

ਰਵਿਦਾਸ ਮਦਰਾ ਨਾ ਪੀਜੀਐ, ਜੋ ਚੜੈ ਚੜੇ ਉਤਰਾਸ।
ਨਾਂਵ ਮਹਾਰਸ ਪੀਜੀਐ, ਜੋ ਚੜੇ ਨਾਹਿੰ ਉਤਰਾਸ।
(ਦਰਸ਼ਨ, 35)

Namdhari Elibrary NamdhariElibrary@gmail.com

# ਦਰੀਆ ਸਾਹਿਬ ਅਤੇ ਮਾਸ ਸ਼ਰਾਬ

—ਡਾ. ਟੀ. ਆਰ. ਸ਼ੰਗਾਰੀ

ਸੰਤ ਦਰੀਆ ਸਾਹਿਬ (ਬਿਹਾਰ ਵਾਲੇ) ਦੀ ਗਿਣਤੀ ਉੱਤਰੀ ਭਾਰਤ ਦੇ ਮਹਾਨ ਸੰਤਾਂ ਵਿੱਚ ਹੁੰਦੀ ਹੈ। ਆਪ ਜੀਵ ਹੱਤਿਆ ਅਤੇ ਮਾਸ ਖਾਣ ਦੇ ਸਖ਼ਤ ਵਿਰੁੱਧ ਸਨ। ਆਪ ਕਹਿੰਦੇ ਹਨ, "ਜਸ ਪਿਆਰ ਜਿਵ ਆਪਨੋ, ਤਸ ਜਿਵ ਸਭਹਿ ਪਿਆਰ।" ਇਸ ਲਈ ਸਾਨੂੰ ਦੂਸਰੇ ਜੀਵਾਂ ਨਾਲ ਉਹੀ ਸਲੂਕ ਕਰਨਾ ਚਾਹੀਦਾ ਹੈ ਜੋ ਅਸੀਂ ਚਾਹੁੰਦੇ ਹਾਂ ਕਿ ਸਾਡੇ ਨਾਲ ਕੀਤਾ ਜਾਵੇ। ਆਪ ਫ਼ਰਮਾਉਂਦੇ ਹਨ ਕਿ ਜੀਵਾਂ ਨੂੰ ਮਾਰਨ ਵਾਲਾ ਅਤੇ ਮਾਸ, ਸ਼ਰਾਬ ਦੀ ਵਰਤੋਂ ਕਰਨ ਵਾਲਾ ਵਿਅਕਤੀ ਨਰਕਾਂ ਵਿਚ ਪੈਂਦਾਂ ਹੈ ਅਤੇ ਕਦੇ ਵੀ ਚੁਰਾਸੀ ਦੇ ਚੱਕਰ ਤੋਂ ਨਹੀਂ ਛੁਟ ਸਕਦਾ :

1. ਖ਼ੂਨ ਖਰਾਬ ਦੁਨੀ ਸੇ ਨਿਆਰਾ। ਸੋ ਦਰਬੇਸ ਅਲਾਹ ਕਾ ਪਿਆਰਾ।
   ਖ਼ੂਨ ਖਰਾਬ ਏਹਿ ਮੇਂ ਭੂਲਾ। ਦੋਜਕ ਦਾਰ ਜੀਵ ਸੋ ਮੂਲਾ।
2. ਪਕਰਿ ਜੀਵ ਖ਼ੂਨ ਕਰ ਖਾਈ। ਸੋ ਸਿਤਾਬ ਦੋਜਕ ਕੋ ਜਾਈ।
   ਨਿਜ ਜਿਵ ਸਮ ਸਬ ਜਿਵ ਜਗ ਮਾਹੀਂ। ਜਾਨਹਿੰ ਸਾਧੂ ਗਯਾਨ ਜੇਹਿ ਪਾਹੀਂ।

ਦਰੀਆ ਸਾਹਿਬ ਕਹਿੰਦੇ ਹਨ ਕਿ ਹਰ ਜੀਵ ਦੇ ਅੰਦਰ ਤਿੰਨਾਂ ਦੇਵਤਿਆਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਦਾ ਵਾਸਾ ਹੈ। ਜੀਵ-ਹੱਤਿਆ ਕਰਨ ਵਾਲਾ ਵਿਅਕਤੀ ਅਸਲ ਵਿਚ ਇਨ੍ਹਾਂ ਤਿੰਨਾਂ ਦੇਵਤਿਆਂ ਦੀ ਹੱਤਿਆ ਦਾ ਭਾਗੀ ਹੈ, ਫਿਰ ਉਹਦੀ ਤਿੰਨਾਂ ਦੇਵਤਿਆਂ ਦੀ ਪੂਜਾ ਦਾ ਕੀ ਲਾਭ ਹੈ ?

ਏਕ ਜੀਵ ਕੇ ਬੱਧ ਤੇ, ਮਹਾ ਪਾਪ ਪਰਵੇਸ਼।
ਤ੍ਰੀ ਦੇਵਾ ਬੱਧ ਹੋਤ ਹੈਂ, ਬ੍ਰਹਮਾ ਵਿਸ਼ਨੂੰ ਮਹੇਸ਼।

ਇਸੇ ਤਰ੍ਹਾਂ ਜੋ ਲੋਕ ਭੈਰਉ ਨੂੰ ਜਾਂ ਭੂਤਾਂ ਨੂੰ ਵੱਸ ਕਰਨ ਦਾ ਜਤਨ ਕਰਦੇ ਹਨ, ਪਰ ਨਾਲ ਹੀ ਜੀਵ-ਹੱਤਿਆ ਕਰਨ ਤੋਂ ਬਾਜ਼ ਨਹੀਂ ਆਉਂਦੇ, ਉਨ੍ਹਾਂ ਦਾ ਜਨਮ ਕੁੱਤੇ ਜਾਂ ਸੂਰ ਦੇ ਸਮਾਨ ਬਿਰਥਾ ਚਲਿਆ ਜਾਂਦਾ ਹੈ :



Namdhari Elibrary NamdhariElibrary@gmail.com

ਜੀਵ ਬਧਨ ਰਾਧਨ ਕਰੇ, ਸਾਧਨ ਭੈਰਉ ਭੂਤ ।
ਜਨਮ ਤੁਮ੍ਹਾਰਾ ਬਿਰਥਾ ਹੈ, ਸੁਆਨ ਸੂਅਰ ਕੇ ਪੂਤ ।

ਆਪ ਦਲੀਲ ਦਿੰਦੇ ਹਨ ਕਿ ਹਰਨੀ, ਗਾਂ ਅਤੇ ਇਨਸਾਨ ਦੇ ਜਾਏ ਵਿਚ ਇਕੋ ਖ਼ੂਨ ਹੁੰਦਾ ਹੈ। ਅਸਚਰਜਤਾ ਦੀ ਗੱਲ ਹੈ ਕਿ ਲੋਕ ਆਪਣੇ ਧੀਆਂ-ਪੁੱਤਰਾਂ ਦਾ ਦੁੱਖ ਦੇਖ ਕੇ ਤਾਂ ਦੁਖੀ ਹੁੰਦੇ ਹਨ ਪਰ ਬੇਜ਼ਬਾਨ ਜਾਨਵਰਾਂ ਦੀ ਸੰਤਾਨ ਦੀ ਹੱਤਿਆ ਕਰਨ ਲੱਗੇ ਬੇਦਰਦ ਕਸਾਈ ਬਣ ਜਾਂਦੇ ਹਨ :

1. ਹਰਨੀ ਗਾਏ ਕਿਆ, ਕਿਆ ਆਪਨਾ ਜਾਇਆ ।
ਰੁਧਰ ਏਕ ਗੁਣ ਏਕ, ਦੂਜਾ ਨਾ ਆਇਆ ।
2. ਆਪ ਸੁੱਤ ਕਾ ਦੁੱਖ ਦੇਖੇ, ਦਰਦ ਘਨੇਰਾ ਸੋਇ ।
ਅਜਿਆ ਸੁੱਤ ਕੋ ਮਾਰਹੀ, ਮਹਾ ਕਲਪਨਾ ਹੋਇ ।

ਇਸੇ ਤਰ੍ਹਾਂ ਕੁਝ ਲੋਕ ਇਕ ਤਰ੍ਹਾਂ ਦੇ ਜਾਨਵਰਾਂ ਦੇ ਮਾਰਨ ਅਤੇ ਖਾਣ ਨੂੰ ਠੀਕ ਅਤੇ ਦੂਜੀ ਤਰ੍ਹਾਂ ਦੇ ਜਾਨਵਰਾਂ ਦੇ ਮਾਰਨ ਅਤੇ ਖਾਣ ਨੂੰ ਗ਼ਲਤ ਕਹਿੰਦੇ ਹਨ। ਦਰੀਆ ਸਾਹਿਬ ਦਲੀਲ ਦਿੰਦੇ ਹਨ ਕਿ ਗਾਂ ਅਤੇ ਮੱਝ ਦੋਹਾਂ ਦੇ ਮਾਸ, ਹੱਡੀਆਂ, ਦਹੀਂ ਅਤੇ ਦੁੱਧ ਸਮਾਨ ਹੁੰਦੇ ਹਨ ਇਸ ਲਈ ਦੋਹਾਂ ਦੀ ਹੱਤਿਆ ਕਰਨਾ, ਇਕੋ ਜਿਹੇ ਪਾਪ ਦਾ ਭਾਗੀ ਬਣਨਾ ਹੈ :

ਗਾਏ ਕੇ ਹੱਤਿਆ ਕਰੇ, ਮੈਖੀ ਕਹੇ ਅਸ਼ੁੱਧ ।
ਏਕ ਹੱਡੀ ਏਕ ਚਾਮ ਹੈ, ਏਕ ਦਹੀ ਏਕ ਦੁੱਧ ।

ਜੀਵ ਹੱਤਿਆ ਕਰਨ ਵਾਲੇ ਲੋਕ ਭਾਵੇਂ ਸਾਰਾ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲੈਣ ਅਤੇ ਜਿੰਨੇ ਮਰਜ਼ੀ ਆਲਮ-ਫ਼ਾਜ਼ਲ ਬਣ-ਬਣ ਕੇ ਦਿਖਾਉਣ, ਅਸਲ ਵਿਚ ਉਨ੍ਹਾਂ ਦੇ ਹਿਰਦੇ ਜੀਵਾਂ ਦਾ ਮਾਸ ਪੈਣ ਨਾਲ ਮੈਲੇ ਹੋ ਚੁੱਕੇ ਹਨ :

ਪੜ੍ਹਿ ਕੁਰਾਨ ਫ਼ਾਜ਼ਲ ਹੂਆ, ਹਾਫ਼ਿਜ਼ ਕੀ ਐਸੀ ਬਾਤ ।
ਸਾਂਚ ਬਿਨਾ ਮੈਲਾ ਹੂਆ, ਜੀਵ ਕੁਰਬਾਨੀ ਖਾਤ ।

ਆਪ ਖ਼ਬਰਦਾਰ ਕਰਦੇ ਹਨ ਕਿ ਜੀਵਾਂ ਨੂੰ ਮਾਰਨ ਅਤੇ ਉਨ੍ਹਾਂ ਦਾ ਮਾਸ ਖਾਣ ਵਾਲੇ ਲੋਕਾਂ ਦਾ ਅੰਤ ਸਮਾਂ ਦੁਖਦਾਈ ਹੋਵੇਗਾ। ਉਨ੍ਹਾਂ ਦੇ ਸਿਰ ਉੱਤੇ ਕੀਤੇ ਹੋਏ ਕਰਮਾਂ ਦਾ ਭਾਰਾ ਬੋਝ ਹੋਵੇਗਾ ਅਤੇ ਉਹ ਕਿਸੇ ਸੂਰਤ ਵਿਚ ਵੀ ਨਰਕਾਂ ਦੇ ਦੁੱਖਾਂ ਤੋਂ ਨਹੀਂ ਬਚ ਸਕਣਗੇ :

1. ਮਾਰਿ ਮਾਰਿ ਕਰੇ ਜੀਵਨ ਘਾਤਾ ।
ਅੰਤ ਕਾਲ ਤਾ ਕੇ ਉਤਪਾਤਾ ।

Namdhari Elibrary NamdhariElibrary@gmail.com

2. ਯੇਹ ਬੇਦਰਦੀ ਦਰਦ ਕਰੂ, ਪਰ ਆਤਮ ਨਹੀਂ ਘਾਤ।
ਘਾਤ ਕੀਏ ਨਹੀਂ ਬਾਚਿਹੋਂ, ਬਾਸਾ ਜਮਪੁਰ ਜਾਤ।
3. ਜੀਵ ਕਰ ਘਾਤ ਧਰਮ ਕਥਿਆਨੀ।
ਕਿਮ ਕਰਿ ਲੰਘਿਹੋ ਭਉਜਲ ਪਾਨੀ।
4. ਮੰਜ਼ਲ ਅਗਮ ਨਹੀਂ ਪਾਵੇ। ਕਰੈ ਖ਼ੂਨ ਦੋਜਕ ਕੋ ਜਾਵੇ।
5. ਜੋਰ ਸੇ ਜੀਵ ਕੋ ਪਕਰਿ ਜ਼ਬ੍ਹਾ ਕਰੇ,
ਬਾਂਧ ਜਬਰਾਈਲ ਹਜ਼ੂਰ ਆਨੇ।
ਕਰੇ ਇਨਸਾਫ਼ ਸਬ ਸਾਫ਼ ਕਾਗਜੁ ਹੂਆ,
ਦੋਜਕ ਕੇ ਜਾਰ ਕਹੁ ਕੌਨ ਚਾਹੇ।

ਆਪ ਕਹਿੰਦੇ ਹਨ ਕਿ ਰੱਬ ਦੀ ਦਰਗਾਹ ਵਿਚ ਪੰਡਤਾਂ ਅਤੇ ਮੌਲਾਨਿਆਂ ਦਾ ਫੋਕਾ ਗਿਆਨ ਨਹੀਂ ਦੇਖਿਆ ਜਾਂਦਾ। ਉੱਥੇ 'ਜੈਸੀ ਕਰਨੀ ਵੈਸੀ ਭਰਨੀ' ਦਾ ਵਰਤਾਰਾ ਹੈ ਅਤੇ 'ਖ਼ੂਨ ਦੇ ਬਦਲੇ ਖ਼ੂਨ' ਦਾ ਕਾਨੂੰਨ ਕੰਮ ਕਰਦਾ ਹੈ :

ਪੰਡਿਤ ਮੌਲਾਨਾ ਵਹਾਂ ਕੌਨ ਬਾਤੇਂ ਕਰੇ,
ਪਰਾ ਜੀਵ ਕਸ਼ਟ ਜਮਦੂਤ ਤਾਨੇ।
'ਖ਼ੂਨ ਕਾ ਖ਼ੂਨ' ਇਹ ਵੋਦਿਲ ਦੀਏ ਬਨਾ,
ਕਹੇ ਦਰੀਆ ਦਿਲ ਸਮਝ ਲਾਨੇ।

ਆਪ ਸੁਚੇਤ ਕਰਦੇ ਹਨ ਕਿ ਜੋ ਲੋਕ ਧਰਮ ਗ੍ਰੰਥਾਂ ਦਾ ਪਾਠ-ਵਿਚਾਰ ਕਰਨ ਦੇ ਬਾਵਜੂਦ ਜੀਵ ਹੱਤਿਆ ਅਤੇ ਮਾਸ-ਖਾਣ ਦੀ ਬੁਰੀ ਆਦਤ ਨੂੰ ਨਹੀਂ ਤਜਦੇ, ਉਹ ਪੰਡਿਤ ਨਹੀਂ ਕਸਾਈ ਹਨ। ਉਹ ਪੁੱਤਰਾਂ ਨਾਲ ਰਲ ਕੇ ਬੱਕਰੀ ਦਾ ਮਾਸ ਖਾਂਦੇ ਹਨ। ਅਜਿਹੇ ਪੰਡਿਤ ਅਤੇ ਕਸਾਈ ਆਪੋ ਵਿਚ ਵੱਡੇ, ਛੋਟੇ ਭਰਾਅ ਹਨ। ਦੋਹਾਂ ਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਪਵੇਗਾ :

ਪੰਡਿਪੜੁ ਗੁਣ ਭਏ ਬਿਲਾਈ।
ਜਿਉਂ ਮਜਾਰ ਚੂਹਾ ਕੋ ਪਾਵੇ, ਪਕਰ ਤੁਰੰਤ ਹੀ ਪਾਈ।
ਜਬ ਅਜਿਆ ਕੀ ਮੂੰਡੀ ਆਈ, ਲਰਕਿਨ ਧੁੰਦ ਮਚਾਈ।
ਤਨਿਕ ਤਨਿਕ ਲਰਕਿਨ ਕਉ ਦੀਨ੍ਹੋ, ਸਰਬ ਸਗੌਤੀ ਖਾਈ।
ਯੇਹ ਅਚਰਜ ਕਹਬੇ ਜੋਗ ਨਾਹੀਂ, ਕੋ ਬ੍ਰਾਹਮਣ ਕੋ ਆਹੇ ਕਸਾਈ।
ਦੁਬਿਧਾ ਕਰਿ ਕਰਿ ਦੋਨੋ ਮਾਰ ਹੀ, ਉਹ ਲੁਹਰੋ ਉਹ ਜੇਠੇ ਭਾਈ।
ਕਹੇ ਦਰੀਆ ਤਬ ਕੋ ਦਰ ਰਹੇਗਾ, ਮਾਰੇ ਮੁਸ਼ਕ ਚੜ੍ਹਾਈ।

Namdhari Elibrary NamdhariElibrary@gmail.com

ਆਪ ਉਪਦੇਸ਼ ਕਰਦੇ ਹਨ ਕਿ ਹੇ ਜੀਵ, ਜੇ ਤੂੰ ਹਿੰਸਾ ਬਿਨਾ ਨਹੀਂ ਰਹਿ ਸਕਦਾ ਤਾਂ ਤੂੰ ਹੱਥ ਵਿਚ ਗਿਆਨ ਦੀ ਤਲਵਾਰ ਸੂਤ ਕੇ ਪੰਜਾਂ ਵਿਕਾਰਾਂ, ਪੰਝੀ ਪ੍ਰਿਕਿਰਤੀਆਂ ਅਤੇ ਕਰਮਾਂ, ਭਰਮਾਂ ਦੇ ਟੋਟੇ-ਟੋਟੇ ਕਰ ਦੇ :

ਜੇ ਤੋਹੀ ਖੂਨ ਸਾਚ ਮਨ ਭਾਵਾ, ਕਰਹੀ ਖੂਨ ਹਮ ਤੁਮਹੀ ਬਤਾਵਾ ।
ਗਿਆਨ ਖੜਗ ਦ੍ਰਿੜ ਕਰ ਗਹੋ, ਕਾਮਾਦਿਕ ਭਟ ਮਾਰਿ ।
ਪਾਂਚ ਪਚੀਸ ਜੀਤ ਕੈ, ਕਰਮ ਭਰਮ ਸਬ ਜਾਰ ।

ਪਰਮਾਤਮਾ ਦੇ ਸੱਚੇ ਭਗਤ ਉਹ ਨਹੀਂ ਹਨ, ਜਿਹੜੇ ਦਿਨ-ਰਾਤ ਹਿੰਦੂਆਂ ਜਾਂ ਮੁਸਲਮਾਨਾਂ ਦੇ ਧਰਮ-ਗ੍ਰੰਥਾਂ ਦਾ ਪਾਠ ਕਰਦੇ ਹਨ, ਪਰ ਜਿਨ੍ਹਾਂ ਦੇ ਅੰਦਰ ਜੀਵ-ਦਇਆ ਨਾਮ-ਮਾਤਰ ਵੀ ਨਹੀਂ ਹੈ। ਖ਼ੁਦਾ ਨੇ ਖ਼ੁਦ ਕਿਹਾ ਹੈ ਕਿ ਮੇਰੇ ਸੱਚੇ ਭਗਤਾਂ, ਦਰਵੇਸ਼ਾਂ ਦੇ ਹਿਰਦੇ ਵਿਚ ਮੇਰੀ ਮਖ਼ਲੂਕ ਜਾਂ ਖ਼ਲਕਤ ਦਾ ਪ੍ਰੇਮ ਅਤੇ ਦਰਦ ਹੁੰਦਾ ਹੈ :

ਬੇਦ ਕਤੇਬ ਕੁਰਾਨ ਗੀਤਾ ਪੜੇ, ਜੀਵ ਕਾ ਦਰਦ ਨਾ ਕਭਹੀ ਆਨੇ ।
ਜੀਵ ਕਾ ਦਰਦ ਫ਼ਰਮਾਨ ਸਾਈਂ ਕੀਆ, ਸੋਈ ਦਰਵੇਸ ਜੋ ਕਹਾ ਮਾਨੇ ।

ਦਰੀਆ ਸਾਹਿਬ ਨੇ ਜੀਵ-ਹੱਤਿਆ ਦੇ ਘੋਰ-ਪਾਪ ਦੇ ਨਾਲ-ਨਾਲ ਮਾਸ ਮੱਛੀ ਖਾਣ ਦੇ ਉੱਗਰ-ਪਾਪ ਦਾ ਵੀ ਵਰਣਨ ਕੀਤਾ ਹੈ। ਆਪ ਕਹਿੰਦੇ ਹਨ ਕਿ ਮਾਸ, ਮੱਛੀ ਖਾਣ ਵਾਲੇ ਅਤੇ ਨਸ਼ਿਆਂ ਦੀ ਵਰਤੋਂ ਕਰਨ ਵਾਲੇ ਚੰਡਾਲ ਲੋਕ ਚੌਰਾਸੀ ਵਿੱਚ ਧੱਕੇ ਖਾਂਦੇ ਹਨ ਅਤੇ ਨਰਕਾਂ ਦੇ ਦੁਖ ਭੋਗਦੇ ਹਨ। ਅਜਿਹੇ ਅਧਮ ਜੀਵਾਂ ਨੂੰ ਕਾਂ ਤੇ ਸੱਪ ਆਦਿ ਦੀ ਜੂਨ ਵਿੱਚ ਜਾਣਾ ਪੈਂਦਾ ਹੈ :

1. ਮੀਨ ਮਾਸ ਜੋ ਖਾਤ ਹੈਂ, ਸੋ ਤੋ ਜਾਤਿ ਚੰਡਾਲ ।
   ਸੀਪਦ ਕਾਗ ਕੀ ਜਨਮ ਪਾਵੇ, ਫਿਰ ਭਰਮਾਵੇ ਕਾਲ ।
2. ਬਿਖੇ ਬਾਸ ਰਸ ਬਸੀ ਮੁਖ ਬਾਣੀ ।
   ਬੂੜਿ ਮੂਏ ਸੋ ਭਵ ਅਭਿਮਾਨੀ ।

ਆਪ ਕਹਿੰਦੇ ਹਨ ਕਿ ਮਾਸ ਕਿਸੇ ਜਾਨਵਰ ਦਾ ਕਿਉਂ ਨਾ ਹੋਵੇ ਅਤੇ ਉਸ ਨੂੰ ਖਾਣ ਵਾਲਾ ਉੱਚੀ ਤੋਂ ਉੱਚੀ ਕੁਲ ਦਾ ਵੱਡਾ ਗੁਨੀ, ਗਿਆਨੀ ਅਤੇ ਪੰਡਿਤ ਵੀ ਕਿਉਂ ਨਾ ਹੋਵੇ, ਉਹ ਨਰਕਾਂ ਦੀ ਮਾਰ ਤੋਂ ਨਹੀਂ ਬਚ ਸਕਦਾ :

ਸਰਬ ਮ੍ਰਾਸ ਬਿਪਰ ਜੋ ਖਾਈ ।
ਜਨਮ ਅਨੇਕ ਸੋ ਨਰਕਹਿੰ ਜਾਈ ।

ਜਿਹੜਾ ਵਿਅਕਤੀ ਮਾਸ ਖਾਣ ਵਾਲੇ ਪੰਡਿਤ ਦੇ ਪੈਰਾਂ ਉੱਤੇ ਮੱਥਾ

ਟੇਕਦਾ ਹੈ, ਉਹ ਅਨੇਕ ਜਨਮ ਨਰਕਾਂ ਵਿੱਚ ਸੜਦਾ ਹੈ। ਮਾਸ ਖਾਣ ਵਾਲਾ ਬ੍ਰਾਹਮਣ ਚੌਲਾਂ ਦਾ ਛਿੱਟਾ ਦੇ ਕੇ ਕਿਸੇ ਚੀਜ਼ ਨੂੰ ਪਵਿਤਰ ਕਰਨ ਦਾ ਜਤਨ ਕਰੇ ਤਾਂ ਜਪ-ਤਪ, ਪੁੰਨ-ਦਾਨ ਆਦਿ ਦਾ ਸਾਰਾ ਫਲ ਨਸ਼ਟ ਹੋ ਜਾਂਦਾ ਹੈ :

ਮੀਨ ਖਾਏ ਦਵਿਜ ਆਛਤ ਡਾਰਾ।
ਸਕਲ ਮਹਾਤਮ ਹੋਇ ਖੈ ਕਾਰਾ।

ਮੱਛੀ ਖਾਣ ਵਾਲੇ ਵਿਅਕਤੀ ਦਾ ਕੰਨਿਆਦਾਨ ਕਿਸੇ ਲੇਖੇ ਨਹੀਂ, ਉਹ ਅਨੇਕ ਜਨਮ ਕੁੱਤੇ ਦੇ ਪਾਉਂਦਾ ਹੈ :

ਮੀਨ ਖਾਏ ਕੰਨਿਆ ਦੇ ਦਾਨਾ।
ਜਨਮ ਅਨੇਕ ਸੁਆਨ ਕੇ ਪਾਨਾ।

ਅਜਿਹਾ ਬ੍ਰਾਹਮਣ ਉੱਤਮ ਤੋਂ ਉੱਤਮ ਤੀਰਥਾਂ ਦਾ ਇਸ਼ਨਾਨ ਕਰਨ ਦੇ ਬਾਵਜੂਦ, ਖੋਤੇ ਦੀ ਜੂਨ ਵਿੱਚ ਪਵੇਗਾ :

ਮੀਨ ਖਾਏ ਦਵਿਜ ਕਰੁ ਇਸਨਾਨ।
ਖਰ ਕੇ ਜਨਮ ਫਿਰ ਹੋਇ ਨਿਦਾਨ।

ਮਾਸ, ਮੱਛੀ ਖਾਣ ਵਾਲੇ ਬ੍ਰਾਹਮਣ ਦੇ ਸਭ ਕਰਮ, ਧਰਮ ਵਿਅਰਥ ਜਾਂਦੇ ਹਨ ਅਤੇ ਉਹ ਚੌਰਾਸੀ ਦੇ ਦੁਖਦਾਈ ਚੱਕਰ ਅਤੇ ਨਰਕਾਂ ਦੇ ਭਿਆਨਕ ਕੱਸ਼ਟਾਂ ਤੋਂ ਨਹੀਂ ਬਚ ਸਕਦਾ :

1. ਮਾਸ ਮਛਰੀ ਬ੍ਰਾਹਮਣ ਜੋ ਖਾਈ।
   ਅੰਤ ਕਾਲ ਫਿਰ ਜਮ ਘਰ ਜਾਈ।
   ਸੋ ਨਹੀਂ ਬਾਚੇ ਕੌਨ ਉਪਾਈ।
   ਪਰੇ ਨਰਕ ਚੌਰਾਸੀ ਜਾਈ।
2. ਗਯਾ ਗੋਮਤੀ ਪਿੰਡ ਅਸਥਾਨਾ।
   ਮੀਨ ਖਾਏ ਨਰਕ ਪੁਨਿ ਜਾਨਾ।

ਦਰੀਆ ਸਾਹਿਬ ਸਾਵਧਾਨ ਕਰਦੇ ਹਨ ਕਿ ਮਾਸ, ਮੱਛੀ ਦਾ ਖਾਣਾ ਅਤੇ ਸ਼ਰਾਬ ਦਾ ਪੀਣਾ ਜੀਵ ਨੂੰ ਘੋਰ ਪਾਪਾਂ ਦਾ ਭਾਗੀ ਬਣਾ ਦਿੰਦਾ ਹੈ ; ਇਸ ਲਈ ਸੰਤਾਂ, ਮਹਾਤਮਾਵਾਂ ਨੇ ਫਲਾਂ, ਮੇਵਿਆਂ ਅਤੇ ਸਬਜ਼ੀਆਂ ਦੇ ਖਾਣ ਨੂੰ ਹੀ ਸੁਖਦਾਈ ਕਰ ਕੇ ਸਲਾਹਿਆ ਹੈ :

ਮੀਨ ਮਾਸ ਮਦਰਾ ਕਾ ਸੰਗਾ, ਅਹੇ ਅਪਾਵਨ ਪਾਪ ਉਤੰਗਾ।
ਫਲ ਅਰ ਫੂਲ ਅੰਕੁਰ ਜਤ ਆਹੀ, ਯੇਹ ਸੁਖ ਸੰਤ ਸਦਾ ਸੁਖਦਾਈ।

Namdhari Elibrary NamdhariElibrary@gmail.com

ਆਪ ਕਹਿੰਦੇ ਹਨ ਕਿ ਲੋਕ ਮਾਸ ਤਾਂ ਆਪ ਖਾਂਦੇ ਹਨ ਪਰ ਕਹਿੰਦੇ ਇਹ ਹਨ ਕਿ ਗੁਰੂ ਨਾਨਕ ਅਤੇ ਕਬੀਰ ਸਾਹਿਬ ਨੇ ਇਸ ਦੀ ਆਗਿਆ ਦਿੱਤੀ ਹੈ। ਇਹ ਅਨਰਥ ਹੈ, ਬਿਲਕੁਲ ਅਣਹੋਣੀ ਗੱਲ ਹੈ :

ਨਾਨਕ ਔਹ ਕਬੀਰਹਿੰ ਕਹਹੀਂ ਅਪਨਾ ਪੰਥ।
ਮਾਸ ਸਗੌਤੀ ਖਾਤ ਹੈ, ਯਹ ਸਬ ਬਾਤ ਅਕੰਥ।

ਆਪ ਇਸ਼ਾਰਾ ਕਰਦੇ ਹਨ ਕਿ ਇਸ ਰਚਨਾ ਦਾ ਹਾਕਮ ਕਾਲ ਹੈ। ਉਹ ਪਲ ਭਰ ਲਈ ਵੀ ਇਸ ਰਚਨਾ ਤੋਂ ਨਜ਼ਰ ਨਹੀਂ ਚੁਕਦਾ। ਜਿਸ ਜੀਵ ਨੂੰ ਉਹਨੇ ਆਪਣੇ ਜਾਲ ਵਿੱਚ ਫਾਹੁਣਾ ਹੁੰਦਾ ਹੈ, ਉਸਨੂੰ ਉਹ ਮਾਸ, ਮੱਛੀ ਦਾ ਚਸਕਾ ਲਾ ਦਿੰਦਾ ਹੈ :

ਕਾਲੇ ਯੇਹ ਜਗ ਪਾਲਿਆ, ਪਲਕ ਕਰੇ ਨਹੀਂ ਭ਼ੋਰ।
ਮੀਨ ਮਾਸ ਪੋਖਨ ਦੀਆ, ਖੈਂਚੇ ਆਪਣੀ ਓਰ।

ਜਦ ਸਾਰਾ ਸੰਸਾਰ ਨਾਸ਼ਵਾਨ ਹੈ ਤਾਂ ਇਸ ਨਾਸ਼ਵਾਨ ਸਰੀਰ ਦੀ ਪਾਲਣਾ ਲਈ ਮਾਸ, ਮੱਛੀ ਖਾ ਕੇ ਆਪਣੇ ਸਿਰ ਕਰਮਾਂ ਦੇ ਭਾਰੇ ਬੋਝੇ ਚੁਕਣ ਤੋਂ ਬਚਣਾ ਚਾਹੀਦਾ ਹੈ :

ਤੀਨ ਲੋਕ ਬਿਨਸਨ ਕਹਾ, ਯੇਹ ਬਿਨਸਨ ਕੀ ਬਾਤ।
ਆਤਮ ਸਕਲ ਸਰੀਰ ਹੈ, ਮੀਨ ਮਾਸ ਕਹਾਂ ਖਾਤ।

ਦਰੀਆ ਸਾਹਿਬ ਉਪਦੇਸ਼ ਦਿੰਦੇ ਹਨ ਕਿ ਪਰਮਾਰਥ ਕਮਾਉਣ ਅਤੇ ਪਰਮਾਤਮਾ ਨਾਲ ਮਿਲਾਪ ਕਰਨ ਦੇ ਚਾਹਵਾਨ ਨੂੰ ਵਿਸ਼ਿਆਂ, ਵਿਕਾਰਾਂ, ਮਾਸ ਮੱਛੀ ਅਤੇ ਸ਼ਰਾਬ ਆਦਿ ਦਾ ਤਿਆਗ ਕਰ ਦੇਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੇ ਹੁੰਦੇ ਹੋਏ ਜੀਵ ਨਾ ਸੰਜਮੀ ਹੋ ਸਕਦਾ ਹੈ ਅਤੇ ਨਾ ਹੀ ਸੱਚਾ ਗਿਆਨ ਪ੍ਰਾਪਤ ਕਰ ਸਕਦਾ ਹੈ :

1. ਮਤ ਕਰ ਖ਼ੂਨ ਪਿਵੈ ਮਤ ਦਾਰੂ। ਗਰਬ ਗਰੂਰ ਦੂਰਿ ਕਰਿ ਜਾਰੂ।
   ਖ਼ੂਨ ਕਰੇ, ਮਦ ਮਾਸ ਜੋ ਖਾਈ। ਚੌਰਾਸੀ ਜੀਵ ਜਨਮੇ ਜਾਈ।
2. ਨੇਮ ਕਹਾਂ ਜਬ ਮੀਨਹਿੰ ਖਾਵੇ।
   ਗਿਆਨ ਕਹਾਂ ਗਾਂਜਾ ਭਾਂਗ ਉੜਾਵੇ।

ਪ੍ਰਭੂ ਪ੍ਰੇਮੀ ਨੂੰ ਚਾਹੀਦਾ ਹੈ ਕਿ ਹਰ ਤਰ੍ਹਾਂ ਦੇ ਵਿਨਾਸ਼ਕਾਰੀ ਨਸ਼ਿਆਂ ਅਤੇ ਭੋਗਾਂ ਦਾ ਤਿਆਗ ਕਰ ਕੇ ਪਰਮਾਤਮਾ ਦੇ ਨਾਮ ਦਾ ਸੱਚਾ ਨਸ਼ਾ ਪੀ ਲਵੇ। ਸਤਿਗੁਰੂ ਦੇ ਹੱਥੋਂ ਇਸ ਨਸ਼ੇ ਦਾ ਪਿਆਲਾ ਪੀਣ ਨਾਲ ਉਹ ਚੌਰਾਸੀ ਦੇ ਚੱਕਰ

Namdhari Elibrary NamdhariElibrary@gmail.com

ਤੋਂ ਆਜ਼ਾਦ ਹੋ ਜਾਵੇਗਾ ਅਤੇ ਪਰਲੋ, ਮਹਾਂਪਰਲੋ ਦੀ ਮਾਰ ਤੋਂ ਮੁਕਤ ਹੋ ਜਾਵੇਗਾ। ਜਿਸ ਫੁਲਵਾੜੀ ਵਿੱਚ ਬੈਠ ਕੇ ਸੰਤ-ਜਨ ਸੱਚੇ ਨਾਮ ਦਾ ਨਸ਼ਾ ਪਿਲਾਉਂਦੇ ਹਨ, ਉਸੇ ਵਿੱਚ ਹੀ ਆਪਣੇ ਸੱਚੇ ਪ੍ਰੀਤਮ ਨਾਲ ਮਿਲਾਪ ਹੋ ਸਕਦਾ ਹੈ :

ਜੋ ਚਾਹਸੀ ਮਦ ਪਾਨ, ਰਹਹੂ ਬੇਹੋਸ ਭਵ ਸੋਕ ਸੇ।
ਤਜਿ ਪਾਖੰਡ ਅਭਿਮਾਨ, ਨਾਮ ਅਮਲ ਮਾਤੇ ਰਹੋ।
ਮਹਾਂ ਪਰਲੋ ਕੀ ਡਰ ਨਹੀਂ ਆਵੈ, ਜਾ ਕਹੰ ਸਤਿਗੁਰ ਢਾਰਿ ਪਿਲਾਵੇ।
ਬੈਠ ਹਈਂ ਸਾਧੂ ਸੰਤ ਜਹੰ ਬਾਰੀ। ਯਾਰ ਮਿਲਣ ਕੀ ਸੋ ਫੁਲਵਾਰੀ।

ਸੰਸਾਰਕ ਦੁਕਾਨਾਂ ਤੇ ਵਿਕਦੀ ਮਾਇਆ ਦੀ ਜ਼ਹਿਰੀਲੀ ਸ਼ਰਾਬ ਤਜ ਕੇ ਪ੍ਰਭੂ-ਪ੍ਰੇਮ ਅਤੇ ਪ੍ਰਭੂ ਦੇ ਨਾਮ ਦੀ ਅੰਮ੍ਰਿਤ ਭਰੀ ਸ਼ਰਾਬ ਪੀਣੀ ਚਾਹੀਦੀ ਹੈ। ਇਹ ਅਮੋਲਕ ਸ਼ਰਾਬ ਸਦਾ ਹਰ ਇਕ ਦੇ ਅੰਦਰ ਬਰਸ ਰਹੀ ਹੈ। ਸਤਿਗੁਰੂ ਦੀ ਕਿਰਪਾ ਨਾਲ ਬਿਨਾ ਪਿਆਲੇ ਦੇ ਜੋ ਚਾਹੇ ਇਸਨੂੰ ਅੰਦਰੋਂ ਪੀ ਸਕਦਾ ਹੈ :

ਜੋਤੇਂ ਚਾਹਸੀ ਮਦੀਪ ਸੰਗ ਬਾਸਾ।
ਆਪ ਪੀਉ ਮਦ ਮੈ ਬਿਨ ਕਾਸਾ।
ਲੇਹੂ ਪ੍ਰੇਮ ਕਰਿ ਢਾਰਿ ਪਿਲਾਊਂ।
ਪ੍ਰੀਤ ਰੀਤ ਕਰਿ ਪੀਆ ਹੀ ਮਿਲਾਊਂ।
ਕਾ ਮਾਇਆ ਮਦ ਪੀਅ ਹੋ ਦੋਕਾਨੀ।
ਤਜਿ ਅੰਮ੍ਰਿਤ ਬਿਖ ਅਚਵਹੁੰ ਜਾਨੀ।

ਸੰਸਾਰਕ ਸ਼ਰਾਬ ਦਾ ਨਸ਼ਾ ਝੂਠਾ, ਥੋੜ੍ਹ-ਚਿਰਾ ਅਤੇ ਵਿਨਾਸ਼ਕਾਰੀ ਹੈ। ਪ੍ਰਭੂ ਭਗਤੀ ਅਤੇ ਨਾਮ ਦੀ ਸੱਚੀ ਸ਼ਰਾਬ ਵਿੱਚ ਉਹ ਨਸ਼ਾ ਹੈ ਜਿਹੜਾ ਕਲਪਾਂ ਪ੍ਰਯੰਤ ਭਾਵ ਅਨਾਦੀ ਕਾਲ ਤਕ ਨਹੀਂ ਉਤਰਦਾ। ਇਸ ਸੱਚੇ ਨਸ਼ੇ ਨੂੰ ਪੀ ਕੇ ਜੀਵ ਹਰ ਤਰ੍ਹਾਂ ਦੇ ਸੰਸਾਰਕ ਨਸ਼ਿਆਂ ਦੀ ਮੁਥਾਜੀ ਤੋਂ ਸਦਾ ਲਈ ਅਜ਼ਾਦ ਹੋ ਜਾਂਦਾ ਹੈ :

ਪੀਅਹੁੰ ਨਾਮ ਮਦ ਅਮਲ ਕਰਾਰਾ।
ਰਹਹੁੰ ਮਸਤ ਕਲਪਨ ਹੀ ਮਤਵਾਰਾ।

Namdhari Elibrary NamdhariElibrary@gmail.com

# ਕੁਝ ਹੋਰ ਸੰਤਾਂ ਅਤੇ ਭਗਤਾਂ ਦੇ ਵਿਚਾਰ

ਡਾ. ਟੀ. ਆਰ. ਸ਼ੰਗਾਰੀ

## ਤਿਰੂਵੱਲਵਰ

ਮੱਧਕਾਲ ਵਿਚ ਤਾਮਲਨਾਡੂ ਵਿਚ ਇੱਕ ਉੱਘੇ ਮਹਾਂਪੁਰਸ਼ ਤਿਰੂਵੱਲਵਰ ਹੋਏ ਹਨ। ਆਪ ਦਾ ਕਥਨ ਹੈ, "ਭਲਾ ਉਸ ਆਦਮੀ ਦੇ ਦਿਲ ਵਿਚ ਦਇਆ ਕਿੱਦਾਂ ਆ ਸਕਦੀ ਹੈ, ਜਿਹੜਾ ਆਪਣਾ ਮਾਸ ਵਧਾਉਣ ਦੀ ਖ਼ਾਤਰ, ਦੂਜੇ ਜੀਵਾਂ ਦਾ ਮਾਸ ਖਾਣ ਵਿਚ ਹੀ ਰੁੱਝਾ ਹੋਇਆ ਹੈ ?" ਆਪ ਨੇ ਕੁਰਲ ਵਿਚ, ਜਿਸ ਨੂੰ ਤਾਮਲ ਦਾ ਵੇਦ ਮੰਨਿਆ ਜਾਂਦਾ ਹੈ, ਮਾਸ ਖਾਣ ਵਾਲਿਆਂ ਨੂੰ ਸੰਬੋਧਨ ਕਰਦਿਆਂ ਕਿਹਾ ਹੈ, "ਵੇਖੋ ਉਹ ਆਦਮੀ, ਜਿਸ ਦਾ ਸੜਿਆ ਹੋਇਆ ਜਿਸਮ ਲਹੂ-ਪਾਕ ਵਾਲੇ ਜ਼ਖ਼ਮਾਂ ਨਾਲ ਭਰਿਆ ਪਿਆ ਹੈ, ਉਹ ਬੀਤੇ ਹੋਏ ਜ਼ਮਾਨੇ ਵਿਚ ਜੀਵਾਂ ਦੀ ਹੱਤਿਆ ਕਰਨ ਵਾਲਾ ਤੇ ਉਨ੍ਹਾਂ ਦਾ ਲਹੂ ਵਹਾਉਣ ਵਾਲਾ ਸੀ।" ਤਿਰੂਵੱਲਵਰ ਸਮਝਾਉਂਦੇ ਹਨ ਕਿ ਜੇ ਅਸੀਂ ਏਨੇ ਸੂਖਮ ਭਾਵਾਂ ਵਾਲੇ ਇਨਸਾਨ ਬਣ ਜਾਈਏ ਕਿ ਕਿਸੇ ਜੀਵ ਨੂੰ ਸੂਈ ਚੁੱਭੇ, ਤਾਂ ਸਾਨੂੰ ਦਰਦ ਮਹਿਸੂਸ ਹੋਣ ਲੱਗ ਜਾਵੇ, ਇਸ ਪੀੜ ਨਾਲ ਕੁਰਲਾ ਉਠੀਏ ਤਾਂ ਕਿਹਾ ਜਾ ਸਕਦਾ ਹੈ ਕਿ ਸਾਡੇ ਮਨ ਵਿਚ ਮਾਸ ਖਾਣ ਦੀ ਇੱਛਾ ਸਮਾਪਤ ਹੋ ਚੁੱਕੀ ਹੈ। ਜੇ ਇਹ ਭਾਵਨਾ ਨਹੀਂ ਬਣੀ ਤਾਂ ਕੁਝ ਵੀ ਨਹੀਂ ਬਣਿਆ। ਆਪ ਅਨੁਸਾਰ ਮਾਸ ਖਾਣਾ ਮਾਇਆ-ਧਾਰੀਆਂ ਤੇ ਬੇਸਮਝਾਂ ਦਾ ਕੰਮ ਹੈ। ਜਿਨ੍ਹਾਂ ਨੂੰ ਮਾਇਆ ਦੇ ਛਲਾਂ ਦਾ ਗਿਆਨ ਹੈ ਤੇ ਇਸ ਦੁਨੀਆਂ ਦੀ ਅਸਲੀਅਤ ਨੂੰ ਸਮਝਦੇ ਹਨ, ਉਹ ਆਪਣੇ ਗਿਆਨ ਦੀਆਂ ਅੱਖਾਂ ਰਾਹੀਂ ਅਨੁਭਵ ਕਰਨਾ ਸ਼ੁਰੂ ਕਰ ਦਿੰਦੇ ਹਨ ਕਿ ਮਾਸ ਖਾਣਾ ਉਨ੍ਹਾਂ ਦੀ ਆਤਮਾ ਵਾਸਤੇ ਹਾਨੀਕਾਰਕ ਹੈ।

### ਤ੍ਰਿਕੁਲ ਦੇ ਬਚਨ

1. ਉਸ ਮਨੁੱਖ ਵਿੱਚ ਦਇਆ ਭਾਵਨਾ ਕਿਵੇਂ ਆ ਸਕਦੀ ਹੈ ਜਿਹੜਾ ਆਪਣਾ ਮਾਸ ਵਧਾਉਣ ਲਈ ਦੂਜੇ ਜੀਵ-ਜੰਤੂਆਂ ਦਾ ਮਾਸ ਖਾਂਦਾ ਹੈ ?



Namdhari Elibrary NamdhariElibrary@gmail.com

2. ਮਲੰਗ ਜਾਇਦਾਦ ਤੋਂ ਅਤੇ ਮਾਸ ਖਾਣ ਵਾਲੇ ਦਇਆ ਦੀ ਭਾਵਨਾਂ ਤੋਂ ਖਾਲੀ ਹੁੰਦੇ ਹਨ ।
3. ਹਥਿਆਰ-ਬੰਦ ਮਨੁੱਖ ਦੇ ਦਿਮਾਗ਼ ਵਿਚ ਕਤਲ ਦੀ ਧੁਨ ਸਮਾਈ ਹੁੰਦੀ ਹੈ, ਇਸੇ ਤਰ੍ਹਾਂ ਦੂਜਿਆਂ ਨੂੰ ਜ਼ਿਬ੍ਹਾ ਕਰਕੇ ਐਸ਼ ਕਰਨ ਵਾਲੇ ਮਨੁੱਖ ਵਿੱਚ ਚੰਗਿਆਈ ਦਾ ਹੋਣਾ ਅਸੰਭਵ ਜਾਪਦਾ ਹੈ।
4. ਮੈਨੂੰ ਪੁੱਛੋ ਤਾਂ ਨੇਕੀ ਜੀਵਨ ਦੀ ਰਾਖੀ ਕਰਨਾ ਹੈ ਅਤੇ ਬਦੀ ਇਸ ਦਾ ਨਾਸ਼ ਕਰਨਾ ।
5. ਮਾਸ ਨਾ ਖਾਣ ਨਾਲ ਜੀਵਨ ਚਲਦਾ ਰਹਿੰਦਾ ਹੈ । ਮਾਸ ਖਾਣ ਵਾਲੇ ਲਈ ਦੋਜ਼ਖ ਦੇ ਦਰਵਾਜ਼ੇ ਖੁਲ੍ਹੇ ਹਨ ।
6. ਜਦੋਂ ਲੋਕਾਂ ਨੂੰ ਇਹ ਸਮਝ ਆ ਜਾਵੇਗੀ ਕਿ ਆਪ ਜ਼ਿੰਦਾ ਰਹਿਣ ਲਈ ਦੂਸਰਿਆਂ ਨੂੰ ਮਾਰ ਮੁਕਾਉਣਾ ਠੀਕ ਨਹੀਂ ਤਾਂ ਸ਼ਾਇਦ ਕੋਈ ਵੀ ਸਿਰਫ਼ ਪੈਸੇ ਕਮਾਉਣ ਲਈ ਮਾਸ ਨਹੀਂ ਵੇਚੇਗਾ ।
7. ਸਿਆਣੇ ਲੋਕ ਮਾਸ ਨੂੰ ਸਰੀਰ ਦਾ ਗੰਦਾ ਕੋੜ੍ਹ ਸਮਝਦੇ ਹੋਏ ਇਸ ਤੋਂ ਪਰਹੇਜ਼ ਕਰਦੇ ਹਨ ।
8. ਜਿਨ੍ਹਾਂ ਲੋਕਾਂ ਨੇ ਆਪਣੇ ਆਪ ਨੂੰ ਦਿਮਾਗ਼ੀ ਗੰਦਗੀ ਤੋਂ ਸਾਫ਼ ਕਰ ਲਿਆ ਹੈ, ਉਹ ਕਦੇ ਵੀ ਮੁੜ ਇਸ ਨੂੰ ਜਾਨਵਰਾਂ ਦਾ ਮਾਸ ਖਾ ਕੇ ਗੰਦਾ ਨਹੀਂ ਕਰਨਗੇ ।
9. ਹਵਨ ਦੀ ਅੱਗ ਵਿੱਚ ਮਣਾਂ-ਮੂਹੀਂ ਘਿਉ ਜਲਾਉਣ ਨਾਲੋਂ ਕਿਸੇ ਜਾਨਵਰ ਨੂੰ ਨਾ ਮਾਰਨ ਤੇ ਨਾ ਖਾਣ ਦਾ ਪ੍ਰਣ ਕਾਇਮ ਰਖਣਾ ਜ਼ਿਆਦਾ ਪਵਿੱਤਰ ਕਰਮ ਹੈ ।
10. ਜਿਸ ਮਨੁੱਖ ਨੇ ਨਾ ਤਾਂ ਜਾਨਵਰ ਮਾਰੇ ਹਨ ਅਤੇ ਨਾ ਹੀ ਉਨ੍ਹਾਂ ਦਾ ਮਾਸ ਖਾਧਾ ਹੈ, ਸਾਰੇ ਜੀਵ-ਜੰਤੂ ਅਕਾਲਪੁਰਖ ਅੱਗੇ ਹੱਥ ਬੰਨ੍ਹੀ ਉਸ ਦੇ ਹੱਕ ਵਿੱਚ ਅਰਦਾਸ ਕਰਨਗੇ ।

## ਨਾਮਦੇਵ

ਨਾਮਦੇਵ (1270–1350) ਦਾ ਜਨਮ ਮਹਾਰਾਸ਼ਟਰ ਵਿੱਚ ਹੋਇਆ । ਆਪ ਨੇ ਪੂਰੇ ਭਾਰਤ ਦੀ ਯਾਤਰਾ ਕੀਤੀ ਅਤੇ ਆਖ਼ਰੀ ਵੀਹ ਸਾਲ ਪੰਜਾਬ ਵਿੱਚ ਗੁਜ਼ਾਰੇ । ਆਪ ਬਚਪਨ ਤੋਂ ਹੀ ਦਿਆਲੂ ਅਤੇ ਕੋਮਲ-ਚਿੱਤ ਸਨ ।

Namdhari Elibrary NamdhariElibrary@gmail.com

ਇੱਕ ਵਾਰ ਆਪ ਦੀ ਮਾਤਾ ਨੂੰ ਖਾਂਸੀ ਹੋ ਗਈ ਅਤੇ ਵੈਦ ਨੇ ਕਿਸੇ ਦ੍ਰਖ਼ਤ ਦੀ ਛਿੱਲ ਦਾ ਕਾੜ੍ਹਾ ਬਣਾ ਕੇ ਪਿਲਾਉਣ ਲਈ ਕਿਹਾ। ਨਾਮਦੇਵ ਨੂੰ ਬ੍ਰਿਛ ਦੀ ਛਿੱਲ ਲਿਆਉਣ ਲਈ ਭੇਜਿਆ ਗਿਆ। ਜਦ ਉਨ੍ਹਾਂ ਨੇ ਬ੍ਰਿਛ ਉੱਤੇ ਚਾਕੂ ਚਲਾਇਆ ਤਾਂ ਕੱਟੀ ਹੋਈ ਥਾਂ ਤੋਂ ਰਸ ਸਿੰਮ ਆਇਆ। ਨਾਮਦੇਵ ਜੀ ਨੂੰ ਇਉਂ ਲੱਗਾ ਜਿਵੇਂ ਕਿਸੇ ਜ਼ਖ਼ਮ 'ਚੋਂ ਪਾਣੀ ਸਿੰਮ ਰਿਹਾ ਹੋਵੇ। ਆਪ ਦੁਬਾਰਾ ਟਹਿਣੇ ਉੱਤੇ ਚਾਕੂ ਨਾ ਚਲਾ ਸਕੇ ਅਤੇ ਵਾਪਸ ਆ ਗਏ। ਆਪ ਮਰਾਠੀ ਭਾਸ਼ਾ ਦੀ ਆਪਣੀ ਬਾਣੀ ਵਿੱਚ ਜੋ 'ਸ਼੍ਰੀ ਨਾਮਦੇਵ ਗਾਥਾ' ਵਿੱਚ ਦਰਜ ਹੈ, ਫ਼ਰਮਾਉਂਦੇ ਹਨ :

"ਤੂੰ ਆਪਣੀ ਕਰਨੀ ਉੱਤੇ ਨਜ਼ਰ ਨਹੀਂ ਮਾਰਦਾ, ਦੂਸਰਿਆਂ ਦੇ ਸਿਰ ਦੋਸ਼ ਲਾਉਣ ਦਾ ਕੀ ਲਾਭ ਹੈ ? ਕਸਾਈ ਪਸ਼ੂ ਦੀ ਹੱਤਿਆ ਕਰਨ ਲਈ ਉਸਦੇ ਗਲ ਨੂੰ ਹੱਥ ਪਾਉਂਦਾ ਹੈ, ਪਰ ਜੇ ਗ਼ਲਤੀ ਨਾਲ ਉਸ ਦੀ ਆਪਣੀ ਉਂਗਲ ਛੁਰੀ ਹੇਠ ਆ ਜਾਵੇ ਤਾਂ ਹਾਇ-ਹਾਇ ਕਰਦਾ ਹੈ। ਉਹ ਪਸ਼ੂਆਂ ਦੇ ਗਲ ਕੱਟਣ ਲੱਗੇ ਇਹ ਖ਼ਿਆਲ ਨਹੀਂ ਕਰਦਾ ਕਿ ਇਨ੍ਹਾਂ ਨੂੰ ਕਿੰਨੀ ਪੀੜ ਹੁੰਦੀ ਹੈ। ਜਦ ਆਪਣੇ ਉੱਪਰ ਬੀਤਦੀ ਹੈ ਤਾਂ ਵਿਆਕੁਲ ਹੁੰਦਾ ਹੈ ਪਰ ਦੂਜਿਆਂ ਦੇ ਦੁੱਖ ਉੱਤੇ ਹੱਸਦਾ ਰਹਿੰਦਾ ਹੈ !"

ਇਸੇ ਪਦ ਵਿਚ ਅੱਗੇ ਚੱਲ ਕੇ ਕਹਿੰਦੇ ਹਨ, "ਚੋਰ ਦੂਸਰਿਆਂ ਦਾ ਸਾਰਾ ਧਨ ਲੁੱਟ ਲੈਂਦਾ ਹੈ, ਸਾਰੀ ਕਮਾਈ ਚੁਰਾ ਲੈਂਦਾ ਹੈ, ਪਰ ਜੇ ਉਸਦਾ ਆਪਣਾ ਮਾਲ ਚੋਰੀ ਹੋ ਜਾਵੇ ਤਾਂ ਹੌਕੇ ਭਰਦਾ ਹੈ। ਦੂਸਰਿਆਂ ਨੂੰ ਲੁੱਟਦੇ ਸਮੇਂ ਭੁੱਲ ਜਾਂਦਾ ਹੈ ਕਿ ਇਨ੍ਹਾਂ ਨੂੰ ਕਿੰਨਾ ਕੱਸ਼ਟ ਦੇ ਰਿਹਾ ਹੈ। ਇਨਸਾਨ ਪਸ਼ੂਆਂ ਨੂੰ ਖਲਾ-ਖਲਾ ਕੇ ਬੱਚਿਆਂ ਦੀ ਤਰ੍ਹਾਂ ਪਾਲਦਾ ਹੈ, ਵੱਡਾ ਕਰਦਾ ਹੈ ਪਰ ਬਾਅਦ ਵਿੱਚ ਮਾਸ ਹਾਸਲ ਕਰਨ ਦੀ ਖ਼ਾਤਰ ਛੁਰੀ ਹੱਥ ਵਿੱਚ ਲੈ ਕੇ ਉਨ੍ਹਾਂ ਨੂੰ ਮਾਰਨ ਲਈ ਤਿਆਰ ਹੋ ਜਾਂਦਾ ਹੈ। ਜਦ ਕਿਸੇ ਕਾਤਲ ਨੂੰ ਫਾਂਸੀ ਉੱਤੇ ਚੜ੍ਹਾਇਆ ਜਾਂਦਾ ਹੈ ਤਾਂ ਉਹ ਤੜਪਦਾ ਹੈ। ਉਸਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਜਦ ਦੂਸਰਿਆਂ ਦੀ ਜਾਨ ਲਈ ਜਾਂਦੀ ਹੈ ਤਾਂ ਉਨ੍ਹਾਂ ਨੂੰ ਕਿੰਨਾ ਦੁੱਖ ਹੁੰਦਾ ਹੈ। ਐਸੇ ਨਿਰਲੱਜ, ਬੇਸ਼ਰਮਾ ਹਤਿਆਰਿਆਂ ਨੂੰ ਪ੍ਰਭੂ ਦੀ ਪ੍ਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ ?"

ਇੱਕ ਹੋਰ ਪਦ ਵਿੱਚ ਆਪ ਫ਼ਰਮਾਉਂਦੇ ਹਨ, "ਜੋ ਵਿਅਕਤੀ ਕਸਾਈ ਵਰਗਾ ਨਿਰਦਈ ਹੈ ਤੇ ਨਿਰਦਈ ਵਿਚਾਰਾਂ ਵਿੱਚ ਡੁੱਬਾ ਰਹਿੰਦਾ ਹੈ, ਉਹ

Namdhari Elibrary NamdhariElibrary@gmail.com

ਦੁੱਸ਼ਟ, ਦੁਰਾਚਾਰੀ, ਨਿਰਬਲ, ਕਾਇਰ, ਘਾਤਕੀ, ਘੋਰ-ਪਾਪੀ ਅਤੇ ਨੀਚ-ਬੁੱਧੀ ਵਾਲਾ ਹੁੰਦਾ ਹੈ। ਜੋ ਕੋਈ ਐਸੇ ਨੀਚ ਸਾਧਨਾਂ ਨਾਲ ਧਨ ਕਮਾਉਂਦਾ ਹੈ, ਉਸ ਨੂੰ ਅੰਤ ਵਿੱਚ ਅਵੱਸ਼ ਨਰਕਾਂ ਦਾ ਭਾਗੀ ਬਣਨਾ ਪੈਂਦਾ ਹੈ। ਨੀਚਾਂ ਵਾਲਾ ਵਰਤਾਵਾ ਕਰਨ ਵਾਲੇ ਵਿਅਕਤੀ ਨੂੰ ਗੰਦੀਆਂ ਗੰਦਆਂ ਜੂਨਾਂ ਵਿੱਚ ਜਨਮ ਲੈਣਾ ਪੈਂਦਾ ਹੈ।

## ਪਲਟੂ ਸਾਹਿਬ

ਪਲਟੂ ਸਾਹਿਬ ਅਯੁੱਧਿਆ ਵਿੱਚ ਇੱਕ ਪੂਰਨ ਸੰਤ ਹੋਏ ਹਨ। ਆਪ ਆਪਣੀਆਂ ਕੁੰਡਲੀਆਂ ਵਿੱਚ ਮਾਸ ਖਾਣ ਤੋਂ ਪ੍ਰਹੇਜ਼ ਕਰਨ ਲਈ ਕਹਿੰਦੇ ਹਨ। ਆਪ ਕਹਿੰਦੇ ਹਨ ਕਿ ਜੇ ਵਿਚਾਰ ਨਾਲ ਇਸਲਾਮ ਧਰਮ ਦਾ ਵੀ ਅਸਲੀ ਸੰਦੇਸ਼ ਵੇਖਿਆ ਜਾਵੇ ਤਾਂ ਪਤਾ ਲੱਗਦਾ ਹੈ ਕਿ ਸਭ ਵਿੱਚ ਉਹ ਇੱਕੋ ਰੱਬ, ਇੱਕੋ ਖ਼ੁਦਾ ਹੈ, ਕੋਈ ਦੂਜਾ ਨਹੀਂ। ਹੇ ਮੌਲਵੀ ਤੈਨੂੰ ਜੀਭਾ ਦਾ ਚਸਕਾ ਸ਼ੋਭਾ ਨਹੀਂ ਦਿੰਦਾ, ਕਿਉਂਕਿ ਗੋਸ਼ਤ ਵਿੱਚ ਜਾਨਵਰਾਂ ਦਾ ਖ਼ੂਨ ਮਿਲਿਆ ਹੋਇਆ ਹੈ। ਤੂੰ ਜੀਵਾਂ ਦੀ ਰੂਹ ਨੂੰ ਦੁੱਖ ਦੇਣ ਦਾ ਗੁਨਾਹ ਕਿਉਂ ਕਰਦਾ ਹੈਂ ? ਯਾਦ ਰੱਖ ਕਿ ਸਭ ਵਿੱਚ ਇੱਕੋ ਨਬੀ ਦਾ ਨੂਰ ਹੈ। ਤੂੰ ਬਜ਼ੁਰਗ (ਹਜ਼ਰਤ ਮੁਹੰਮਦ) ਦੇ ਹੁਕਮ ਮੁਤਾਬਿਕ ਨਹੀਂ ਚੱਲਦਾ। (ਮੌਲਾਨਾ ਰੂਮ ਨੇ ਵੀ ਕਿਹਾ ਹੈ ਕਿ ਹਜ਼ਰਤ ਮੁਹੰਮਦ ਨੇ ਆਪਣਾ ਮਾਸ ਖਾਣ ਭਾਵ ਹਉਮੈ ਨੂੰ ਮਾਰਨ ਦਾ ਉਪਦੇਸ਼ ਦਿਤਾ ਸੀ, ਪਰਾਇਆ ਮਾਸ ਖਾਣ ਦਾ ਨਹੀਂ।) ਅਸਲ ਕਾਫ਼ਰ ਅਤੇ ਮਰਦੂਦ ਤਾਂ ਉਹ ਵਿਅੱਕਤੀ ਹੀ ਹੈ, ਜੋ ਬੇ-ਰਹਿਮ ਤੇ ਨਿਰਦਈ ਹੈ :

ਲਹਿਮ ਕੁਲਹੁਮ ਜਿਸਮ ਕਾ ਨਬੀ ਕੀਆ ਫ਼ਰਮੂਦ।
ਨਬੀ ਕੀਆ ਫ਼ਰਮੂਦ ਹਦੀਸ ਕੀ ਆਇਤ ਮਾਹੀਂ।
ਸਬ ਮੇਂ ਏਕੈ ਜਾਨ ਔਰ ਕੋਈ ਦੂਜਾ ਨਾਹੀਂ।
ਖੂਨ ਗੋਸਤ ਹੈ ਏਕ ਮੌਲਵੀ ਜਿਬ੍ਹਾ ਨ ਛਾਜੈ।
ਸਭ ਮੇਂ ਰੋਸਨ ਹੂਆ ਨਬੀ ਕਾ ਨੂਰ ਬਿਰਾਜੈ।
ਕਿਉਂ ਖੈਂਚੇ ਤੂ ਰੂਹ ਗੁਨਾਹਗਾਰੀ ਮੇਂ ਪੜਤਾ।
ਬਜ਼ੁਰਗ ਕੇ ਫ਼ਰਮੂਦ ਬਮੂਜਿਬ ਨਾਹੀਂ ਡਰਤਾ।
ਪਲਟੂ ਜੋ ਬੇਦਰਦੀ ਸੋ ਕਾਫ਼ਰ ਮਰਦੂਦ।
ਲਹਿਮ ਕੁਲਹੁਮ ਜਿਸਮ ਕਾ ਨਬੀ ਕੀਆ ਫ਼ਰਮੂਦ।

ਇੱਕ ਹੋਰ ਕੁੰਡਲੀ ਵਿੱਚ ਫ਼ਰਮਾਉਂਦੇ ਹਨ ਕਿ ਪਸ਼ੂਆਂ ਦੇ ਗਲੇ ਕੱਟਣ ਵਾਲਾ ਜੀਵ, ਮਨ ਇੰਦ੍ਰੀਆਂ ਦੇ ਝਾਂਸੇ ਵਿੱਚ ਆ ਕੇ, ਆਪਣੇ ਪ੍ਰਭੂ ਰੂਪੀ ਪਤੀ

Namdhari Elibrary NamdhariElibrary@gmail.com

ਦੀ ਹੱਤਿਆ ਕਰਨ ਤੱਕ ਜਾਂਦਾ ਹੈ। ਮਿੱਟੀ ਦੇ ਬਣੇ ਹੋਏ, ਮੁਰਦਾ ਦੇਵੀ-ਦੇਵਤਿਆਂ ਨੂੰ, ਜ਼ਿੰਦਾ ਜਾਨਵਰਾਂ ਨੂੰ ਮਾਰ ਕੇ ਚੜ੍ਹਾਉਣਾ, ਕਿੱਧਰ ਦੀ ਪੂਜਾ ਹੈ ? ਸਭ ਜੀਵਾਂ ਵਿੱਚ ਉਹ ਪਰਮੇਸ਼ਰ ਹੈ, ਇਸ ਲਈ ਜੀਵ-ਹੱਤਿਆ ਕਰਨ ਵਾਲੇ ਦੀ ਗਤੀ ਕਿਵੇਂ ਹੋ ਸਕਦੀ ਹੈ ? ਜਿਹੜਾ ਜੀਵ-ਹੱਤਿਆ ਕਰਕੇ ਦੇਵਤਿਆਂ ਅੱਗੇ ਬਲੀ ਚੜ੍ਹਾਉਂਦਾ ਹੈ, ਉਹ ਉਸ ਔਰਤ ਸਮਾਨ ਹੈ, ਜੋ ਮੁਰਦਾ ਆਸ਼ਕਾਂ ਦੀ ਖ਼ਾਤਰ ਆਪਣੇ ਜ਼ਿੰਦਾ ਪਤੀ ਨੂੰ ਕਤਲ ਕਰ ਦਿੰਦੀ ਹੈ :

ਗਰਦਨ ਮਾਰੈ ਖਸਮ ਕੀ ਲਗਵਾਰਨ ਕੇ ਹੇਤ।
ਲਗਵਾਰਨ ਕੇ ਹੇਤ ਪਸ਼ੂ ਔ ਮੇਂਢਾ ਮਾਰੈ।
ਪੂਜੇ ਦੁਰਗਾ ਦੇਵਖਰੀ ਸਿਰ ਦੇ ਮਾਰੈ।
ਮਾਟੀ ਦੇਵਖਰਿ ਬਾਂਧਿ ਮੂਏ ਕੀ ਪੂਜਾ ਲਾਵੈ।
ਜੀਵਤ ਜੀਓ ਕੋ ਮਾਰ ਆਨਿ ਕੈ ਤਾਹਿ ਚੜ੍ਹਾਵੈ।
ਸਭ ਮੇਂ ਹੈ ਭਗਵਾਨਿ ਔਰ ਨਾ ਦੂਜਾ ਕੋਈ।
ਤੇਕਰ ਯਹ ਗਤੀ ਕਰੈ ਭਲਾ ਕਹਿਵਾਂ ਸੇ ਹੋਈ।
ਪਲਟੂ ਜੀਉ ਕੋ ਮਾਰ ਕਰ ਬਲੀ ਦੇਵਤਨ ਕੋ ਦੇਤ।
ਗਰਦਨ ਮਾਰੈ ਖਸਮ ਕੀ ਲਗਵਾਰਨ ਕੇ ਹੇਤ।

## .ਪਰਮਾਨੰਦ

ਆਪ ਦੱਖਣੀ ਭਾਰਤ ਦੇ ਪ੍ਰਸਿੱਧ ਸੰਤ ਹਨ। ਆਪ ਸ਼ੋਲਾਪੁਰ ਜ਼ਿਲੇ ਦੇ ਬਾਰਸੀ ਪਿੰਡ ਦੇ ਨਿਵਾਸੀ ਸਨ। ਆਪ ਦਾ ਇੱਕ ਪਦਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਲ ਕੀਤਾ ਗਿਆ ਹੈ। ਆਪ ਫ਼ਰਮਾਉਂਦੇ ਹਨ :

ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪਰਾਧੀ।
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ।
ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।
(ਆਦਿ ਗ੍ਰੰਥ, ਪੰ. 1253)

ਅਰਥਾਤ ਪਾਪੀ, ਅਪਰਾਧੀ ਲੋਕ ਡਾਕੇ ਮਾਰ ਕੇ, ਦੂਸਰਿਆਂ ਦੇ ਘਰ ਨੂੰ ਲੁੱਟ ਕੇ, ਆਪਣਾ ਪੇਟ ਭਰਦੇ ਹਨ। ਜਿਨ੍ਹਾਂ ਕਰਮਾਂ ਕਾਰਨ ਪਰਲੋਕ ਵਿੱਚ ਦੁਰ-ਦਸ਼ਾ ਹੁੰਦੀ ਹੈ, ਉਹ ਉਹੀ ਮੂਰਖਤਾ ਭਰੇ ਕਰਮ ਕਰਦੇ ਹਨ। ਉਨ੍ਹਾਂ ਦੇ ਮਨ ਵਿੱਚੋਂ ਹਿੰਸਾ ਨਹੀਂ ਨਿਕਲੀ ਅਤੇ ਉਨ੍ਹਾਂ ਨੇ ਜੀਵਾਂ ਉੱਤੇ ਦਇਆ ਨਹੀਂ

Namdhari Elibrary NamdhariElibrary@gmail.com

ਕੀਤੀ। ਐਸੇ ਲੋਕਾਂ ਨੇ ਸਾਧ-ਸੰਗਤ ਵਿੱਚ ਜਾ ਕੇ ਸੰਤਾਂ ਦੇ ਪਵਿੱਤਰ ਬਚਨਾਂ ਦੀ ਪਾਲਣਾ ਨਹੀਂ ਕੀਤੀ।

## ਦਾਦੂ

ਦਾਦੂ ਜੀ ਫ਼ਰਮਾਉਂਦੇ ਹਨ ਕਿ ਅੱਲਾ ਦੇ ਮਿਲਣ ਦੇ ਚਾਹਵਾਨ ਕਿਸੇ ਹੋਰ ਨੂੰ ਨਹੀਂ ਆਪਣੀ ਹਉਮੈ ਨੂੰ ਮਾਰਦੇ ਹਨ। ਆਪ ਕਹਿੰਦੇ ਹਨ ਕਿ ਮਾਸ ਖਾਣ ਵਾਲੇ, ਸ਼ਰਾਬ ਪੀਣ ਵਾਲੇ ਅਤੇ ਵਿਸ਼ੇ ਭੋਗਣ ਵਾਲੇ ਲੋਕਾਂ ਦੇ ਹਿਰਦੇ ਕਠੋਰ ਹੋ ਜਾਂਦੇ ਹਨ। ਅਜਿਹੇ ਕਠੋਰ ਹਿਰਦੇ ਵਿੱਚ ਪਰਮਾਤਮਾ ਦਾ ਪ੍ਰਕਾਸ਼ ਪ੍ਰਗਟ ਨਹੀਂ ਹੋ ਸਕਦਾ :

ਮਾਂਸ-ਆਹਾਰੀ ਮਦ ਪਿਵੈ, ਵਿਸ਼ੈ ਵਿਕਾਰੀ ਸੋਇ।
ਦਾਦੂ ਆਤਮ ਰਾਮ ਬਿਨ, ਦਯਾ ਕਹਾਂ ਥੈ ਹੋਇ।
ਆਪਨ ਕੋ ਮਾਰੈ ਨਹੀਂ, ਪਰ ਕੋ ਮਾਰਨ ਜਾਇ।
ਦਾਦੂ ਆਪਾ ਮਾਰੈ ਬਿਨਾਂ, ਕੈਸੇ ਮਿਲੇ ਖ਼ੁਦਾਇ।

(ਹਿੰਦੀ ਕੇ ਜਨਪਦ ਸੰਤ)

## *ਜਾਇਸੀ*

ਹਿੰਦੀ ਦੇ ਪ੍ਰਸਿੱਧ ਸੂਫ਼ੀ ਕਵੀ ਜਾਇਸੀ ਨੇ ਵੀ ਮਾਸਾਹਾਰ ਦੀ ਸਖ਼ਤ ਨਿਖੇਧੀ ਕੀਤੀ ਹੈ। ਆਪ ਕਹਿੰਦੇ ਹਨ :

ਸੁਨਿ ਬਾਮ੍ਹਨ ਬਿਲਵਾ ਚਿਰਿਹਾਰੁ। ਕਰ ਪੰਖਿਨਹ ਕਹੰ ਮਯਾ ਨਾ ਮਾਰੁ।
ਨਿਠੁਰ ਹੋਈ ਵਧਸਿ ਪਰਾਵਾ। ਹਤਯਾ ਕਰੇ ਨ ਤੋਹਿ ਡਰ ਆਵਾ।
ਕਹਸਿ ਪੰਖਿ ਕਾ ਦੋਸ ਜਨਾਵਾ। ਨਿਠੁਰ ਤੇਇ ਜੋ ਪਰਮਸ ਖਾਵਾ।
ਆਵਹਿ ਰੋਇ ਜਾਤ ਪੁਨਿ ਰੋਨਾ। ਤਬਹੂੰ ਨ ਤਜਹਿ ਭੋਗ ਸੁਖ ਸੋਨਾ।
ਔ ਜਾਨਹਿੰ ਤਨ ਹੋਇ ਹਿ ਨਾਸੂ। ਪੋਖੈਂ ਤਾਸੁ ਪਰਾਏ ਮਾਂਸੂ।

(ਨੀਤੀ ਸੁਕ੍ਰਿਤ ਕੋਸ਼)

ਅਰਥਾਤ, ਹੇ ਬ੍ਰਾਹਮਣ ਤੂੰ ਪੰਛੀਆਂ ਉੱਤੇ ਦਇਆ ਕਰਨ ਦੀ ਥਾਂ ਉਨ੍ਹਾਂ ਦੀ ਹੱਤਿਆ ਕਰਦਾ ਹੈਂ। ਤੂੰ ਪਰਾਈ ਹੱਤਿਆ ਕਰਨ ਤੋਂ ਨਹੀਂ ਡਰਦਾ। ਨਿਰਦੋਸ਼ ਪੰਛੀਆਂ ਦਾ ਮਾਸ ਖਾਣ ਵਾਲੇ ਵਿਅਕਤੀ ਕਠੋਰ-ਚਿੱਤ ਹਨ। ਜੀਵ ਸੰਸਾਰ ਵਿੱਚ ਆਉਂਦਾ ਵੀ ਰੋਂਦਾ ਹੈ ਅਤੇ ਏਥੋਂ ਜਾਂਦਾ ਵੀ ਰੋਂਦਾ ਹੈ, ਪਰ ਫਿਰ ਵੀ ਆਵਾਗੌਣ ਦਾ ਕਾਰਨ ਬਣਨ ਵਾਲੇ ਭੋਗਾਂ ਦਾ ਤਿਆਗ ਨਹੀਂ ਕਰਦਾ। ਇਸ ਨੂੰ ਪਤਾ ਵੀ ਹੈ ਕਿ ਇਕ ਦਿਨ ਸਰੀਰ ਦਾ ਨਾਸ਼ ਹੋ ਜਾਣਾ ਹੈ, ਫਿਰ ਵੀ ਇਹ ਪਰਾਇਆ ਮਾਸ ਖਾਣ ਤੋਂ ਗੁਰੇਜ਼ ਨਹੀਂ ਕਰਦਾ।

Namdhari Elibrary NamdhariElibrary@gmail.com

## ਮਲੂਕ ਦਾਸ

ਪੀਰ ਸਭਨ ਕੀ ਏਕ ਸੀ, ਮੂਰਖ ਜਾਨਤ ਨਾਹਿੰ।
ਕਾਂਟਾ ਚੁਭੇ ਪੀਰ ਹੈ, ਗਲਾ ਕਾਟਿ ਕੇ ਖਾਇ।
ਕਿਆ ਬੱਕਰੀ ਕਿਆ ਗਾਏ ਹੈ, ਕਿਆ ਅਪਨਾ ਜਾਇਆ।
ਸਬਕਾ ਲੋਹੂ ਏਕ ਹੈ, ਸਾਹਿਬ ਫ਼ਰਮਾਇਆ।
ਪੀਰ ਪੈਗੰਬਰ ਔਲੀਆ, ਸਬ ਮਰਨੇ ਆਇਆ।
ਨਾਹਕ ਜੀਵ ਨ ਮਾਰੀਐ, ਪੋਸ਼ਨ ਕੋ ਕਾਇਆ।
ਕੁੰਚਰ ਚੀਂਟੀ ਪਸੂ ਨਰ, ਸਭ ਮੇਂ ਸਾਹਿਬ ਏਕ।
ਕਾਟੇ ਗਲਾ ਖੁਦਾਇ ਕਾ, ਕਰੇ ਸੂਰਮਾ ਖੇਲ।

(ਨੀਤੀ ਸੂਕ੍ਰਿਤ ਕੋਸ਼)

## ਵਾਜਿਦ

ਸਾਹਿਬ ਕੇ ਦਰਬਾਰ ਪੁਕਾਰਿਆ ਬਾਕਰਾ।
ਕਾਜੀ ਲੀਆ ਜਾਯ ਕਮਰ ਸੋਂ ਪਾਕਰਾ।
ਮੇਰਾ ਲੀਯਾ ਸੀਸ ਉਸੀ ਕਾ ਲੀਜੀਏ।
ਅਰੇ ਹਾਂ ਵਾਜਿਦ ਰਾਵ ਰੰਕ ਕਾ ਨਯਾਇ ਬਰਾਬਰ ਕੀਜੀਏ।

(ਨੀਤੀ ਸੂਕ੍ਰਿਤ ਕੋਸ਼)

## ਪਰਸਾ

ਖਾਏ ਜੋ ਮੁਰਦਾਰ ਕਰ, ਸੋ ਹਲਾਲ ਕਯੋਂ ਹੋਇ।
ਪਰਸਾ ਕਰਮ ਹਰਾਮ ਕਰ, ਗਏ ਬਹਿਸ਼ਤਹਿ ਖੋਇ।
ਆਪਨ ਮਾਰੇ ਹਕ ਕਹੇ, ਕਰਤਾ ਹਤੇ ਹਰਾਮ।
ਪਰਸਾ ਸਾਰਠਿ ਜੀਭ ਕੇ, ਬੂੜਿ ਮੂਏ ਬੇਕਾਮ।

(ਨੀਤੀ ਸੂਕ੍ਰਿਤ ਕੋਸ਼)

## ਸਾਈਂ ਬੁੱਲ੍ਹੇ ਸ਼ਾਹ

ਖਾਵੇਂ ਮਾਸ ਚਬਾਵੇਂ ਬੀੜੇ ਅੰਗ ਪੁਸ਼ਾਕ ਲਗਾਈਆ ਈ।
ਟੇਡੀ ਪਗੜੀ ਆਕੜ ਚੱਲੇਂ ਜੁੱਤੀ ਪੈਰ ਅੜਾਈਆ ਈ।
ਪਲਦਾ ਹੈਂ ਤੂੰ ਜਮ ਦਾ ਬੱਕਰਾ ਆਪਣਾ ਆਪ ਕੁਹਾਵੇਂਗਾ।

Namdhari Elibrary NamdhariElibrary@gmail.com

# ਗ਼ਰੀਬ ਦਾਸ

(1)

ਨਹੀਂ ਹੈ ਦਾਰਮਦਾਰਾ । ਟੇਕ ।
ਉਸ ਦਰਗਾਹ ਮੇਂ ਧਰਮ ਰਾਏ ਹੈ, ਲੇਖਾ ਲੇਗਾ ਸਾਰਾ ।
ਮੁੱਲਾਂ ਕੂਕੇ ਬਾਂਗ ਸੁਣਾਵੇ, ਨਾ ਬਹਰਾ ਕਰਤਾਰਾ ।
ਤੀਸੋਂ ਰੋਜੇ ਖੂਨ ਕਰਤ ਹੋ, ਕਿਉਂ ਕਰ ਹੋ ਦੀਦਾਰਾ ।
ਮੂਲ ਗੰਵਾਇ ਚਲੇ ਹੋ ਕਾਜ਼ੀ, ਭਰਿਆ ਘੋਰ ਅਗਾਰਾ ।
ਭੌਜਲ ਬੂੜਹੁਗੇ ਭਾਈ, ਕੀਜੇਗਾ ਮੂੰਹ ਕਾਰਾ ।
ਵੇਦ ਪੜੇਂ ਪਰ ਭੇਦ ਨਾ ਜਾਣੈ, ਵਾਚੈ ਪੁਰਾਨ ਅਠਾਰਾ ।
ਜੜ ਕੂੰ ਅੰਧਰਾ ਪਾਣ ਖਵਾਵੈ, ਬਿਸਰੇ ਸਿਰਜਨਹਾਰਾ ।
ਜਾ ਕੋ ਤੋ ਤੁਮ ਮੁਕਤ ਕਹਿਤ ਹੋ, ਸੋ ਹੈ ਕੱਚਾ ਬਾਰਾ ।
ਸਿਉਂ ਜਜਮਾਨੇ ਨਰਕੇ ਚਾਲੇ, ਬੂੜੇ ਸਿਉਂ ਪਰਿਵਾਰਾ ।
ਛਾਤੀ ਤੋਰ ਤੰਨੇ ਜਬ ਕੰਕਰ, ਲਾਗਿਆ ਜਮ ਕਾ ਲਾਰਾ ।

(2)

ਦੋਨੋਂ ਦੀਨ ਮੁਕਤ ਕੋ ਚਾਹੇਂ ਖਾਏਂ ਗਊ ਅਰ ਸੂਰ ।
ਦਾਸ ਗਰੀਬ ਉਧਾਰ ਨਹੀਂ ਹੈ ਸੌਦਾ ਪੂਰਮ ਪੂਰ ।

(3)

ਮਤ ਦੇਂਦੀ ਬਾਲਮ ਝੂਠੇ ਨੂੰ । ਟੇਕ
ਸ਼ਾਇਰ ਸਿੱਧਾ ਸਮੁੰਦਰ ਲਿਆਵੇਂ ਕਹਾਂ ਕਰੈਂ ਮੋਤੀ ਫੁੱਟੇ ਨੂੰ ।
ਕੱਲਰ ਖੇਤ ਨਿਪਦਾ ਨਾਹੀਂ ਕਹਾ ਕਰ ਹੈ ਬਹੁ ਜਲ ਬੁੱਠੇ ਨੂੰ ।
ਭੰਗ ਤਮਾਕੂ ਮਦਰਾ ਪੀਵੇਂ ਛਾਡਤ ਹੈਂ ਨਾ ਕੁੱਠੇ ਨੂੰ ।
ਮਿਹਰ ਮੁਹਬਤ ਛਾਨ ਨਾਹੀ ਸਭ ਜਾਵੋ ਸਤਿਗੁਰ ਟੁੱਟੇ ਨੂੰ ।
ਪ੍ਰੇਮ ਪਿਆਲੇ ਸਦ ਮਤਵਾਲੇ ਪੀਵਤ ਹੈਂ ਰਸ ਘੁੱਟੇ ਨੂੰ ।
ਉਸ ਦਹਗਾਹ ਮੇਂ ਮੁਸ਼ਕਿਲ ਕਰ ਹੈ ਜੋ ਫੇਰੇ ਜਕ ਕੇ ਲੁੱਟੇ ਨੂੰ ।
ਗ਼ਰੀਬ ਦਾਸ ਦਰਹਾਲ ਮਨਾਵੇ ਰਾਜ਼ੀ ਕਰ ਲੈ ਸਤਿਗੁਰ ਰੁੱਠੇ ਨੂੰ ।

Namdhari Elibrary NamdhariElibrary@gmail.com

## ਤੁਲਸੀ ਸਾਹਿਬ

ਤੁਲਸੀ ਸਾਹਿਬ, (1763—1843) ਜੋ ਦੱਖਣੀ ਬਾਬਾ ਦੇ ਨਾਂ ਨਾਲ ਵੀ ਪ੍ਰਸਿੱਧ ਹੋਏ ਹਨ ਜ਼ੋਰਦਾਰ ਸ਼ਬਦਾਂ ਵਿਚ ਕਹਿੰਦੇ ਹਨ ਕਿ ਬ੍ਰਹਿਮੰਡ ਦਾ ਨਾਸ ਹੋ ਸਕਦਾ ਹੈ ਪਰ ਇਹ ਨਿਯਮ ਨਹੀਂ ਬਦਲ ਸਕਦਾ ਕਿ ਹਰ ਜੀਵ ਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ। ਆਮ ਗ੍ਰਿਹਸਤੀ ਹੀ ਨਹੀਂ ਆਪਣੇ ਆਪ ਨੂੰ ਸਾਧੂ ਅਤੇ ਫ਼ਕੀਰ ਕਹਾਉਣ ਵਾਲਾ ਵਿਅਕਤੀ ਵੀ ਜੀਵ-ਹੱਤਿਆ ਕਰੇਗਾ ਅਤੇ ਮਾਸ ਖਾਵੇਗਾ ਤਾਂ ਨਰਕਾਂ ਦਾ ਭਾਗੀ ਬਣੇਗਾ। ਪੰਛੀਆਂ ਦਾ ਸ਼ਿਕਾਰ ਕਰਨ ਵਾਲੇ ਸ਼ਿਕਾਰੀ ਜਮਰਾਜ ਦਾ ਸ਼ਿਕਾਰ ਬਣਨਗੇ। ਜਾਨਵਰਾਂ ਅਤੇ ਮੱਛੀ ਆਦਿ ਦਾ ਮਾਸ਼ ਖਾਣ ਵਾਲੇ ਲੋਕ ਵੀ ਧਰਮਰਾਜ ਦੇ ਹੱਥੋਂ ਅਕਹਿ ਦੁੱਖ ਪਾਉਣਗੇ। ਆਪ ਕਹਿੰਦੇ ਹਨ ਕਿ ਗੁਰੂ ਨਾਨਕ, ਕਬੀਰ ਸਾਹਿਬ, ਦਾਦੂ ਸਾਹਿਬ, ਦਰੀਆ ਸਾਹਿਬ ਅਤੇ ਹੋਰ ਸੰਤਾਂ ਦੀ ਬਾਣੀ ਵਿੱਚੋਂ ਵੀ ਇਹੋ ਉਪਦੇਸ਼ ਮਿਲਦਾ ਹੈ ਕਿ ਜੀਵ ਹੱਤਿਆ ਕਰਨਾ ਅਤੇ ਮਾਸ ਖਾਣਾ ਮਨੁੱਖ ਨੂੰ ਨਰਕਾਂ ਦਾਂ ਭਾਗੀ ਬਣਾ ਦਿੰਦਾ ਹੈ :

ਔਰ ਸੁਨੋ ਏਕ ਅਧਮਾਈ। ਬਿਨ ਬੱਕਰਾ ਮਰੇ ਮਾਸ ਨ ਆਈ।
ਬੱਕਰਾ ਮਰੈ ਜੀਵ ਦੁੱਖ ਪਾਵੈ। ਤਬ ਪੁਨਿ ਮਾਸ ਕਸਾਈ ਲਾਵੈ।
ਗ੍ਰਿਸਥ ਅਨੀਤੀ ਮਾਨੈ ਨੀਕੇ। ਮਾਸ ਖਾਇ ਤੇਹਿ ਸੰਗਤਿ ਛੋਕੇ।
ਆਤਮ ਨਾਸ ਕੀਨ੍ਹ ਤੇਹਿ ਖਾਇਆ। ਅਪਨੀ ਇੰਦਰੀ ਸੁਖਮੇਂ ਲਾਇਆ
ਇੰਦਰੀ ਸੁਖ ਭਇਓ ਆਤਮ ਬੈਰਾ। ਤਿਸਕੋ ਭਇਓ ਕਰਮ ਮੇਂ ਡੇਰਾ।
ਯੇ ਤੋ ਕਭੀ ਨ ਛੂਟੈਂ ਭਾਈ। ਯੇ ਬੈਰਾਟ ਲੌਟਿ ਜੋ ਜਾਈ।
ਸਾਧ ਫਕੀਰ ਗ੍ਰਿਸਥ ਪੁਨਿ ਕੋਈ। ਜਿਨ ਜਿਨ ਕੀਨ੍ਹ ਨਰਕ ਗਏ ਸੋਈ।
ਬੈਰ ਭਾਵ ਛੂਟੇ ਨਹਿੰ ਭਾਈ। ਗਲਾ ਕਾਟਿ ਸੋਈ ਬੰਧਨ ਪਾਈ।
ਪਰੇ ਪਾਰਧੀ ਪੰਛਿਨ ਮਾਹੀਂ। ਪਕਰਿ ਪਕਰਿ ਝੋਲਿਨ ਮੇਂ ਪਾਈ।
ਪੰਛੀ ਪਕਰਿ ਪਾਰਧੀ ਲੇਖਾ। ਮਾਸ ਜਮ ਪਕਰਿ ਕਰੈ ਸਭ ਭੇਖਾ।
ਜੋ ਜੋ ਮਾਸ ਮੀਨ ਜੀਵ ਖਾਈ। ਸੋਈ ਸੋਈ ਬਾਂਧੇ ਕਾਲ ਕਸਾਈ।
ਯਾ ਮੇਂ ਨੇਕ ਏਕ ਨਹਿੰ ਜਾਨੌ। ਬੂਝੇ ਸੰਤ ਸਾਖਿ ਸੁਨ ਮਾਨੌ।
ਨਾਨਕ ਔਰ ਕਬੀਰ ਸੁਨਾਈ। ਦਾਦੂ ਦਰਯਾ ਸਬ ਨੇ ਗਾਈ।
ਸ਼ਬਦ ਸਾਖਿ ਬਿਚ ਲੇਉ ਬਿਚਾਰੀ। ਹੱਤਿਆ ਪਾਪ ਨਰਕ ਹੋਈ ਭਾਰੀ।

(ਘਟ ਰਾਮਾਇਣ, ਭਾਗ ਦੂਜਾ; ਸੰਬਾਦ ਪਡਤ ਰਾਮ ਕੇ ਸਾਥ)

Namdhari Elibrary NamdhariElibrary@gmail.com

## ਭਾਈ ਗੁਰਦਾਸ

ਸੀਂਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ।
ਸੀਂਹ ਪੁਛੈ ਵਿਸਮਾਦ ਹੋਇ ਇਤੁ ਆਉਸਰ ਕਿਤੁ ਰਹਸ ਰਹਸੀ।
ਬਿਨਉ ਕਰੇਂਦੀ ਬਕਰੀ ਪੁਤਰ ਅਸਾਡੇ ਕੀਚਨਿ ਖਸੀ।
ਅੱਕ ਧਤੂਰਾ ਖਾਂਦਿਆਂ ਕੁਹਿ ਕੁਹਿ ਖਲ ਉਖਲਿ ਵਿਣਸੀ।
ਮਾਸੁ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ।
ਗਰਬੁ ਗਰੀਬੀ ਦੇਹ ਖੇਹਿ ਖਾਜੁ ਅਖਾਜੁ ਅਕਾਜੁ ਕਰਸੀ।
ਜਗਿ ਆਇਆ ਸਭ ਕੋਈ ਮਰਸੀ। (ਵਾਰਾਂ 25 :17)

ਕੁਹੈ ਕਸਾਈ ਬਕਰੀ ਲਾਇ ਲੂਣ ਸੀਖ ਮਾਸ ਪਰੋਆ।
ਹਸਿ ਹਸਿ ਬੋਲੈ ਕੁਹੀਦੀ ਖਾਧੇ ਅਕ ਹਾਲ ਏਹ ਹੋਆ।
ਮਾਸ ਖਾਨ ਗਲ ਛੁਰੀ ਦੇ ਹਾਲ ਤਿਨਾੜਾ ਕਉਣੁ ਅਲੋਆ
ਜੀਭੈ ਹੰਦਾ ਫੇੜਿਐ ਖਉ ਦੰਦਾਂ ਮੁਹ ਭੰਨਿ ਵਿਗੋਆ।
ਪਰ ਤਨ ਪਰ ਧਨ ਨਿੰਦ ਕਰਿ ਹੋਆ ਦੁਜੀਭਾ ਬਿਸੀਅਰੁ ਭੋਆ।
ਵਸਿ ਆਵੈ ਗੁਰੁ ਮੰਤ ਸੁਣਿ ਨਿਗੁਰਾ ਮਨਮੁਖ ਸੁਣੇ ਨ ਸੋਆ।
ਵੇਖਿ ਨ ਚਲੈ ਅਗੈ ਟੋਆ। (ਵਾਰਾਂ 37: 21)

ਜੇਕਰਿ ਉਧਰੀ ਪੂਤਨਾ, ਵਿਹੁ ਪੀਆਲਣੁ ਕੰਮ ਨ ਚੰਗਾ।
ਗਨਿਕਾ ਉਧਰੀ ਆਖੀਐ, ਪਰ ਘਰਿ ਜਾਇ ਨ ਲਈਐ ਪੰਗਾ।
ਬਾਲਮੀਕੁ ਨਿਸਤਾਰਿਆ, ਮਾਰੈ ਵਾਟ ਨ ਹੋਇ ਨਿਸੰਗਾ।
ਬੱਧਿਕ ਉਧਰੇ ਆਖੀਅਨਿ, ਫਾਹੀ ਪਾਇ ਨ ਫੜੀਐ ਟੰਗਾ।
ਜੇ ਕਸਾਈ ਉਧਰਿਆ, ਜੀਆਂ ਘਾਇ ਨ ਖਾਈਐ ਭੰਗਾ।
ਪਾਰਿ ਉਤਾਰੈ ਬੋਹਿਥਾ, ਸੋਇਨਾ ਲੋਹੁ ਨਹੀ ਇਕ ਰੰਗਾ।
ਇਤੁ ਭਰਵਾਸੈ ਰਹਣੁ ਕੁਢੰਗਾ। (ਵਾਰਾਂ 9 : 31)

Namdhari Elibrary NamdhariElibrary@gmail.com

# ਕੁਝ ਮਹਾਂਪੁਰਖਾਂ ਦੇ ਵਿਚਾਰ

—ਸੰਤੋਖ ਸਿੰਘ

ਕੇਵਲ ਰੂਹਾਨੀਅਤ ਵਿਚ ਤਰੱਕੀ ਕਰਨ ਵਾਲੇ ਸੰਤਾਂ, ਮਹਾਤਮਾਵਾਂ ਨੇ ਹੀ ਨਹੀਂ, ਸਦਾਚਾਰਕ ਤੌਰ ਤੇ ਉੱਚੇ ਉੱਠ ਚੁੱਕੇ ਬਹੁਤ ਸਾਰੇ ਮਹਾਂਪੁਰਖਾਂ ਨੇ ਵੀ ਜੀਵ-ਹੱਤਿਆ, ਮਾਸ ਖਾਣ ਅਤੇ ਸ਼ਰਾਬ ਆਦਿ ਦੀ ਵਰਤੋਂ ਦੀ ਨਿਖੇਧੀ ਕੀਤੀ ਹੈ। ਨਾ ਕੇਵਲ ਰੂਹਾਨੀ ਤਰੱਕੀ ਦਾ ਮਹੱਲ ਕੇਵਲ ਨਿਰਮਲ ਸਦਾਚਾਰਕ ਰਹਿਣੀ ਉੱਤੇ ਹੀ ਉੱਸਰ ਸਕਦਾ ਹੈ, ਸਗੋਂ ਨਿਰੋਲ ਮਾਨਵੀ ਦ੍ਰਿਸ਼ਟੀ ਤੋਂ ਵੀ ਮਾਸ-ਸ਼ਰਾਬ ਦੀ ਵਰਤੋਂ ਨੂੰ ਜਾਇਜ਼ ਨਹੀਂ ਕਰਾਰ ਦਿੱਤਾ ਜਾ ਸਕਦਾ। ਇਸ ਸੰਬੰਧੀ ਸੰਸਾਰ ਦੇ ਕੁਝ ਇਕ ਸਿਰ-ਕੱਢ ਵਿਦਵਾਨਾਂ, ਸਾਇੰਸਦਾਨਾਂ ਅਤੇ ਕਲਾਕਾਰਾਂ ਦੇ ਵਿਚਾਰ ਹੇਠਾਂ ਦਿੱਤੇ ਜਾ ਰਹੇ ਹਨ :

**ਪਿਥਿਆਗੋਰਸ**

ਕੁਝ ਲੋਕਾਂ ਦਾ ਵਿਚਾਰ ਹੈ ਕਿ ਪਿਥਿਆਗੋਰਸ ਪੱਛਮ ਵਿੱਚ ਵੈਸ਼ਨੋ ਵਿਚਾਰਾਂ ਦਾ ਪਿਤਾਮਾ ਹੈ। ਉਸ ਬਾਰੇ ਇਹ ਕਹਾਣੀ ਆਮ ਪ੍ਰਚਲਤ ਹੈ ਕਿ ਇੱਕ ਵਾਰ ਉਸ ਨੂੰ ਇੱਕ ਕੁੱਤੇ ਦੀਆਂ ਚੀਕਾਂ ਸੁਣਾਈ ਦਿੱਤੀਆਂ। ਉਸ ਨੇ ਕੁੱਤੇ ਨੂੰ ਮਾਰਨ ਵਾਲੇ ਨੂੰ ਕਿਹਾ ਕਿ ਇਸ ਨੂੰ ਨਾ ਮਾਰ ਕਿਉਂਕਿ ਇਸ ਦੀਆਂ ਚੀਕਾਂ ਵਿੱਚੋਂ ਮੈਨੂੰ ਇਕ ਦੋਸਤ ਦੇ ਰੋਣ ਦੀ ਆਵਾਜ਼ ਸੁਣਾਈ ਦਿੰਦੀ ਹੈ।

ਪਿਥਿਆਗੋਰਸ ਐਸਾ ਵਿਅਕਤੀ ਸੀ ਜਿਸ ਨੇ ਸਾਨੂੰ ਆਪਣੇ ਦਸਤਰਖਾਨਾਂ ਤੇ ਜਾਨਵਰਾਂ ਦਾ ਮਾਸ ਵਰਤਾਉਣ ਤੋਂ ਮਨਾਹੀ ਕੀਤੀ। ਉਸ ਨੇ ਜ਼ੋਰਦਾਰ ਸ਼ਬਦਾਂ 'ਚ ਕਿਹਾ :

ਮੇਰੇ ਭਰਾਵੋ ! ਆਪਣੇ ਜਿਸਮ ਨੂੰ ਪਾਪਾਂ ਭਰੀ ਖ਼ੁਰਾਕ ਨਾਲ ਨਾਪਾਕ ਜਾਂ ਪਲੀਤ ਨਾ ਕਰੋ। ਸਾਡੇ ਕੋਲ ਅਨਾਜ ਹੈ, ਸੇਬਾਂ, ਅੰਗੂਰਾਂ ਦੀਆਂ ਲੱਦੀਆਂ ਟਹਿਣੀਆਂ ਤੇ ਵੇਲਾਂ ਹਨ। ਮਿੱਠੀ ਸੁਗੰਧੀ ਵਾਲੇ ਕੰਦ-ਮੂਲ ਤੇ ਸਬਜ਼ੀਆਂ ਹਨ ਜੋ ਅੱਗ ਤੇ ਪਕਾਈਆਂ ਜਾ ਸਕਦੀਆਂ ਹਨ। ਦੁੱਧ ਅਤੇ ਖ਼ੁਸ਼ਬੂਦਾਰ ਸ਼ਹਿਦ



Namdhari Elibrary NamdhariElibrary@gmail.com

ਦੀ ਵੀ ਮਨਾਹੀ ਨਹੀਂ। ਧਰਤੀ ਐਸੇ ਪਵਿੱਤਰ ਤੇ ਸੁਖਾਵੇਂ ਖਾਣਿਆਂ ਨਾਲ ਭਰਪੂਰ ਹੈ ਅਤੇ ਐਸੀਆਂ ਦਾਅਵਤਾਂ ਦਾ ਸਾਮਾਨ ਪੇਸ਼ ਕਰਦੀ ਹੈ, ਜਿਨ੍ਹਾਂ ਦੀ ਪ੍ਰਾਪਤੀ ਲਈ ਕਿਸੇ ਨੂੰ ਕਤਲ ਕਰਨ, ਕਿਸੇ ਦਾ ਖ਼ੂਨ ਕਰਨ ਦੀ ਲੋੜ ਨਹੀਂ। ਸਿਰਫ਼ ਹੈਵਾਨ ਹੀ ਮਾਸ ਨਾਲ ਭੁਖ ਮਿਟਾਉਂਦੇ ਹਨ–ਹੈਵਾਨ ਵੀ ਸਾਰੇ ਨਹੀਂ ਕਿਉਂਕਿ ਘੋੜੇ, ਭੇਡਾਂ ਅਤੇ ਪਸ਼ੂ ਘਾਹ ਖਾ ਕੇ ਗੁਜ਼ਾਰਾ ਕਰਦੇ ਹਨ......... ਮੈਂ ਮੰਨਦਾ ਹਾਂ ਕਿ ਜੋ ਜਾਨਵਰ ਸਾਨੂੰ ਮਾਰਨ ਦਾ ਜਤਨ ਕਰਦੇ ਹਨ, ਉਨ੍ਹਾਂ ਨੂੰ ਮਾਰਨ ਵਿੱਚ ਪਾਪ ਨਹੀਂ, ਪਰ ਗੱਲ ਇੱਥੋਂ ਤਕ ਹੀ ਰਹਿਣੀ ਚਾਹੀਦੀ ਹੈ। ਜਿਸ ਤਰ੍ਹਾਂ ਹਮਲਾ ਕਰਨ ਵਾਲੇ ਜਾਨਵਰਾਂ ਨੂੰ ਮਾਰਨਾ ਵਾਜਬ ਹੈ, ਉਸੇ ਤਰ੍ਹਾਂ ਮਾਸੂਮ ਜਾਨਵਰਾਂ ਨੂੰ ਖਾਣਾ ਨਾਵਾਜਬ ਹੈ।

ਪਿਥੋਗੋਰੀਅਨਾਂ ਦੇ ਖਾਣੇ ਵਿੱਚ ਰੋਟੀ ਅਤੇ ਸ਼ਹਿਦ ਸ਼ਾਮਲ ਸਨ ਅਤੇ ਸ਼ਾਮ ਵੇਲੇ ਉਹ ਕੱਚੀਆਂ ਜਾਂ ਪਕਾਈਆਂ ਹੋਈਆਂ ਸਬਜ਼ੀਆਂ ਇਸਤੇਮਾਲ ਕਰਦੇ ਸਨ। ਇਆਮ ਬਲਿਨਕਸ ਪਿਥੇਗੋਰਸ ਦੀ ਜੀਵਨੀ ਵਿੱਚ ਲਿਖਦਾ ਹੈ ਕਿ ਉਹ ਮਾਹੀਗੀਰਾਂ ਨੂੰ ਪੈਸੇ ਦੇ ਕੇ ਫੜੀਆਂ ਹੋਈਆਂ ਮੱਛੀਆਂ ਵਾਪਸ ਸਮੁੰਦਰ ਵਿੱਚ ਸੁਟਵਾ ਦਿੰਦਾ ਸੀ, ਰਿੱਛਾਂ ਨਾਲ ਪਿਆਰ ਕਰਦਾ ਸੀ, ਮੱਕੀ ਅਤੇ ਅਨਾਜ ਤੇ ਗੁਜਰ ਕਰਦਾ ਸੀ ਅਤੇ ਸ਼ਰਾਬ ਤੇ ਜਾਨਵਰਾਂ ਦੀ ਬਲੀ ਨੂੰ ਨਫ਼ਰਤ ਕਰਦਾ ਸੀ।

ਪਿਥੋਗੋਰੀਅਨਾਂ ਦੀ ਖ਼ੁਰਾਕ ਬਾਰੇ ਪਾਬੰਦੀਆਂ ਜਾਂ ਮਨਾਹੀਆਂ ਵਿੱਚ ਸਭ ਤੋਂ ਪ੍ਰਸਿੱਧ ਮਨਾਹੀ ਇਕ ਖ਼ਾਸ ਕਿਸਮ ਦੀਆਂ ਕਾਮ ਉਪਜਾਊ ਫਲੀਆਂ ਦੀ ਵਰਤੋਂ ਨਾ ਕਰਨ ਦੀ ਸੀ।

**ਸੈਨਿਕਾ**

ਸੈਨਿਕਾ ਦੱਸਦਾ ਹੈ ਕਿ ਉਸ ਨੂੰ ਆਪਣੇ ਸ਼ੁਰੂ ਦੇ ਉਸਤਾਦ ਸੋਸ਼ਨ ਤੋਂ ਪਤਾ ਲੱਗਾ ਕਿ ਪਿਥੇਗੋਰਸ ਮਾਸ ਤੋਂ ਪ੍ਰਹੇਜ਼ ਕਰਦਾ ਸੀ। ਉਹ ਪੁਨਰ-ਜਨਮ ਦੇ ਸਿੱਧਾਂਤ ਨੂੰ ਯੂਨਾਨੀ ਫ਼ਿਲਾਸਫ਼ਰ ਪਿਥਿਆਗੋਰਸ ਦੇ ਖ਼ੁਰਾਕ ਬਾਰੇ ਵਿਚਾਰ ਦਾ ਆਧਾਰ ਮੰਨਦਾ ਹੈ। ਸੈਨਿਕਾ ਕਹਿੰਦਾ ਹੈ ਕਿ ਮੇਰੇ ਉੱਤੇ ਵੀ ਇਸ ਵਿਚਾਰ ਦਾ ਅਸਰ ਹੋਇਆ ਅਤੇ ਮੈਂ ਮਾਸ ਖਾਣਾ ਤਿਆਗ ਦਿੱਤਾ। ਇੱਕ ਸਾਲ ਦੇ ਵਿੱਚ ਹੀ ਇਹ ਆਦਤ ਇੰਨੀ ਸੁਹਣੀ ਲਗਣ ਲਗ ਪਈ ਜਿੰਨੀ ਇਹ ਆਸਾਨ ਵੀ ਸੀ। ਮੈਨੂੰ ਮਹਿਸੂਸ ਹੋਣ ਲੱਗਾ ਕਿ ਇਸ ਨਾਲ ਮੇਰਾ ਮਨ ਵਧੇਰੇ ਨਿਰਮਲ ਤੇ ਚੇਤਨ ਹੋ ਗਿਆ ਹੈ।

Namdhari Elibrary NamdhariElibrary@gmail.com

**ਪਲੂਟਾਰਖ**

ਪਲੂਟਾਰਖ ਕਹਿੰਦਾ ਹੈ : ਦੋਸਤੋ, ਕੀ ਤੁਸੀਂ ਸੱਚ-ਸੱਚ ਇਹ ਪੁੱਛਣ ਦੀ ਜੁਰੱਅਤ ਕਰਦੇ ਹੋ ਕਿ ਪਿਥਿਆਗੋਰਸ ਮਾਸ ਕਿਉਂ ਨਹੀਂ ਸੀ ਖਾਂਦਾ ? ਮੈਂ ਤਾਂ ਇਸ ਗੱਲ ਤੇ ਹੈਰਾਨ ਹਾਂ ਕਿ ਉਹ ਇਨਸਾਨ, ਜਿਸ ਨੇ ਇਨਸਾਨਾਂ ਦੀ ਨਸਲ ਵਿੱਚ ਪਹਿਲੀ ਵਾਰ ਮਾਸ ਖਾਧਾ, ਪਤਾ ਨਹੀਂ ਕਿਸ ਦੁਰਘਟਨਾ ਦਾ ਸ਼ਿਕਾਰ ਸੀ ਤੇ ਉਹਦੀ ਆਤਮਾ ਕਿੰਨੀ ਨਿੱਘਰੀ ਹੋਈ ਸੀ ਜਿਸ ਨੇ ਉਨ੍ਹਾਂ ਜਾਨਵਰਾਂ ਦਾ ਮਾਸ ਆਪਣੀ ਜੀਭ ਨੂੰ ਛੁਹਾਇਆ ਤੇ ਇਹ ਮਾਸ ਦੂਸਰਿਆਂ ਵਿੱਚ ਵੀ ਵਰਤਾਇਆ ! ਜਿਹੜੇ ਜਾਨਵਰ ਮਾਰੇ ਜਾਣ ਤੋਂ ਪਹਿਲੋਂ ਮਿਆਂਕਦੇ ਤੇ ਕੁਦਦੇ ਫਿਰਦੇ ਸਨ, ਉਸ ਨੇ ਉਨ੍ਹਾਂ ਜਾਨਵਰਾਂ ਦੇ ਸੜੇ-ਗਲੇ ਅੰਗਾਂ ਨੂੰ ਖ਼ੁਰਾਕ ਦਾ ਨਾਂ ਕਿਵੇਂ ਦੇ ਲਿਆ ? ਉਸ ਦੀਆਂ ਅੱਖਾਂ ਨੇ ਉਨ੍ਹਾਂ ਜਾਨਵਰਾਂ ਦੇ ਕਤਲ ਹੋਣ ਨੂੰ, ਉਨ੍ਹਾਂ ਦੀ ਖਲੜੀ ਉਤਾਰਨ ਅਤੇ ਅੰਗਾਂ ਨੂੰ ਅੰਗਾਂ ਤੋਂ ਕੱਟੇ ਜਾਣ ਦਾ ਦ੍ਰਿਸ਼ ਦੇਖਣਾ ਬਰਦਾਸ਼ਤ ਕਿਵੇਂ ਕਰ ਲਿਆ ? ਉਸ ਦੇ ਨੱਕ ਨੇ ਇਹ ਦੁਰਗੰਧ ਕਿਵੇਂ ਸਹਾਰ ਲਈ ? ਦੂਸਰਿਆਂ ਦੇ ਸੀਰਮੇਂ ਪੀ ਜਾਣ ਵਾਲੇ ਅਤੇ ਘਾਤਕ, ਖ਼ੂਨੀ ਜ਼ਖਮਾਂ ਦੀ ਭਿੱਟ ਨੇ ਉਹਦਾ ਜ਼ਾਇਕਾ ਕਿਉਂ ਨਾ ਖ਼ਰਾਬ ਕਰ ਦਿੱਤਾ ? ......ਯਕੀਨਨ ਅਸੀਂ ਲੋਕ ਸ਼ੇਰਾਂ, ਭੇੜੀਆਂ ਨੂੰ ਤਾਂ ਨਹੀਂ ਮਾਰਦੇ ਕਿ ਅਸੀਂ ਆਪਣੇ ਬਚਾਅ ਦੀ ਖ਼ਾਤਰ ਮਾਸ ਖਾਂਦੇ ਹਾਂ। ਅਸੀਂ ਸ਼ੇਰਾਂ, ਭੇੜੀਆਂ ਨੂੰ ਤਾਂ ਕੁਝ ਕਹਿੰਦੇ ਹੀ ਨਹੀਂ ਉਲਟਾ ਐਸੇ ਮਾਸੂਮ, ਬੇਗੁਨਾਹ ਜਾਨਵਰਾਂ ਨੂੰ ਮਾਰਦੇ ਹਾਂ ਜੋ ਨਾ ਸਾਨੂੰ ਡੰਗ ਮਾਰ ਸਕਦੇ ਹਨ, ਨਾ ਸਾਨੂੰ ਕੱਟ ਹੀ ਸਕਦੇ ਹਨ ਅਤੇ ਜਿਨ੍ਹਾਂ ਨੂੰ ਅਵੱਸ਼ ਹੀ ਕੁਦਰਤ ਨੇ ਸੁੰਦਰਤਾ ਅਤੇ ਸੁਹਜ ਲਈ ਪੈਦਾ ਕੀਤਾ ਹੈ। ਐਵੇਂ ਥੋੜ੍ਹੇ ਜਿਹੇ ਮਾਸ ਦੀ ਖ਼ਾਤਰ ਅਸੀਂ ਉਨ੍ਹਾਂ ਨੂੰ ਸੂਰਜ, ਪ੍ਰਕਾਸ਼ ਅਤੇ ਜੀਵਨ ਤੋਂ ਮਹਰੂਮ ਕਰ ਦਿੰਦੇ ਹਾਂ ਜੋ ਕਿ ਜਨਮ ਅਤੇ ਪ੍ਰਾਣਾਂ ਤੋਂ ਉਨ੍ਹਾਂ ਦਾ ਹੱਕ ਹੈ।

**ਪਲਾਟੀਨਸ**

ਪਲਾਟੀਨਸ ਦਾ ਸਪੱਸ਼ਟ ਵਿਸ਼ਵਾਸ ਸੀ ਕਿ ਦੋ ਜਗਤ ਹਨ—ਮਾਇਆਵੀ ਜਾਂ ਮਾਦੀ ਅਤੇ ਅਧਿਆਤਮਕ। ਉਹ ਕਹਿੰਦਾ ਸੀ ਮਾਦੀ ਸੰਸਾਰ ਦੀ ਕੈਦ ਤੋਂ ਬਚਣ ਲਈ ਭਜਨ-ਬੰਦਗੀ ਲਾਜ਼ਮੀ ਹੈ। ਭਾਵੇਂ ਉਸ ਨੂੰ ਅੰਤੜੀਆਂ ਦੀ ਬੀਮਾਰੀ ਸੀ ਉਸ ਨੇ ਐਸੀਆਂ ਦਵਾਈਆਂ ਖਾਣ ਤੋਂ ਇਨਕਾਰ ਕਰ ਦਿੱਤਾ ਜਿਨ੍ਹਾਂ ਵਿੱਚ ਜੰਗਲੀ ਜਾਨਵਰਾਂ ਦਾ ਮਾਸ ਪਿਆ ਹੋਵੇ।

Namdhari Elibrary NamdhariElibrary@gmail.com

## ਲੇਨਾਰਡੋ ਡਾ ਵਿਨਸੀ

ਮਹਾਨ ਚਿੱਤਰਕਾਰ, ਕਲਾਕਾਰ ਅਤੇ ਵਿਗਿਆਨੀ ਲੇਨਾਰਡੋ ਡਾ ਵਿਨਸੀ ਵੀ ਕੱਟੜ ਵੈਸ਼ਨੋ ਸੀ। ਉਸਨੂੰ ਆਧੁਨਿਕ ਪੱਛਮੀ ਸਭਿਅਤਾ ਦਾ ਪਹਿਲਾ ਵੈਸ਼ਨੋ ਗਿਣਿਆ ਜਾਂਦਾ ਹੈ। ਉਹ ਕਹਿੰਦਾ ਸੀ ਕਿ ਕੋਈ ਐਸੀ ਚੀਜ਼ ਨਾ ਖਾਉ ਜਿਸ ਵਿੱਚ ਖ਼ੂਨ ਮਿਲਿਆ ਹੋਵੇ ਅਤੇ ਨਾ ਹੀ ਕਿਸੇ ਜੀਵ ਤੇ ਹਿੰਸਾ ਕਰੋ। ਉਹ ਹਰ ਜੀਵ ਦੀ ਜ਼ਿੰਦਗੀ ਨੂੰ ਮੁਤਬਰਕ ਜਾਂ ਪਵਿੱਤਰ ਸਮਝਦਾ ਸੀ। ਉਹ ਕਹਿੰਦਾ ਹੈ, "ਜਿਹੜਾ ਦੂਸਰਿਆਂ ਦੀ ਜ਼ਿੰਦਗੀ ਦੀ ਕਦਰ ਨਹੀਂ ਕਰਦਾ, ਉਹ ਜ਼ਿੰਦਗੀ ਦਾ ਹੱਕਦਾਰ ਨਹੀਂ।" ਉਹ ਕਹਿੰਦਾ ਹੈ ਕਿ ਕੁਦਰਤ ਨਹੀਂ ਚਾਹੁੰਦੀ ਕਿ ਇਕ ਜੀਵ ਦੂਜੇ ਦਾ ਘਾਤ ਕਰੇ। ਉਹ ਭੇਡਾਂ, ਬੱਕਰੀਆਂ ਅਤੇ ਗਾਈਆਂ ਖਾਧੇ ਜਾਣ ਦੀ ਬੇਇਨਸਾਫ਼ੀ ਉੱਤੇ ਬਹੁਤ ਘਿਰਣਾ ਪ੍ਰਗਟ ਕਰਦਾ ਸੀ।

### ਰੂਸੋ

ਫ਼ਰਾਂਸੀਸੀ ਫ਼ਿਲਾਸਫ਼ਰ ਰੂਸੋ ਵੈਸ਼ਨੋ ਭੋਜਨ ਨੂੰ ਆਦਰਸ਼ਕ ਮੰਨਦਾ ਸੀ। ਉਹ ਬੱਚਿਆਂ ਲਈ ਆਦਰਸ਼ਕ ਸਿੱਖਿਆ ਦਾ ਨਿਰਣਾ ਦਿੰਦੇ ਹੋਏ, ਉਨ੍ਹਾਂ ਲਈ ਸਾਦਾ ਵੈਸ਼ਨੋ ਭੋਜਨ ਦੀ ਸਿਫ਼ਾਰਸ਼ ਕਰਦਾ ਹੈ।

### ਵੈਗਨਰ

ਪ੍ਰਸਿੱਧ ਸੰਗੀਤਕਾਰ ਵੈਗਨਰ ਅਤੇ ਮਹਾਨ ਵਿਗਿਆਨੀ ਆਈਨ ਸਟਾਈਨ ਵੀ ਵੈਸ਼ਨੋ ਭੋਜਨ ਦੇ ਜ਼ਬਰਦਸਤ ਹਾਮੀ ਸਨ। ਵੈਗਨਰ ਮਾਸ, ਸ਼ਰਾਬ ਅਤੇ ਤਮਾਕੂ ਦੇ ਖ਼ਿਲਾਫ਼ ਸੀ। ਉਹ ਜਾਨਵਰਾਂ ਦੀ ਹੱਤਿਆ ਦੇ ਵਿਰੁੱਧ ਚੱਲਣ ਵਾਲੇ ਬ੍ਰਾਹਮਣਾਂ ਅਤੇ ਬੋਧੀਆਂ ਦੀ ਪ੍ਰਸੰਸਾ ਕਰਦਾ ਹੋਇਆ ਕਹਿੰਦਾ ਹੈ ਕਿ ਬੋਧੀ ਲੋਕ ਐਸੇ ਪੱਕੇ ਵੈਸ਼ਨੋ ਸਨ ਕਿ ਜੇ ਕਦੇ ਕਾਲ ਪੈ ਜਾਂਦਾ ਸੀ ਤਾਂ ਪਸ਼ੂ ਦੀ ਮੌਤ, ਮਾਲਕ ਦੀ ਮੌਤ ਤੋਂ ਬਾਅਦ ਹੀ ਹੁੰਦੀ ਸੀ।

### ਡਾ. ਏ. ਸਵਾਇਟਜ਼ਰ

ਐਲਬਰਟ ਸਵਾਇਟਜ਼ਰ ਜਾਨਵਰਾਂ ਦੀ ਹੱਤਿਆ ਅਤੇ ਮਾਸ ਖਾਣ ਦੇ ਇਤਨਾ ਵਿਰੁੱਧ ਸੀ ਕਿ ਉਹ ਪਿੰਜਰੇ ਪਾਏ, ਨੁਮਾਇਸ਼ ਲਈ ਕੈਦ ਕੀਤੇ ਜਾਂ ਸਿਖਲਾਈ ਯਾਫ਼ਤਾ ਜਾਨਵਰਾਂ ਦਾ ਦ੍ਰਿਸ਼ ਦੇਖਣਾ ਵੀ ਨਹੀਂ ਸੀ ਬਰਦਾਸ਼ਤ ਕਰ ਸਕਦਾ ਤੇ ਫੁੱਲ ਤੋੜਨ ਦੇ ਵੀ ਬਹੁਤ ਵਿਰੁੱਧ ਸੀ। ਉਹ ਪ੍ਰਾਰਥਨਾ ਕਰਦਾ ਹੈ : ਅਸੀਂ ਤਾਂ ਹਰ ਜੀਵ ਲਈ ਤੈਥੋਂ ਰਹਿਮਤ ਮੰਗਦੇ ਹਾਂ। ਉਨ੍ਹਾਂ ਮਨੁੱਖਾਂ ਉੱਤੇ ਵੀ ਰਹਿਮ ਕਰ ਜਿਨ੍ਹਾਂ ਦਾ ਵਾਹ ਜਾਨਵਰਾਂ ਨਾਲ ਪੈਂਦਾ ਹੈ। ਉਨ੍ਹਾਂ ਨੂੰ

Namdhari Elibrary NamdhariElibrary@gmail.com

ਰਹਿਮ ਭਰਿਆ ਹਿਰਦਾ ਬਖ਼ਸ਼ ਤਾਂ ਜੋ ਉਹ ਜਾਨਵਰਾਂ ਨੂੰ ਆਪਣੇ ਸੱਚੇ ਸਾਥੀ ਸਮਝਣ ਅਤੇ ਤੇਰੀ ਅਪਾਰ ਮਿਹਰ ਨੂੰ ਮਾਣ ਸਕਣ।

**ਟਾਲਸਟਾਏ**

ਅਜੋਕੇ ਸਮੇਂ ਦਾ ਇਕ ਪ੍ਰਸਿੱਧ ਵਿਦਵਾਨ, ਸਾਹਿਤਕਾਰ ਅਤੇ ਫ਼ਿਲਾਸਫ਼ਰ ਟਾਲਸਟਾਏ ਆਪਣੇ ਜੀਵਨ ਦੇ ਅੰਤਲੇ ਵੀਹ ਸਾਲਾਂ ਵਿਚ ਪੱਕਾ ਵੈਸ਼ਨੋ ਹੋ ਗਿਆ ਸੀ। ਉਹ ਕਹਿੰਦਾ ਹੈ ਕਿ ਜਦ ਮੈਂ ਰੱਬ ਵਿਚ ਵਿਸ਼ਵਾਸ ਕਰਨਾ ਸ਼ੁਰੂ ਕੀਤਾ ਤਾਂ ਨਾਲ ਹੀ ਮੇਰਾ ਅਸਲੀ ਜੀਵਨ ਸ਼ੁਰੂ ਹੋ ਗਿਆ। ਜਦ ਮੇਰੇ ਵਿਚ ਰੱਬ ਦਾ ਵਿਸ਼ਵਾਸ ਨਹੀਂ ਸੀ ਹੁੰਦਾ ਤਾਂ ਮੈਂ ਆਪਣੇ ਆਪ ਨੂੰ ਮੁਰਦਾ ਸਮਝਦਾ ਸੀ। ਰੱਬ ਅਤੇ ਜੀਵਨ ਇਕ ਹਨ। ਸੰਨ 1882 ਵਿਚ ਉਸਨੇ ਸ਼ਿਕਾਰ ਖੇਡਣ ਦੀ ਆਦਤ ਦਾ ਪੂਰਨ ਤਿਆਗ ਕਰ ਦਿੱਤਾ, ਇਥੋਂ ਤਕ ਕਿ ਉਸਨੇ ਨਾ ਕੇਵਲ ਆਪਣੇ ਜਵਾਨੀ ਦੇ ਦਿਨਾਂ ਦਾ ਪਸ਼ਚਾਤਾਪ ਹੀ ਕੀਤਾ ਸਗੋਂ ਸ਼ਿਕਾਰ ਦੇ ਸ਼ੌਕੀਨ ਆਪਣੇ ਦੋ ਪੁੱਤਰਾਂ ਸਰਗੇ ਅਤੇ ਈਲੀਆ ਤੋਂ ਵੀ ਵਖਰਾ ਹੋ ਗਿਆ।

ਟਾਲਸਟਾਏ ਆਪਣੇ ਇਕ ਲੇਖ ਵਿਚ ਕਹਿੰਦਾ ਹੈ ਕਿ ਸੰਸਾਰ ਭਰ ਵਿਚ ਇਸਤੇਮਾਲ ਕੀਤੀ ਜਾ ਰਹੀ ਹਸ਼ੀਸ਼, ਅਫ਼ੀਮ, ਸ਼ਰਾਬ ਤੇ ਤਮਾਕੂ ਦਾ ਕਾਰਨ ਇਹ ਨਹੀਂ ਕਿ ਇਨ੍ਹਾਂ ਤੋਂ ਸੁਆਦ, ਰਸ, ਮਨੋਰੰਜਨ ਜਾਂ ਖ਼ੁਸ਼ੀ ਮਿਲਦੀ ਹੈ। ਇਨ੍ਹਾਂ ਦੀ ਵਰਤੋਂ ਦਾ ਅਸਲ ਕਾਰਨ ਇਹ ਹੈ ਕਿ ਇਨਸਾਨ ਆਪਣੀ ਆਤਮਾ ਜਾਂ ਜ਼ਮੀਰ ਦੀ ਆਵਾਜ਼ ਤੋਂ ਡਰਦਾ ਹੈ ਅਤੇ ਇਸ ਤੋਂ ਬਚਣ ਲਈ ਇਨ੍ਹਾਂ ਦਾ ਸਹਾਰਾ ਲੈਂਦਾ ਹੈ।

ਟਾਲਸਟਾਏ ਦਾ ਕਥਨ ਹੈ, "ਭੁੱਖ ਲੱਗੀ ਤੇ ਖਾਣਾ ਖਾਣ ਨਾਲ ਅਤੇ ਤ੍ਰੇਹ ਲੱਗਣ ਤੇ ਪਾਣੀ ਪੀਣ ਨਾਲ ਸਰੀਰ ਨੂੰ ਖ਼ੁਸ਼ੀ ਮਿਲਦੀ ਹੈ, ਪਰ ਖਾਣਾ, ਪਾਣੀ ਅਤੇ ਸਰੀਰ ਦੁਆਰਾ ਮੰਗੀ ਹਰ ਚੀਜ਼ ਇਸ ਨੂੰ ਨਾ ਦੇਣਾ, ਇਸ ਸੁਆਦ ਤੋਂ ਵੀ ਉਪਰਲੀ ਤੇ ਵਡੇਰੀ ਗੱਲ ਹੈ। ਇਸ ਨਾਲ ਆਤਮਾ ਨੂੰ ਆਨੰਦ ਪ੍ਰਾਪਤ ਹੁੰਦਾ ਹੈ।"

**ਬਰਨਾਰਡ ਸ਼ਾਅ**

ਜਦ ਐਫ. ਜੇ. ਫ਼ਰਨੀਵਾਲ ਨੇ ਯੂਨੀਵਰਸਿਟੀ ਕਾਲਜ ਆਕਸਫ਼ੋਰਡ ਵਿਖੇ ਸ਼ੈਲੇ ਸੋਸਾਇਟੀ ਦੀ ਸਥਾਪਨਾ ਕੀਤੀ ਤਾਂ ਪ੍ਰਸਿੱਧ ਅੰਗਰੇਜ਼ ਵਿਦਵਾਨ, ਆਲੋਚਕ ਅਤੇ ਨਾਟਕਕਾਰ ਬਰਨਾਰਡ ਸ਼ਾਅ ਇਸ ਵਿੱਚ ਸ਼ਾਮਲ ਹੋ ਗਿਆ। ਸੋਸਾਇਟੀ ਦੀ ਪਹਿਲੀ ਸਭਾ ਵਿਚ ਹੀ ਸ਼ਾਅ ਨੇ ਐਲਾਨ ਕੀਤਾ ਕਿ ਮੈਂ ਵੀ

Namdhari Elibrary NamdhariElibrary@gmail.com

ਸ਼ੈਲੇ ਦੀ ਤਰ੍ਹਾਂ ਇਕ ਸਮਾਜਵਾਦੀ ਨਾਮ ਤਕ ਅਤੇ ਵੈਸ਼ਨੋ ਭੋਜਨ ਵਿਚ ਵਿਸ਼ਵਾਸ ਰੱਖਣ ਵਾਲਾ ਹਾਂ। ਸ਼ਾਅ ਆਪਣੀ ਖ਼ੁਰਾਕ ਦਾ ਬਹੁਤ ਧਿਆਨ ਰੱਖਦਾ ਸੀ ਅਤੇ ਰੋਜ਼ ਸਵੇਰੇ ਆਪਣਾ ਵਜ਼ਨ ਕਰਦਾ ਸੀ ਕਿ ਕਿਤੇ ਭਾਰ ਨਾ ਵਧ ਜਾਵੇ।

ਇਕ ਵਾਰ ਉਹ ਸਖ਼ਤ ਬਿਮਾਰ ਹੋ ਗਿਆ ਡਾਕਟਰਾਂ ਨੇ ਉਹਦਾ ਜੀਵਨ ਬਚਾਉਣ ਲਈ ਮਾਸ ਖਾਣ ਦੀ ਜ਼ੋਰਦਾਰ ਪ੍ਰੇਰਨਾ ਕੀਤੀ ਪਰ ਉਹਨੇ ਕਿਹਾ ਕਿ ਦੂਜਿਆਂ ਦਾ ਖ਼ੂਨ ਪੀਣ ਨਾਲੋਂ ਮਰ ਜਾਣਾ ਚੰਗਾ ਹੈ।

ਮਾਸ ਖਾਣ ਵਾਲੇ ਲੋਕਾਂ ਦਾ ਹਾਲ ਵੇਖ ਕੇ ਜਾਰਜ ਬਰਨਾਰਡ ਸ਼ਾਅ ਨੇ ਇਕ ਦਰਦ ਭਰੀ ਕਵਿਤਾ ਲਿਖੀ, ਜਿਸ ਦੇ ਕੁਝ ਅੰਸ਼ ਇਸ ਤਰ੍ਹਾਂ ਹਨ :

ਅਸੀਂ ਕਬਰਾਂ ਹਾਂ ਮੁਰਦਾ ਜਨੌਰਾਂ ਦੀਆਂ,
ਜਿਹੜੇ ਕੋਹੇ ਜਾਂਦੇ ਹਨ, ਸਾਡੀ ਭੁੱਖ ਮਿਟਾਣ ਨੂੰ,
ਦਾਅਵਤਾਂ ਉਤੇ ਕਦੇ ਅਸੀਂ ਸੋਚਦੇ ਹੀ ਨਹੀਂ ਕਿ
ਮਨੁੱਖ ਵਾਂਗ ਜਾਨਵਰ ਨੂੰ ਵੀ ਕੋਈ ਅਧਿਕਾਰ ਹੈ।
ਇਤਵਾਰ ਨੂੰ (ਗਿਰਜੇ ਵਿਚ ਜਾ ਕੇ) ਕਰਦੇ ਹਾਂ ਅਸੀਂ ਅਰਦਾਸ,
ਮੰਗਦੇ ਹਾਂ ਰੌਸ਼ਨੀ, ਚਲੀਏ ਅਸੀਂ ਸੱਚੇ ਰਸਤੇ ਤੇ,
ਜੰਗਬਾਜ਼ੀ ਤੋਂ ਨਫ਼ਰਤ ਹੈ, ਜੰਗ ਅਸੀਂ ਚਾਹੁੰਦੇ ਨਹੀਂ,
ਜੰਗ ਦਾ ਖ਼ਿਆਲ ਹੀ ਸਾਨੂੰ ਕੰਬਾ ਦਿੰਦਾ ਹੈ,
ਪਰ ਤਾਂ ਵੀ ਅਸੀਂ, ਕੋਹੇ ਹੋਏ ਮੁਰਦਾਰ ਮੰਗਦੇ ਹਾਂ।
ਗਿਰਝਾਂ ਵਾਂਗ ਅਸੀਂ ਮੰਗਦੇ ਹਾਂ ਮਾਸ,
ਅਹਿਸਾਸ ਕਰਦੇ ਹੀ ਨਹੀਂ ਦੁੱਖ ਕਿੰਨਾ ਹੁੰਦੈ ਕਿਸੇ ਨੂੰ,
ਨਿਹੱਥੇ ਜਾਨਵਰਾਂ ਉੱਤੇ ਕਰਦੇ ਹਾਂ ਵਾਰ,
ਆਸ ਕਿਵੇਂ ਰੱਖਦੇ ਹਾਂ ਅਮਨ ਦੀ ਸੰਸਾਰ ਵਿਚ,
ਕੁਹੰਦੇ ਹਾਂ ਜਦੋਂ ਬੇਜ਼ਬਾਨਾਂ ਨੂੰ,
ਅਸੀਂ ਰੱਖਦੇ ਹਾਂ ਕਿਵੇਂ ਆਸ ?
ਬੇਰਹਿਮੀ ਦਾ ਹੀ ਇਕ ਰੂਪ ਹੈ ਜਗ !

**ਮੇਰੀ ਐਚ. ਕਸਿਨਜ਼**

ਮੇਰੀ ਐਚ, ਕਸਿਨਜ਼ ਨੇ ਵੀ ਜੀਵ-ਦਇਆ ਸੰਬੰਧੀ ਇਕ ਕਵਿਤਾ ਲਿਖੀ ਹੈ ਜਿਸ ਦੇ ਕੁਝ ਅੰਸ਼ ਇਸ ਤਰ੍ਹਾਂ ਹਨ :

Namdhari Elibrary NamdhariElibrary@gmail.com

ਕੀ ਭੁੱਲ ਗਏ ਹਾਂ ਅਸੀਂ, ਰੱਬ ਦਾ ਉਹ ਪੱਕਾ ਐਲਾਨ,
ਕਿ ਮਨੁੱਖ ਲਈ ਹੀ ਨਹੀਂ ਸਗੋਂ, ਹਰ ਜੀਵ ਨੂੰ ਹੈ ਇਹ ਫ਼ਰਮਾਨ।
ਹਰ ਦੇਸ਼ ਦੇ ਸਾਰੇ ਜੀਵੋ ! ਹਰ ਪ੍ਰਾਣੀ ਮਾਤਰ ਨੂੰ ਦੱਸ ਦਿਓ,
ਕਿ ਹਰ ਜੀਵ ਨਾਲ ਪਿਆਰ ਹੀ, ਮੇਰਾ ਅਸਲੀ ਪਿਆਰ ਹੈ।
ਮੈਨੂੰ ਸਮਰਥਾ ਦਿਓ ਕਿ ਮੈਂ, ਨਿਮਾਣਿਆਂ ਲਈ ਜੂਝ ਸਕਾਂ,
ਉਨ੍ਹਾਂ ਦੇ ਕੰਮ ਆਵਾਂ ਜਿਹੜੇ ਖਲੋ ਨਹੀਂ ਸਕਦੇ ਪੈਰਾਂ ਤੇ।
ਮੈਨੂੰ ਹਿੰਮਤ ਬਖਸ਼ੋ ਕਿ ਮੈਂ ਸਦਭਾਵਨਾ ਦੇ ਗੀਤ ਗਾਵਾਂ,
ਸੁਣਾਵਾਂ ਸਾਰੇ ਜੀਵਾਂ ਨੂੰ, ਕਿ ਉਹ ਇਕੋ ਰੱਬ ਦੀ ਮਖ਼ਲੂਕ ਹਨ।

**ਡਾ. ਐਨੀ ਬੈਸੰਟ**

ਪ੍ਰਸਿੱਧ ਥੀਓਸਾਫ਼ਿਸਟ ਮਿਸਿਜ਼ ਐਨੀ ਬੈਸੰਟ ਵੀ ਕੱਟੜ ਵੈਸ਼ਨੋ ਸੀ। ਉਹ ਸਾਰੀ ਉਮਰ ਇਸ ਮਾਰਗ ਉੱਤੇ ਡਟੀ ਰਹੀ। ਥੀਓਸਾਫ਼ੀ ਇਨਸਾਨੀ ਭਾਈ-ਚਾਰੇ ਦਾ ਉਪਦੇਸ਼ ਦਿੰਦੀ ਹੈ ਅਤੇ ਕਿਸੇ ਵੀ ਜਾਨਦਾਰ ਚੀਜ਼ ਨੂੰ ਮਾਰਨ ਦੀ ਮਨਾਹੀ ਕਰਦੀ ਹੈ। ਐਨੀ ਬੈਸੰਟ ਕਹਿੰਦੀ ਹੈ ਕਿ ਬਿਨਾਂ ਕਿਸੇ ਜਾਨਵਰ ਨੂੰ ਮਾਰਨ ਦੇ ਮਾਸ ਪ੍ਰਾਪਤ ਨਹੀਂ ਹੋ ਸਕਦਾ। ਜਾਨਵਰ ਜਾਂ ਅਸੀਂ ਆਪ ਮਾਰਦੇ ਹਾਂ ਜਾਂ ਕਿਸੇ ਦੂਸਰੇ ਤੋਂ ਮਰਵਾਉਂਦੇ ਹਾਂ। ਅਸੀਂ ਆਪਣੇ ਆਪ ਨੂੰ ਬਹੁਤ ਨਾਜ਼ਕ ਅਤੇ ਸੁਲਝੇ ਹੋਏ ਸਮਝਦੇ ਹੋਏ ਜਾਨਵਰ ਨੂੰ ਕਤਲ ਕਰਨ ਤੋਂ ਝਿਜਕਦੇ ਹਾਂ ਅਤੇ ਕਿਸੇ ਦੂਸਰੇ ਉੱਤੇ ਇਹ ਜ਼ਿੰਮੇਦਾਰੀ ਪਾ ਦਿੰਦੇ ਹਾਂ। ਇਸ ਲਈ ਕਤਲ ਕਰਨ ਵਾਲੇ ਉਸ ਵਿਅਕਤੀ ਦੀ ਇਖ਼ਲਾਕੀ ਗਿਰਾਵਟ ਲਈ ਅਸੀਂ ਹੀ ਜ਼ਿੰਮੇਦਾਰ ਹਾਂ।

ਕਿਸੇ ਉੱਤੇ ਜ਼ੁਲਮ ਕਰਨ ਨਾਲੋਂ ਜ਼ੁਲਮ ਸਹਾਰ ਲੈਣਾ ਬਿਹਤਰ ਹੈ। ਕੋਹੇ ਜਾ ਰਹੇ ਜਾਨਵਰ ਨਾਲੋਂ ਜ਼ਾਲਮ ਦੀ ਆਪਣੀ ਹਾਲਤ ਵਧੇਰੇ ਤਰਸਯੋਗ ਹੁੰਦੀ ਹੈ। ਜ਼ਾਲਮ ਦਾ ਗੁੱਸਾ ਉਸ ਨੂੰ ਇਹ ਗੱਲ ਚੇਤੇ ਹੀ ਨਹੀਂ ਰਹਿਣ ਦੇਂਦਾ। ਅੱਜ ਤਕ ਬੁਰੇ ਨਾਲ ਬੁਰਾ ਕਰਕੇ ਬੀਮਾਰੀ ਦਾ ਇਲਾਜ ਨਹੀਂ ਹੋ ਸਕਿਆ। ਜੇ ਕਰ ਤੁਸੀਂ ਧਮਕੀ ਦੀ ਥਾਂ ਪ੍ਰੇਰਨਾ ਨਾਲ ਜ਼ਾਲਮ ਦਾ ਮਨ ਬਦਲ ਸਕੋ ਤਾਂ ਤੁਸੀਂ ਜਾਨਵਰ ਦੀ ਜ਼ਿੰਦਗੀ ਬਚਾਣ ਤੋਂ ਇਲਾਵਾ ਇੱਕ ਮਨੁੱਖੀ ਹਿਰਦਾ ਜਿੱਤ ਲੈਣ ਦਾ ਕੰਮ ਵੀ ਕਰ ਲਵੋਗੇ।

**ਮਹਾਤਮਾ ਗਾਂਧੀ**

ਮੈਂ ਮਾਸ ਖਾਣ ਨੂੰ ਕਿਸੇ ਹਾਲਤ ਵਿਚ ਵੀ ਠੀਕ ਨਹੀਂ ਸਮਝਦਾ। ਕਿਸੇ

Namdhari Elibrary NamdhariElibrary@gmail.com

ਹਾਲਤ ਅਤੇ ਅਵੱਸਥਾ ਵਿਚ ਵੀ ਮਨੁੱਖ ਲਈ ਮਾਸ ਖਾਣਾ ਜਾਇਜ਼ ਨਹੀਂ । ਮੈਂ ਸਮਝਦਾ ਹਾਂ ਕਿ ਮਨੁੱਖੀ ਸਰੀਰ ਲਈ ਮਾਸ ਮੁਨਾਸਬ ਖ਼ੁਰਾਕ ਨਹੀਂ । ਅਸੀਂ ਜਾਨਵਰਾਂ ਤੋਂ ਉੱਤਮ ਹਾਂ । ਸਾਡਾ ਮਾਸ ਖਾ ਕੇ ਹੇਠਲੀ ਜੀਵ-ਸ਼੍ਰੇਣੀ ਵਾਂਗ ਕਰਮ ਕਰਨਾ, ਠੀਕ ਨਹੀਂ ਜਾਪਦਾ ।

**ਸੁਭਾਸ਼ ਚੰਦਰ ਬੋਸ**

"ਮਾਂ ! ਮੈਂ ਤੈਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਸ਼ਾਕਾਹਾਰੀ ਬਣਨ ਦਾ ਬਹੁਤ ਖ਼ਾਹਸ਼ਮੰਦ ਹਾਂ । ਹਾਲੇ ਤਕ ਮੈਂ ਆਪਣੀ ਖ਼ਾਹਸ਼ ਪੂਰੀ ਨਹੀਂ ਕਰ ਸਕਿਆ । ਮਹੀਨਾ ਹੋਇਆ ਮੈਂ ਮੱਛੀ ਤੋਂ ਸਿਵਾ ਹੁਣ ਹੋਰ ਮਾਸ ਨਹੀਂ ਖਾਂਦਾ । ਮੈਂ ਕੀ ਕਰ ਸਕਦਾ ਹਾਂ । ਮੱਛੀ ਵੀ ਮੈਂ ਬੜੀ ਝਿਜਕ ਨਾਲ ਖਾਂਦਾ ਹਾਂ । ਮੈਂ ਇਸ ਲਈ ਮਾਸ ਨਹੀਂ ਖਾਣਾ ਚਾਹੁੰਦਾ ਕਿਉਂ ਜੋ ਸਾਡੇ ਰਿਸ਼ੀ-ਮੁਨੀ ਕਹਿੰਦੇ ਆਏ ਹਨ ਕਿ ਅਹਿੰਸਾ ਲਈ ਇਹ ਇਕ ਜ਼ਰੂਰੀ ਚੀਜ਼ ਹੈ । ਸਿਰਫ਼ ਰਿਸ਼ੀ-ਮੁਨੀ ਹੀ ਕਿਉਂ, ਰੱਬ ਨੇ ਆਪ ਕਿਹਾ ਹੈ । ਕਿਸੇ ਨੂੰ ਰੱਬ ਦੀ ਮਖਲੂਕ ਨੂੰ ਖ਼ਤਮ ਕਰਨ ਦਾ ਕੀ ਅਖ਼ਤਿਆਰ ਹੈ ? ਕੀ ਇਹ ਵੱਡਾ ਗੁਨਾਹ ਨਹੀਂ ? ਮੈਂ ਉਨ੍ਹਾਂ ਨਾਲ ਮੁਤਫ਼ਿਕ ਨਹੀਂ ਜਿਹੜੇ ਕਹਿੰਦੇ ਹਨ ਕਿ ਮਾਸ ਨਾ ਖਾਣ ਨਾਲ ਸਰੀਰਕ ਸ਼ਕਤੀ ਘਟਦੀ ਹੈ । ਸਾਡੇ ਰਿਸ਼ੀ-ਮੁਨੀ ਇੰਨੇ ਅਗਿਆਨੀ ਨਹੀਂ ਸਨ ਕਿ ਉਹ ਫ਼ਾਇਦੇਮੰਦ ਹੋਣ ਤੇ ਵੀ ਮਨੁੱਖ ਨੂੰ ਮੱਛੀ ਖਾਣ ਦੀ ਮਨਾਹੀ ਕਰਦੇ । ਤੁਹਾਡਾ ਇਸ ਬਾਰੇ ਕੀ ਖ਼ਿਆਲ ਹੈ ?"

ਇਸ ਭਾਵ ਦੀ **ਐਡਗਰ. ਏ. ਗੈਸਟ** ਦੀ ਕਵਿਤਾ ਇਸ ਤਰ੍ਹਾਂ ਹੈ :

**ਬੇਜ਼ਬਾਨਾਂ ਨਮਿੱਤ**

ਉਨ੍ਹਾਂ ਕੋਲ ਤਾਂ ਮੰਗ ਸਕਣ ਲਈ ਜ਼ਬਾਨ ਹੀ ਨਹੀਂ,
ਉਨ੍ਹਾਂ ਉੱਤੇ ਤਰਸ ਕੀਤਾ ਜਾਵੇ,
ਉਹ ਗੂੰਗੇ ਹਨ, ਕਹਿ ਨਹੀਂ ਸਕਦੇ, ਉਹ ਤਾਂ ਲਹੂ ਲੁਹਾਨ ਹੋ ਰਹੇ ਹਨ ।
ਉਹ ਤਾਂ ਵਿਚਾਰੇ ਹਨ ਹਕੀਰ, ਸਹਿੰਦੇ ਹਨ ਕਿੰਨੇ ਹੀ ਵਾਰ,
ਕਹਿ ਨਹੀਂ ਸਕਦੇ ਕੁਝ ਵੀ, ਝੱਲੀ ਜਾਂਦੇ ਹਨ ਸਖ਼ਤੀ ਤੇ ਮਾਰ ।
ਅਸੀਂ ਕਹਿੰਦੇ ਹਾਂ, ਇਹ ਰੱਬ ਦੇ ਗੂੰਗੇ ਜੀਵ ਹਨ ।
ਪਰ ਮਹਿਸੂਸ ਕਰਨ ਦੇ ਸਮਰੱਥ ਤਾ ਹਨ,
ਉਨ੍ਹਾਂ ਦੇ ਚਿਹਰੇ ਦੀ ਉਦਾਸੀ ਤੇ ਤੜਪ,
ਉਨ੍ਹਾਂ ਦੇ ਮੁੱਖ ਤੋਂ ਟਪਕਦੀ ਹੈ ।

Namdhari Elibrary NamdhariElibrary@gmail.com

ਉਹ ਮੰਗ ਹੀ ਨਹੀਂ ਸਕਦੇ ਰਹਿਮ ਦੀ ਭਿਛਿਆ,
ਨਾ ਕਹਿ ਸਕਣ ਕਿ 'ਸਾਨੂੰ ਬਖ਼ਸ਼ ਦਿਓ' ;
ਪਰ ਸਾਡੀਆਂ ਅੱਖਾਂ ਵਿੱਚ ਉਹ ਚਾਨਣ ਕਿਥੇ,
ਕਿ ਪਛਾਣ ਸਕੀਏ ਉਨ੍ਹਾਂ ਦਾ ਹਾਲ ?
ਹਰ ਸ਼ਹਿਰ ਤੇ ਪਿੰਡ ਵਿਚ, ਰੱਬ ਨੇ ਦਿੱਤਾ ਹੈ ਹੁਕਮ ਇਹ ਸਾਨੂੰ,
ਰਹਿਮ ਕਰੀਏ ਉਨ੍ਹਾਂ ਮਾਸੂਮਾਂ ਤੇ,
ਜਿਹੜੇ ਕਰ ਨਾ ਸਕਣ ਆਪ ਫ਼ਰਿਆਦ ।

**ਰਘਬੀਰ ਸਿੰਘ 'ਬੀਰ'**

**ਰਘਬੀਰ ਸਿੰਘ ਬੀਰ** ਦੀ ਇਸੇ ਭਾਵ ਦੀ ਪ੍ਰੀਤ ਲੜੀ ਦੇ ਅਪ੍ਰੈਲ 1938 ਦੇ ਅੰਕ ਵਿਚ ਛਪੀ ਇਕ ਕਵਿਤਾ ਇਸ ਪ੍ਰਕਾਰ ਹੈ :

**ਪੰਛੀਆਂ ਦੀ ਅਪੀਲ**

ਅਸੀਂ ਗ਼ਰੀਬ ਨਿਮਾਣੇ ਪੰਛੀ, ਮੂੰਹੋਂ ਬੋਲ ਨਾ ਸਕੀਏ ।
ਐ ਇਨਸਾਨ ਰਹਿਮ ਤੇਰੇ ਵਲ, ਕਦ ਦੇ ਬਿਟ ਬਿਟ ਤਕੀਏ ।
ਰੰਗ ਬਰੰਗੀਆਂ ਪਹਿਨ ਪੁਸ਼ਾਕਾਂ, ਦੁਨੀਆਂ ਅਸੀਂ ਸਜਾਈਏ ।
ਵੰਨ-ਸੁਵੰਨੇ ਮਿੱਠੇ ਮਿੱਠੇ, ਗੀਤ ਖ਼ੁਸ਼ੀ ਦੇ ਗਾਈਏ ।
ਖਾਈਏ ਪੀਏ ਰੱਬ ਦਾ ਦਿੱਤਾ, ਖਿਦਮਤ ਤੇਰੀ ਕਰੀਏ ।
ਹੈ ਕੇਡੀ ਇਹ ਬੇਇਨਸਾਫ਼ੀ, ਤੇਰੇ ਹੱਥੋਂ ਮਰੀਏ ।
ਕਦੀ ਸਾਡੀਆਂ ਉਡਦੀਆਂ ਡਾਰਾਂ, ਗੋਲੀ ਮਾਰ ਉੜਾਵੇਂ ।
ਕਦੀ ਕਲੋਲ ਕਰਦਿਆਂ ਸਾਨੂੰ, ਟਾਹਣੀਆਂ ਤੋਂ ਪ੍ਰਟਕਾਵੇਂ ।
ਬੱਚੇ ਕਦੀ ਮਾਸੂਮ ਅਸਾਡੇ, ਚੂੰਗਾਂ ਲੈਂਦੇ ਲੈਂਦੇ ।
ਹੋ ਕੇ ਜ਼ੁਲਮ ਨਿਸ਼ਾਨਾ ਤੇਰਾ, ਕਦਮਾਂ ਤੇ ਢਹਿ ਪੈਂਦੇ ।
ਕਈ ਅਸਾਡੀਆਂ ਵਧਦੀਆਂ ਕੌਮਾਂ, ਉੱਜੜ ਪੁੱਜੜ ਗਈਆਂ ।
ਕਈ ਅਸਾਡੀਆਂ ਸੋਹਣੀਆਂ ਨਸਲਾਂ, ਅਸਲੋਂ ਹੀ ਮਿਟ ਗਈਆਂ ।
ਜਿਸ ਰੱਬ ਨੂੰ ਸਭਨਾਂ ਵਿਚ ਦੱਸੇਂ, ਸਾਡੇ ਵਿਚ ਵੀ ਵੱਸੇ ।
ਸਾਨੂੰ ਜਦ ਫੜ ਫੜ ਕੇ ਕੋਹੇਂ, ਅਕਲ ਤੇਰੀ ਤੇ ਹੱਸੇ ।
ਕਦੀ ਸੋਚਿਆ ਈ ਦਿਲ ਤੇਰਾ, ਕਿਸ ਲਈ ਚੈਨ ਨਾ ਪਾਵੇ ।
ਤੇਰੀ ਹੀ ਬੇਇਨਸਾਫ਼ੀ ਤੇਰੇ, ਮੁੜ ਮੁੜ ਅੱਗੇ ਆਵੇ ।

Namdhari Elibrary NamdhariElibrary@gmail.com

## ਅੰਤਿਕਾ 1.

ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਹੁਕਮਨਾਮਿਆਂ ਦੇ ਫ਼ੋਟੋ ਚਿੱਤਰ ਅਤੇ ਉਨ੍ਹਾਂ ਦਾ ਪੰਜਾਬੀ ਉਤਾਰਾ।

ਫ਼ੋਟੋ ਅਤੇ ਉਤਾਰਾ ਡਾ: ਗੰਡਾ ਸਿੰਘ ਦੁਆਰਾ ਸੰਪਾਦਤ ਕੀਤੀ ਗਈ ਪੁਸਤਕ 'ਹੁਕਮਨਾਮੇ' ਵਿੱਚੋਂ ਸੰਪਾਦਕ ਅਤੇ ਪ੍ਰਕਾਸ਼ਕ ਦੇ ਧੰਨਵਾਦ ਸਹਿਤ ਲਏ ਗਏ ਹਨ।





Namdhari Elibrary NamdhariElibrary@gmail.com

# ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਸੰਗਤਿ ਪਟਣੇ, ਆਲਮਗੀਜ, ਬੀਨਾ ਤੇ ਮੰਗੇਰ ਅਦਿ ਜੋਗ

## ਹੁਕਮਨਾਮਾ

ਗੁਰੂ ਹਰਿ ਗੋਬਿੰਦ ਸਾਹਿਬ ਵੱਲੋਂ ਸੰਗਤਿ ਪਟਣੇ, ਆਲਮ ਗੰਜ,
ਬੀਨਾ ਤੇ ਮੰਗੇਰ ਆਦਿ ਜੋਗ

ੴ ਗੁਰੂ ਸਤਿ

ਲਾਲ ਦਾਸ ਦੀ ਧੀ ਆਇਗੀ ਹੋਇ ਬੋਹਤੁ ਮਾਨ ਰਖਣਾ ਸੇਵਾ ਕਰਨੀ ਤਾਰਾ ਚੰਦ ਦਾ ਖਸਮਾਨਾ ਕਰਣਾ

ਭਾਈ ਜਾਪੂ ਭਾਈ ਗੁਰਦਾਸ ਭਾਈ ਲਾਲ ਭਾਈ ਸੰਗਤੀਏ ਭਾਈ ਅਨੰਤਾ ਭਾਈ ਸਾਮਦਾਸੁ ਭਾਈ ਨਥਾ ਭਾਈ ਬਨਵਾਲੀ ਭਾਈ ਨਾਂਨਾ ਭਾਈ ਗਜੁਭਾਨ ਭਾਈ ਸੇਠ ਜੈਤਾ ਭਾਈ ਮਥਰੈ ਅਨੰਤੇ ਭਾਈ ਹਰਿਰਾਮ ਭਾਈ ਕੇਵਲ ਰਾਮੁ ਭਾਈ ਰਾਮਰਾਉ ਭਾਈ ਦਰਗਹ ਕੇਸੁ ਭਾਈ ਮਨੋਹਰੇ ਭਾਈ ਪਖਰੀਏ ਭਾਈ ਜਗਜੀਵਨੁ ਭਾਈ ਰਾਮੁ ਰਾਇ ਭਾਈ ਗੋਪੀ ਭਾਈ ਕਿਰਪਾਲੇ ਭਾਈ ਬਨਾਰਸੀਏ ॥ ਕਲਿਆਣੇ ਭਾਈ ਗੰਗੇ ॥ ਜਗ ਜੀਵਨ ਭਾਈ ਬਾਲੇ ॥ ਸੁਕੇਰ ॥ ਜੈ ਰਾਮੁ ॥ ਹਰਿ ਦੇ ਰਾਮ ॥ ਡੇਡੇ ॥ ਬਿਹਾਰੀ ॥ ਦਿਆਲੇ ॥ ਬਲ ॥ ਜਗਦਾਸੁ ਮਹੇਸੇ ॥ ਚੇਤੂ ॥ ਕਲਿਆਣੇ ॥ ਉਤਮ ॥ ਦਿਆਲ ਚਢਾ ॥ ਉਤਮ ਹਰੁ ਦੁਆਰੇ ॥ ਦੁਆਰਕਾ ਦਾਸੁ ॥ ਮੋਹਣ ਦਾਸੁ ॥ ਨਿਹਾਲ ॥ ਗੋਪੀ ॥ ਸੁੰਦਰੁ ਸੰਗਤੀਏ ॥ ਜਾਪੂ ॥ ਸੁੰਦਰ ਗੁਰਦਾਸ ਬਾਜ਼ੁ ॥ ਕਿਸਨ ॥ ਧਰਮਾ ਪਿਰਥੀ ਮਲ ॥ ਦਰਗਹ ਮਲ ॥ ਹਰਦਾਸੁ ॥ ਫਿਰੰਦੇ ॥ ਰਾਉ ।

ਗੁਰਦਾਸ ॥ ਸਾਈ ਦਿੱਤਾ ॥ ਸਰਬਤ ਸੰਗਤਿ ਪਟਣੇ ਕੀ ਤਥਾ ਆਲਮ ਗੰਜ ਦੀ ॥ ਸ਼ੇਰਪੁਰ ਕੀ ॥ ਬੀਨੇ ॥ ਮੁਗੇਰ ਕੀ ਸੰਗਤਿ ਪਰਮਾਨੰਦ ਕੇ ਵਾੜੇ ਪਾਸੇ ਲਿਖਤੇ ਗੁਰੂ ਹਰਿ ਗੁਬਿੰਦੂ ।

(ਬਾਕੀ—ਦੇਖੋ ਅਗਲਾ ਪੰਨਾ)



Namdhari Elibrary NamdhariElibrary@gmail.com

ਕਰਤਾਰ ਕਰਤਾਰ ਵਾਚਣੀ ਗੁਰੂ ਤੁਹਾਡੀ ਲਾਜ ਰਖਗੁ ਗੁਰੂ ਗੁਰੂ ਜਪਣਾ ਜਨਮੁ ਸਵਰੁ ਸੰਗਤ ਦੀ ਕਾਮਨਾ ਗੁਰੂ ਪੂਰੀ ਕਰੇਂਗੇ ਸੰਗਤੀ ਦਾ ਰੁਜ਼ਗਾਰੁ ਹੋਗੁ ਇਕ ਦਾਸੀ ਰਹਣਾ ।

**ਮਾਸੁ ਮਛੀ ਦੇ ਨੇੜੇ ਨਹੀਂ ਆਵਣਾ** ਸੰਗਤਿ ਦੀ ਚੀਠੀ ਪਹੁਤੀ ਹਕੀਕਤਿ ਸਭ ਮਲੂਮ ਹੋਈ ਸੰਗਤਿ ਦੀ ਮਨਸਾ ਪੂਰੀ ਹੋਗੁ ਗੁਰੂ ਦੀ ਆਗਿਆ ਹੋਇ ਸੰਗਤਿ ਸਰਬਤਿ ਇਕ ਮਜਤਿ ਹੋਹਿ ਤਿਵੇਂ ਰਹਣਾ ਜਾਪੇ ਗੁਰਦਾਸ ਨਾਲ ਲਾਗ ਰਹਣਾ (2) ਕਾਰਵਾਰ ਇਨਾ ਨੋ ਦੇਂਦਿਆਂ ਰਹਣਾ ਸੰਗਤੀ ਉਪਰਿ ਗੁਰੂ ਦੀ ਖਰੀ ਖੁਸੀ ਹੋਇ ਸੰਗਤੀ ਦਾ ਰੁਜਗਾਰੁ ਹੋਗਾ ਸੰਗਤਿ ਆਪ ਵਿਚਿ ਇਕਤੁ ਕਰਣਾ ਸੰਗਤੀ ਦੀ ਖਰੀ ਖੁਸੀ ਗੁਰੂ ਦੀਨਾ ਦੇ ਹੋਂਦੇ ਹੋਇ ਸਭ ਮੇਰੇ ਪੁਤ ਹੈਨਿ ਸਭਨਾ ਇਕਤੇ ਜੀਐ ਹੋਣਾ ।

ਆਗੇ ਕਾਰਵਾਰੁ ਲੇ ਦੇ ਹਥ ਲਿਖਿ ਭੇਜੀ ਹੋਇ ਓਹ ਸਭ ਕਾਰ ਭੇਜਣੀ ।। ਇਲਾਇਚੇ ਮੂਲ ਦਹਾ ਦਸ 10 ਮੈਥੇ ਭੇਜਣੇ ।। ਇਕ ਬਾਸਲਾ ਗਾੜ੍ਹੇ ਦਾ ਭਰਿ ਭੇਜਣਾ ਜਿਥਹੁ ਕਿਥਹੁ ਟੋਲ ਭੇਜਣੇ ਇਕ ਜੋੜੀ ਕੋਇਲ ਦੇ ਬਚੇ ਪਾਲਣੇ ਵਡੇ ਹੋਨਿ ਬੋਲਣਿ ਲਗਨਿ ਤਾਂ ਪਿੰਜਰੇ ਵਿਚਿ ਪਾਇ ਕੇ ਭੇਜਣੇ ਇਕ ਜੋੜਾ ਪਟਣੇ ਦੇ ਕੁਕੋ ਕਬੂਤਰ ਭੇਜਣੇ ਬਹੁਤੁ ਦਮ ਪਕੜਨਿ ਟੋਲ ਕੇ ਭਾਲ ਭੇਜਣੇ ਭਾਈ ਦਿਆਲੇ ਗੁਰੂ ਤੇਰੀ ਰਖੇਗੇ ਛੇਰਾ ਪਗਟ ਪਹੁਤਾ ਗੁਰੂ ਥਾਇ ਪਾਇਆ ਬਾਈਹ ਰੁਪਯੇ ਭੇਟ ਪਹੁਤੀ 22) 15) ਗੁਰੂ ਸਭ ਥਾਇ ਭਾਈ ਤੁਸਾਡਾ ਜੀਉ ਪਿੰਡ ਸਭ ਗੁਰੂ ਦਾ ਹੋਇ ।

Namdhari Elibrary NamdhariElibrary@gmail.com

# ਗੁਰੂ ਹਰਿਗੋਬਿੰਦ ਸਾਹਿਬ ਦਾ ਹੁਕਮਨਾਮਾ*



(ਸ੍ਰੀ ਹਰਿਮੰਦਰ ਸਾਹਿਬ ਪਟਣਾ ਸ਼ਹਿਰ)

*ਹੁਕਮਨਾਮੇ ਸੰਪਾਦਕ ਡਾ. ਗੰਡਾ ਸਿੰਘ ਪੰਨਾ-66.

Namdhari Elibrary NamdhariElibrary@gmail.com

ਹੁਕਮਨਾਮਾ

## ਗੁਰੂ ਹਰਿਗੋਬਿੰਦ ਸਾਹਿਬ ਦਾ ਹੁਕਮਨਾਮਾ

ਗੁਰੂ ਗੁਰੂ ਜਪਣਾ

ਜਨਮ ਸਵਰੂ

੧ਓ ਸਤਿਗੁਰੂ

ਦੁਇ ਜੋੜੇ ਕੁਕੋ ਖਰੇ ਭਾਲਿ ਬਹੁਤ ਦਮ ਪਕੜਦੇ ਹੋਨ ਉਹ ਟੋਲ ਕੇ ਭੇਜਣੇ ਜਹ ਕਹਾ ਤੇ ਭੇਜਣੇ ਚੰਗੇ ਟੋਲ ਕੇ ਭੇਜਣੇ

ਭਾਈ ਜਾਪੂ ਭਾਈ ਗੁਰਦਾਸੁ ਭਾਈ ਮੁਰਾਰੀ ਭਾਈ ਜੇਤਾ ਭਾਈ ਦਿਆਲਾ ਗੁਰੂ ਗੁਰੂ ਜਪਣਾ ਜਨਮੁ ਸਵਰੇ। ਸੰਗਤਿ ਦੀ ਕਾਮਨਾ ਪੂਰੀ ਹੋਗੁ ਸੰਗਤਿ ਦਾ ਰੁਜਗਾਰੁ ਹੋਗੁ ਸੰਗਤਿ ਕੀ ਕਾਰ ਜੁ ਲੇਹਗੁ ਗੁਰੂ ਦੀ ਆਗਿਆ ਹੋਇ ਕੀਰਤਨੁ ਕਰਣਾ ਇਕ ਦਾਸ ਭਲੀ ਜੁਗਤਿ ਰਹਣਾ ਮਾਸੁ ਮਛੀ ਦੇ ਨੇੜੇ ਨਹੀਂ ਆਵਣਾ। ਪੂਰਬ ਦੀ ਸੰਗਤਿ ਗੁਰੂ ਦਾ ਖਾਲਸਾ ਹੋਇ ਉਪਰੰਤਿ ਗੁਰੂ ਦੀ ਆਗਿਆ ਹੋਇ ਭਾਈ ਜਾਪੂ ਭਾਈ ਗੁਰਦਾਸੁ ਤੁਸਾ ਸਭਨਾ ਰਲਕੇ ਗੁਰਪੁਰਬ ਦੀ ਕਾਰ ਕਰਣੀ ਜਿਸ ਦਾ ਰੁਪਯਾ ਗੁਰੂ ਦੀ ਕਾਰ ਵਿਚਿ ਪਰਗੁ ਤਿਸ ਦਾ ਗੁਰੂ ਦੀ ਦਰਗਹ ਥਾਇ ਪਵਗੁ ਤਿਸ ਨੋ ਕਦੇ ਕਿਛੁ ਬੁੜੂ ਨ ਹੋਸਉ ਏ ਹਵਾਲ ਸਵ ਕੀ ਹੋਇ ਰੁਪਯੇ ਸਇ ਸਤਿ ਦੀ ਹੁੰਡੀ ਕਰਿ ਭੇਜਣੀ ਪੰਦਰਹ ਜੋੜੇ ਮੈਨੋ ਮਵਾਇ ਭੇਜਣਾ ਪੰਦਰਹ ਬਾਬਾ ਜੀਉ ਨੋ ਸਵਾਇ ਭੇਜਣਾ।

Namdhari Elibrary NamdhariElibrary@gmail.com

ਹੁਕਮਨਾਮਾ

## ਬਾਬਾ ਬੰਦਾ ਸਿੰਘ ਜੀ ਵੱਲੋਂ ਸਰਬਤ ਖਾਲਸਾ ਜਉਨਪੁਰ ਜੋਗੁ

ਪੋਹ 12, ਸੰਮਤ 1 (1767 ਬਿ:)

12 ਦਸੰਬਰ, 1710 ਈ:

[ਮੋਹਰ]

ਦੇਗੋ ਤੇਗ਼ੋ ਫ਼ਤਹਿ ਉ ਨੁਸਰਤ ਬੇ-ਦਿਰੰਗ, ਯਾਫ਼ਤ
ਅਜ਼ ਨਾਨਕ ਗੁਰੂ ਗੋਬਿੰਦ ਸਿੰਘ

ੴ ਫਤੇ ਦਰਸਨੁ

ਸਿਰੀ ਸਚੇ ਸਾਹਿਬ ਜੀ ਕਾ ਹੁਕਮੁ ਹੈ ਸਰਬਤ ਖਾਲਸਾ ਜਉਨਪੁਰ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਵਰੈਗਾ ਤੁਸੀ ਸਿਰੀ ਅਕਾਲਪੁਰਖ ਕਾ ਖਾਲਸਾ ਹੋ ਪੰਜ ਹਥੀਆਰ ਬਨ੍ਹਿ ਕੈ ਹੁਕਮੁ ਦੇਖਦਿਆ ਦਰਸਨਿ ਆਵਣਾ ਖਾਲਸੇ ਦੀ ਰਹਤ ਰਹਣਾ **ਭੰਗ ਤਮਾਕੂ ਹਫੀਮ ਪੋਸਤੁ ਦਾਰੂ ਕੋਈ ਨਾਹੀ ਖਾਣਾ ਮਾਸੁ ਮਛਲੀ ਪਿਆਜ ਨਹੀ ਖਾਣਾ ਚੋਰੀ ਜਾਰੀ ਨਹੀ ਕਰਣੀ** ਅਸਾ ਸਤਜੁਗ ਵਰਤਾਇਆ ਹੈ ਆਪ ਵਿਚਿ ਪਿਆਰੁ ਕਰਣਾ ਮੇਰਾ ਹੁਕਮੁ ਹੈ ਜੋ ਖਾਲਸੇ ਦੀ ਰਹਤ ਰਹੇਗਾ ਤਿਸਦੀ ਗੁਰੂ ਬਹੁੜੀ ਕਰੇਗਾ
ਮਿਤੀ ਪੋਹੋ 12 ਸੰਮਤੁ ਪਹਿਲਾ ਸਤਰਾਂ ਦਸ 10 ।

## ਅੰਤਿਕਾ 2.

# ਜੈਨ ਮਤ, ਬੁੱਧ ਮੱਤ ਅਤੇ ਅਹਿੰਸਾ

ਜੈਨ ਧਰਮ ਦਾ ਸਭ ਤੋਂ ਵੱਡਾ ਅਤੇ ਜ਼ਰੂਰੀ ਸਿਧਾਂਤ ਅਹਿੰਸਾ ਹੈ। ਬਹੁਤ ਸਾਰੇ ਜੈਨ ਮੁਨੀਆਂ ਨੇ ਇਸ ਦੇ ਸਿੱਧਾਂਤਕ ਅਤੇ ਅਮਲੀ ਪਹਿਲੂਆਂ ਬਾਰੇ ਚਰਚਾ ਕੀਤੀ ਹੈ। ਹਿੰਸਾ ਬੇਧਿਆਨੀ ਜਾਂ ਲਾਪਰਵਾਹੀ ਕਾਰਨ ਅਤੇ ਰਾਗ ਦਵੇਸ਼ ਅਤੇ ਦੁਸ਼-ਕਾਮਨਾਵਾਂ ਕਾਰਨ ਹੋ ਸਕਦੀ ਹੈ। ਇਹ ਤ੍ਰਿਸ਼ਨਾਵਾਂ, ਕਾਮਨਾਵਾਂ ਚਾਰ ਕਿਸਮ ਦੀਆਂ ਹਨ: ਹੰਕਾਰ ਜਾਂ ਮਾਣ, ਮਾਇਆ ਜਾਂ ਚਲਿਤਰ, ਕ੍ਰੋਧ ਅਤੇ ਲੋਭ। ਹੋਰ ਤ੍ਰਿਸ਼ਨਾਵਾਂ ਇਨ੍ਹਾਂ ਦੇ ਵੱਖ-ਵੱਖ ਰੂਪ ਹੁੰਦੀਆਂ ਹਨ। ਹਿੰਸਾ-ਮਈ ਕਰਮਾਂ ਦੀ ਜੜ੍ਹ ਇਹ ਤ੍ਰਿਸ਼ਨਾਵਾਂ ਹੀ ਹਨ।

ਹਿੰਸਾ ਦੋ ਕਿਸਮ ਦੀ ਹੈ—ਵਿਹਾਰ ਜਾਂ ਭਾਵ ਦੀ ਹਿੰਸਾ ਜਿਸ ਨੂੰ ਅੰਤਰ-ਮੁਖ ਹਿੰਸਾ ਵੀ ਕਿਹਾ ਜਾ ਸਕਦਾ ਹੈ ਅਤੇ ਕਰਮ ਦੀ ਜਾਂ ਬਾਹਰਮੁਖ ਹਿੰਸਾ। ਕਰਮ ਦੀ ਹਰ ਪ੍ਰਕਾਰ ਦੀ ਹਿੰਸਾ ਭਾਵ ਦੀ ਹਿੰਸਾ ਚੋਂ ਹੀ ਜਨਮ ਲੈਂਦੀ ਹੈ। ਹਿੰਸਾ ਤੋਂ ਬਚਣ ਲਈ ਆਪਣੇ ਭਾਵ ਨੂੰ ਸ਼ੁੱਧ ਜਾਂ ਪਵਿੱਤਰ ਕਰਨਾ ਜ਼ਰੂਰੀ ਹੈ। ਜੀਵ ਪਾਪ ਅਤੇ ਹਿੰਸਾ ਤਦ ਹੀ ਕਰਦਾ ਹੈ ਜਦ ਉਹ ਕਾਮਨਾਵਾਂ ਅਤੇ ਤ੍ਰਿਸ਼ਨਾਵਾਂ ਭਰੇ ਵਿਚਾਰਾਂ, ਭਾਵਾਂ ਦਾ ਸ਼ਿਕਾਰ ਹੁੰਦਾ ਹੈ। ਅੰਦਰਲੀ ਅਪਵਿੱਤਰ ਦਸ਼ਾ ਹਿੰਸਾ ਦੀ ਹੀ ਦਸ਼ਾ ਹੈ। ਇਹ ਜੀਵ-ਹਿੰਸਾ ਦੇ ਰੂਪ ਵਿੱਚ ਪ੍ਰਗਟ ਹੁੰਦੀ ਹੈ, ਇਹੋ ਬਾਹਰਮੁਖੀ ਜਾਂ ਕਰਮ ਦੀ ਹਿੰਸਾ ਹੈ। ਲੋਕਾਂ ਵਿਚ ਭਾਵ ਦੀ ਹਿੰਸਾ ਦੀ ਬਹੁਤਾਤ ਜਾਂ ਪ੍ਰਬਲਤਾ ਹੀ ਮਾਨਵ ਦੀ ਅਸ਼ਾਂਤੀ ਦਾ ਪ੍ਰਮੁੱਖ ਕਾਰਨ ਹੈ।

ਅਹਿੰਸਾ ਇੱਕ ਜੀਵਨ ਜਾਚ ਹੈ। ਇਹ ਨਿੱਜੀ ਜਾਂ ਵਿਅਕਤੀਗਤ ਅਤੇ ਸਮਾਜਕ ਜਾਂ ਸਮੂਹਕ ਜੀਵਨ ਦੇ ਆਚਾਰ ਦੀ ਮੁਕੰਮਲ ਜੁਗਤੀ ਹੈ। ਜੈਨ ਵਿਚਾਰਵਾਨਾਂ ਨੇ ਹਿੰਸਾ ਦੀਆਂ ਵੱਖ-ਵੱਖ ਕਿਸਮਾਂ ਦਾ ਬਹੁਤ ਸੂਖਮ ਵਿਸ਼ਲੇਸ਼ਣ ਕੀਤਾ ਹੈ। ਜੇ ਕਿਸੇ ਨੂੰ ਹਿੰਸਾ ਦੀਆਂ ਸਭ ਕਿਸਮਾਂ ਦਾ ਪੂਰਾ ਗਿਆਨ ਹੋਵੇ ਤਾਂ ਹੀ ਅਹਿੰਸਾ ਦੀ ਪੂਰਨ ਪਾਲਣਾ ਕਰ ਸਕਣਾ ਸੰਭਵ ਹੈ। ਇਸ ਦ੍ਰਿਸ਼ਟੀ ਤੋਂ ਹੀ ਜੈਨ ਗ੍ਰੰਥਾਂ ਵਿਚ ਹਿੰਸਾ ਨੂੰ 108 ਕਿਸਮਾਂ ਵਿਚ ਵੰਡਿਆ ਗਿਆ ਹੈ। ਪਹਿਲੀ ਵੰਡ ਤੀਹਰੀ ਹੈ: ਖ਼ੁਦ ਹਿੰਸਾ ਕੀਤੀ ਜਾ ਸਕਦੀ ਹੈ, ਦੂਜਿਆ ਰਾਹੀਂ ਕਰਵਾਈ ਜਾ ਸਕਦੀ ਹੈ। ਇਸ ਲਈ ਸਹਿਮਤੀ ਪ੍ਰਗਟ ਕਰਕੇ ਹਿੰਸਾ ਕੀਤੀ

Namdhari Elibrary NamdhariElibrary@gmail.com

ਜਾ ਸਕਦੀ ਹੈ। ਕਰਮ ਰਾਹੀਂ ਹਿੰਸਾ ਕੀਤੀ ਜਾ ਸਕਦੀ ਹੈ। ਇਹ ਨੌਂ ਕਿਸਮ ਦੀ ਹਿੰਸਾ ਅਗੋਂ ਸਤਾਈ ਕਿਸਮ ਦੀ ਬਣ ਜਾਂਦੀ ਹੈ ਕਿਉਂਕਿ ਹਿੰਸਾਂ ਦੀਆਂ ਤਿੰਨ ਹਾਲਤਾਂ ਹਨ : ਹਿੰਸਾ ਬਾਰੇ ਸੋਚਣਾ, ਹਿੰਸਾ ਲਈ ਤਿਆਰੀ ਕਰਨਾ ਅਤੇ ਫਿਰ ਵਾਸਤਵਿਕ ਹਿੰਸਾ ਕਰਨਾ। ਅੱਗੇ ਇਹ ਸਤਾਈ ਕਿਸਮਾਂ 108 ਕਿਸਮਾਂ ਬਣ ਜਾਂਦੀਆਂ ਹਨ ਕਿਉਂਕਿ ਚਾਰ ਪ੍ਰਕਾਰ ਦੀਆਂ ਤ੍ਰਿਸ਼ਨਾਵਾਂ ਜਾਂ ਕਾਮਨਾਵਾਂ ਵਿਚੋਂ ਹਰ ਇਕ ਸਤਾਈ ਕਿਸਮ ਦੀ ਹਿੰਸਾ ਦਾ ਕਾਰਨ ਬਣਦੀ ਹੈ।

ਜੈਨ ਮੱਤ ਵਿਚ ਸ਼ਰਾਬ ਅਤੇ ਨਸ਼ੀਲੀਆਂ ਵਸਤਾਂ ਦੀ ਮਨਾਹੀ ਹੈ ਕਿਉਂਕਿ ਇਹ ਤਾਮਸਿਕ ਰੁਚੀ ਪੈਦਾ ਕਰਦੀਆਂ ਹਨ ਤੇ ਮਨੁੱਖ ਦੀ 'ਚੇਤਨ' ਅਵਸਥਾ ਨੂੰ ਕਮਜ਼ੋਰ ਕਰਦੀਆਂ ਹਨ। ਇਸ ਤੋਂ ਬੇਧਿਆਨੀ ਤੇ 'ਹਿੰਸਾ' ਜਨਮ ਲੈਂਦੇ ਹਨ। ਜਾਨਵਰਾਂ ਦੀ ਯੋਗ ਦੇਖ ਭਾਲ ਕਰਨਾ ਇਕ ਧਾਰਮਿਕ ਫ਼ਰਜ਼ ਗਿਣਿਆਂ ਜਾਂਦਾ ਹੈ। ਜੈਨ ਮਤ ਵਿਚ ਜਾਨਵਰਾਂ ਨੂੰ ਬੰਨ੍ਹਣਾ, ਦੁੱਖ ਪੁਚਾਉਣਾ, ਮਾਰਨਾ, ਅਤੇ ਉਨ੍ਹਾਂ ਉੱਤੇ ਬਹੁਤਾ ਭਾਰ ਲੱਦਣਾ ਮਹਾਂ ਪਾਪ ਗਿਣਿਆ ਜਾਂਦਾ ਹੈ।

ਭਾਰਤੀ ਧਰਮਾਂ ਨਾਲ ਜਾਣ ਪਛਾਣ :
ਹਰਬੰਸ ਸਿੰਘ ਲਾਲ ਮਨੀ ਜੋਸ਼ੀ ਪੰਨਾ 101 ਤੋਂ 103.

ਬੁੱਧ ਮੱਤ ਵਿਚ ਗ੍ਰਿਹਸਥੀਆਂ ਲਈ ਆਚਾਰ ਦੇ ਮੁੱਢਲੇ ਪੰਜ ਨਿਯਮ ਨਿਰਧਾਰਤ ਕੀਤੇ ਗਏ ਹਨ ਜਿਨ੍ਹਾਂ ਨੂੰ ਪੰਚ-ਸ਼ੀਲ ਵੀ ਅਤੇ ਸ਼ਿਕਸ਼ਾਪਦ ਵੀ ਕਿਹਾ ਗਿਆ ਹੈ। ਅੰਗਰੇਜ਼ੀ ਦੇ ਪ੍ਰਸਿੱਧ ਕਵੀ ਸਰ ਐਡਵਿਨ ਆਰਨਲਡ ਨੇ ਆਪਣੀ ਪੁਸਤਕ 'ਏਸ਼ੀਆ ਦਾ ਚਾਨਣ' ਵਿਚ ਬਹੁਤ ਸੁੰਦਰ ਢੰਗ ਨਾਲ ਇਨ੍ਹਾਂ ਦਾ ਸਾਰ ਪੇਸ਼ ਕੀਤਾ ਹੈ :

ਵੱਡਮੁੱਲਾ ਹੈ ਧਰਮ ਲਾਲਾਂ ਹੀਰਿਆਂ ਦੇ ਖ਼ਜ਼ਾਨੇ ਤੋਂ,
ਮਿੱਠੀ ਹੈ ਇਸਦੀ ਮਿਠਾਸ ਸ਼ਹਿਦ ਤੋਂ ਵੀ ਅਤੇ
ਇਸ ਦੀਆਂ ਖ਼ੁਸ਼ੀਆਂ ਵਰਗੀ ਨਹੀਂ ਖ਼ੁਸ਼ੀ ਹੋਰ ਕੋਈ।
ਚੰਗੀ ਰਹਿਣੀ ਲਈ ਸੁਣ ਲਵੋ ਪੰਜ ਨਿਯਮ :
ਕਿਸੇ ਨੂੰ ਮਾਰੋ ਨਾ, ਤਰਸ ਕਰੋ ਅਤੇ
ਉੱਪਰ ਵਲ ਸਫ਼ਰ ਕਰ ਰਹੇ ਕਿਸੇ ਜੀਵ ਦੇ
ਕਤਲ ਦੇ ਭਾਗੀ ਨਾ ਬਣੋ।
ਖੁਲ੍ਹੇ ਦਿਲ ਨਾਲ ਦਵੋ ਲਵੋ, ਪਰ ਕਿਸੇ ਤੋਂ ਲਾਲਚ, ਜ਼ੋਰ ਜਾਂ ਧੋਖੇ
ਨਾਲ ਉਸ ਦੀ ਚੀਜ਼ ਨਾ ਲਵੋ

Namdhari Elibrary NamdhariElibrary@gmail.com

ਝੂਠੀ ਗਵਾਹੀ ਨਾ ਦਿਉ, ਨਿੰਦਿਆ ਨਾ ਕਰੋ ਅਤੇ ਝੂਠ ਨਾ ਬੋਲੋ :
ਅੰਦਰਲੀ ਪਵਿੱਤਰਤਾ ਦੀ ਬੋਲੀ ਸੱਚ ਹੈ।
ਨਸ਼ਿਆਂ ਤੇ ਸ਼ਰਾਬ ਤੋਂ ਬਚੋ ਕਿਉਂਕਿ ਇਹ ਬੁੱਧੀ ਨੂੰ
ਭ੍ਰਿਸ਼ਟ ਕਰ ਦਿੰਦੇ ਹਨ, ਪਵਿੱਤਰ ਮਨਾਂ ਅਤੇ ਸ਼ੁੱਧ
ਸਰੀਰਾਂ ਨੂੰ ਸੋਮ ਰਸ ਦੀ ਲੋੜ ਨਹੀਂ।
ਪਰਾਈ ਨਾਰੀ ਦੇ ਨੇੜੇ ਨਾ ਜਾਉ ਅਤੇ ਨਾ ਹੀ
ਵਾਸਨਾ ਭਰੇ ਅਧਰਮੀ ਭੈੜੇ ਕਰਮਾਂ ਦੇ ਭਾਗੀ ਬਣੋ।

ਬੋਧੀ ਗ੍ਰੰਥਾਂ ਵਿੱਚ ਸਦਾਚਾਰ ਦੇ ਇਨ੍ਹਾਂ ਪੰਜ ਅਸੂਲਾਂ ਨੂੰ ਇਸ ਤਰ੍ਹਾਂ ਵੀ ਬਿਆਨ ਕੀਤਾ ਗਿਆ ਹੈ :–

ਮੈਂ ਰਹਿਣੀ ਦੇ ਨਿਯਮਾਂ ਨੂੰ ਧਾਰਨ ਕਰਨ ਦਾ ਪ੍ਰਣ ਕਰਦਾ ਹਾਂ ਅਤੇ
ਕਿਸੇ ਜਾਨਦਾਰ ਨੂੰ ਦੁੱਖ ਨਾ ਦੇਣ ਦਾ ਬਚਨ ਦਿੰਦਾ ਹਾਂ।
ਮੈਂ, ਜੋ ਮੇਰਾ ਨਹੀਂ, ਉਸਨੂੰ ਨਾ ਲੈਣ ਦਾ ਪ੍ਰਣ ਕਰਦਾ ਹਾਂ।
ਮੈਂ ਕਾਮ ਤੇ ਦੁਰਾਚਾਰ ਤੋਂ ਬਚਣ ਦਾ ਪ੍ਰਣ ਕਰਦਾ ਹਾਂ।
ਮੈਂ ਝੂਠ ਤੋਂ ਬਚਣ ਦਾ ਪ੍ਰਣ ਕਰਦਾ ਹਾਂ।
ਮੈਂ ਸੁਸਤੀ ਪੈਦਾ ਕਰਨ ਵਾਲੇ ਨਸ਼ਿਆਂ ਤੋਂ ਪ੍ਰਹੇਜ਼ ਦਾ ਪ੍ਰਣ ਕਰਦਾ ਹਾਂ।

ਇਨ੍ਹਾਂ ਵਿਚੋਂ ਪਹਿਲੇ ਤੇ ਪ੍ਰਮੁੱਖ ਅਸੂਲ ਦਾ ਸੰਬੰਧ ਅਹਿੰਸਾ ਨਾਲ ਹੈ। ਜੀਵਨ ਦੇ ਹਰ ਸਰੂਪ ਦਾ ਸਤਿਕਾਰ ਕਰਨਾ ਬੁੱਧ ਧਰਮ ਦਾ ਪਹਿਲਾ ਅਸੂਲ ਹੈ। ਦੂਜਾ ਸਬਕ ਚੋਰੀ ਨਾ ਕਰਨਾ ਸਿਖਾਉਂਦਾ ਹੈ। ਤੀਜਾ ਸਬਕ ਗ਼ੈਰ ਕਾਨੂੰਨੀ ਕਾਮ-ਆਚਾਰ ਦੀ ਮਨਾਹੀ ਸਿਖਾਉਂਦਾ ਹੈ। ਇਹ ਭਿਕਸ਼ੂਆਂ ਅਤੇ ਭਿਕਸ਼ੂ ਆਣੀਆਂ ਲਈ ਬ੍ਰਹਮਚਰਜ ਦਾ ਆਦਰਸ਼ ਕਾਇਮ ਕਰਦਾ ਹੈ। ਚੌਥਾ ਸਬਕ ਝੂਠ ਦੀ ਮਨਾਹੀ ਕਰਦਾ ਹੈ ਅਤੇ ਸੱਚ ਦਾ ਸੰਚਾਰ ਕਰਦਾ ਹੈ। ਪੰਜਵਾਂ ਨਿਯਮ ਸ਼ਰਾਬ ਅਤੇ ਹੋਰ ਨਸ਼ਿਆਂ ਤੋਂ ਪ੍ਰਹੇਜ਼ ਕਰਨਾ ਸਿਖਾਉਂਦਾ ਹੈ। ਪੰਚ ਸ਼ੀਲ ਦੇ ਇਨ੍ਹਾਂ ਪੰਜਾਂ ਨਿਯਮਾਂ ਉੱਤੇ ਅਮਲ ਕਰਨਾ ਹਰ ਬੋਧੀ ਦਾ ਧਰਮ ਹੈ।

ਭਾਰਤੀ ਧਰਮਾਂ ਨਾਲ ਜਾਣ ਪਛਾਣ :
ਹਰਬੰਸ ਸਿੰਘ, ਲਾਲ ਮਨੀ ਜੋਸ਼ੀ ਪੰਨਾ 109-110

Namdhari Elibrary NamdhariElibrary@gmail.com

ਅੰਤਿਕਾ 3.

## ਈਸਾਈ ਧਰਮ ਵਿਚ ਮਾਸ ਸੰਬੰਧੀ ਉਪਦੇਸ਼

ਬਾਈਬਲ ਵਿਚ ਆਉਂਦਾ ਹੈ :

ਤੁਸੀਂ ਜੀਵ ਹੱਤਿਆ ਨਹੀਂ ਕਰੋਗੇ। (ਸੇਂਟ ਮੈਥੀਊ, 5 : 21)

ਜੀਵ ਹੱਤਿਆ ਨਾ ਕਰੋ। (ਸੇਂਟ ਲਿਊਕ, 18 : 2)

ਮੇਰੇ ਪਿਆਰੇ, ਮੈਂ ਤੈਨੂੰ ਅਜਨਬੀ ਸਮਝਦਾ ਹਾਂ। ਯਾਤਰੀ ਜਾਨਵਰਾਂ ਦੇ ਮਾਸ ਤੋਂ ਪ੍ਰਹੇਜ਼ ਕਰਦੇ ਹਨ। ਜ਼ਿਬ੍ਹਾ ਕਰਨਾ ਰੂਹ ਨੂੰ ਕੋਹਣ ਵਾਲੀ ਗੱਲ ਹੈ। (ਪਿਤਰਸ, 2 : 11)

ਹੇ ਮੇਰੇ ਬੇਟੇ, ਤੂੰ ਸੁਣ ਅਤੇ ਸਿਆਣਾ ਬਣ ਅਤੇ ਆਪਣੇ ਦਿਲ ਨੂੰ ਰਸਤਾ ਦਿਖਾ। ਤੂੰ ਸ਼ਰਾਬੀਆਂ ਵਿਚ ਅਤੇ ਲਾਲਚੀ ਕਬਾਬੀਆਂ ਵਿਚ ਸ਼ਾਮਿਲ ਨਾ ਹੋ ਕਿਉਂਕਿ ਸ਼ਰਾਬੀ ਅਤੇ ਖਾਊ ਕੰਗਾਲ ਹੋ ਜਾਣਗੇ। (ਪ੍ਰਾਵਰਬ 19-23)

ਬੱਚੇ ਤੇਰੀ ਪਰਵਰਸ਼ ਲਈ ਹਨ ਅਤੇ ਬੱਕਰੀਆਂ ਤੇਰੇ ਮੈਦਾਨਾਂ ਦੀ ਕੀਮਤ ਹਨ ਅਤੇ ਬੱਕਰੀਆਂ ਦਾ ਦੁੱਧ ਤੇਰੀ ਤੇ ਖ਼ਾਨਦਾਨ ਦੀ ਖ਼ੁਰਾਕ ਅਤੇ ਤੇਰੀਆਂ ਨੌਕਰਾਣੀਆਂ ਦੇ ਗੁਜ਼ਾਰੇ ਲਈ ਕਾਫ਼ੀ ਹੈ। (ਉਹੀ 27 : 26, 27)

ਐ ਸਦੂਮ ਦੇ ਹਾਕਮੋ, ਖ਼ੁਦਾਵੰਦ ਦਾ ਕਲਾਮ ਸੁਣੋ। ਐ ਅਮੂਰਾ ਦੇ ਲੋਕੋ, ਸਾਡੇ ਖ਼ੁਦਾ ਦੀ ਸ਼ਰੀਅਤ ਕੰਨ ਲਾ ਕੇ ਸੁਣੋ। ਖ਼ੁਦਾਵੰਦ ਫ਼ਰਮਾਉਂਦਾ ਹੈ : 'ਮੈਂ ਮੇਢਿਆਂ ਦੀਆਂ ਕੁਰਬਾਨੀਆਂ ਅਤੇ ਮੋਟੇ ਵੱਛਿਆਂ ਦੀ ਚਰਬੀ ਤੋਂ ਬੇਜ਼ਾਰ ਹਾਂ ਅਤੇ ਵੱਛਿਆਂ, ਭੇਡਾਂ ਤੇ ਬਕਰੀਆਂ ਦੇ ਖ਼ੂਨ ਵਿਚ ਮੇਰੀ ਖੁਸ਼ੀ ਨਹੀਂ। ਜਦ ਤੁਸੀਂ ਮੇਰੇ ਹਜ਼ੂਰ ਆ ਕੇ ਮੇਰੇ ਦਰਸ਼ਨ ਕਰਨਾ ਚਾਹੁੰਦੇ ਹੋ ਤਾਂ ਕੌਣ ਤੁਹਾਥੋਂ ਚਾਹੁੰਦਾ ਹੈ ਕਿ ਤੁਸੀਂ ਮੇਰੇ ਰਹਿਣ ਦੀਆਂ ਜਗ੍ਹਾਂ ਨੂੰ ਰੌਂਦੋ ? ਅੱਗੇ ਤੋਂ ਝੂਠੇ ਚੜ੍ਹਾਵੇ ਨਾ ਲਿਆਉਣਾ...... ਜਦ ਤੁਸੀਂ ਹੱਥ ਫੈਲਾਉਗੇ ਤਾਂ ਮੈਂ ਅੱਖਾਂ ਫੇਰ ਲਵਾਂਗਾ। ਜਦ ਤੁਸੀਂ ਦੁਆ ਕਰੋਗੇ ਤਾਂ ਮੈਂ ਨਹੀਂ ਸੁਣਾਂਗਾ। ਤੁਹਾਡੇ ਹੱਥ ਤਾਂ ਖ਼ੂਨ ਵਿਚ ਲਿਬੜੇ ਹੋਏ ਹਨ। ਆਪਣੇ ਆਪ ਨੂੰ ਧੋਵੋ, ਆਪਣੇ ਆਪ ਨੂੰ ਪਵਿੱਤਰ ਕਰੋ। ਆਪਣੇ ਬੁਰੇ ਕੰਮਾਂ ਨੂੰ ਮੇਰੀਆਂ ਅੱਖਾਂ ਤੋਂ ਦੂਰ ਕਰੋ; ਬੁਰੇ ਕੰਮਾਂ ਤੋਂ ਬਾਜ਼ ਆਉ; ਨੇਕੀ ਸਿੱਖੋ; ਇਨਸਾਫ਼ ਦੇ ਤਾਲਬ ਬਣੋ; ਮਜ਼ਲੂਮਾਂ ਦੀ ਮਦਦ ਕਰੋ......ਜੇ ਤੁਸੀਂ ਰਾਜ਼ੀ ਅਤੇ ਆਗਿਆਕਾਰ ਹੋ ਤਾਂ ਜ਼ਮੀਨ ਦੇ

Namdhari Elibrary NamdhariElibrary@gmail.com

ਚੰਗੇ-ਚੰਗੇ ਫਲ ਖਾਵੋਗੇ । ਤੁਸੀਂ ਨਾਂਹ ਕਰੇ ਬਾਗ਼ੀ ਹੋ ਤਾਂ ਤਲਵਾਰ ਦੀ ਗਰਾਹੀ ਬਣ ਜਾਵੋਗੇ ਕਿਉਂਕਿ ਖ਼ੁਦਾਵੰਦ ਨੇ ਆਪਣੇ ਮੂੰਹ ਤੋਂ ਇਹੋ ਫ਼ਰਮਾਇਆ ਹੈ ।
(ਯਸਯਾਹ ਅ ; 1 : 10 ਤੋਂ 30)

## ਦੀ ਐਸੀਨ ਗਾਸਪਲ ਆਫ਼ ਪੀਸ

ਨਵੀਂ ਟੈਸਟਾਮੈਂਟ ਦੇ ਆਰਮੇਕ ਜ਼ਬਾਨ ਤੋਂ ਹੋਇ ਅਨੁਵਾਦ ਵਿੱਚੋਂ ਹਜ਼ਰਤ ਈਸਾ ਦੇ ਵਿਚਾਰ :

ਹਜ਼ਰਤ ਈਸਾ ਨੇ ਹੁਕਮ ਫ਼ਰਮਾਇਆ, "ਤੁਹਾਡੇ ਲਈ ਮਾਰਨਾ ਮਨ੍ਹਾ ਹੈ ਕਿਉਂਕਿ ਹਰ ਇਕ (ਜੀਵ) ਨੂੰ ਪਰਮੇਸ਼ਰ ਨੇ ਜਾਨ ਬਖ਼ਸ਼ੀ ਹੈ ਅਤੇ ਜੋ ਪਰਮੇਸ਼ਰ ਨੇ ਦਿੱਤਾ ਹੈ ਇਨਸਾਨ ਨੂੰ ਨਹੀਂ ਖੋਹਣਾ ਚਾਹੀਦਾ । ਮੈਂ ਤੁਹਾਨੂੰ ਸੱਚ ਦੱਸਦਾ ਹਾਂ ਧਰਤੀ ਉੱਤੇ ਰਹਿਣ ਵਾਲੇ ਸਭ ਜੀਵ ਇੱਕੋ ਮਾਂ ਤੋਂ ਜਨਮੇ ਹਨ । ਇਸ ਲਈ ਜੋ ਮਾਰਦਾ ਹੈ ਆਪਣੇ ਭਰਾ ਨੂੰ ਮਾਰਦਾ ਹੈ । ਧਰਤੀ ਮਾਤਾ ਉਸ ਨਾਲ ਗੁੱਸੇ ਹੋ ਜਾਵੇਗੀ ਅਤੇ ਉਸ ਨੂੰ ਜੀਵਨ ਬਖ਼ਸ਼ਣ ਵਾਲਾ ਆਪਣਾ ਦੁੱਧ ਨਹੀਂ ਪਿਲਾਵੇਗੀ। ਦੇਵਤੇ ਉਸ ਨੂੰ ਨਫ਼ਰਤ ਕਰਨਗੇ ਅਤੇ ਸ਼ੈਤਾਨ ਉਸ ਦੇ ਸਰੀਰ ਵਿੱਚ ਆਪਣਾ ਘਰ ਬਣਾ ਲਵੇਗਾ । ਉਸ ਦੇ ਸਰੀਰ ਵਿੱਚ ਮਾਰੇ ਹੋਏ ਜਾਨਵਰਾਂ ਦਾ ਮਾਸ ਉਸ ਦੀ ਕਬਰ ਬਣ ਜਾਵੇਗੀ, ਕਿਉਂਕਿ ਮੈਂ ਤੁਹਾਨੂੰ ਸੱਚ ਦਸਦਾ ਹਾਂ ਕਿ ਜੋ ਕੋਈ ਮਾਰਦਾ ਹੈ, ਆਪਣੇ ਆਪ ਨੂੰ ਮਾਰਦਾ ਹੈ ਅਤੇ ਜੋ ਕੋਈ ਵੀ ਮਾਰੇ ਹੋਏ ਜਾਨਵਰਾਂ ਦਾ ਗੋਸ਼ਤ ਖਾਂਦਾ ਹੈ, ਮੌਤ ਸਹੇੜਦਾ ਹੈ । ਉਸ ਦੇ ਖ਼ੂਨ ਵਿੱਚ ਉਨ੍ਹਾਂ (ਮਾਰੇ ਅਤੇ ਖਾਧੇ ਜਾਨਵਰਾਂ) ਦੇ ਖ਼ੂਨ ਦਾ ਹਰ ਕਤਰਾ ਜ਼ਹਿਰ ਬਣ ਜਾਂਦਾ ਹੈ । ਉਹਦੇ ਸਾਹ ਵਿੱਚੋਂ ਉਹਨਾਂ ਦੇ ਸਾਹ ਦੀ ਦੁਰਗੰਧ ਆਉਣ ਲਗ ਪੈਂਦੀ ਹੈ । ਉਨ੍ਹਾਂ ਦੀ ਮੌਤ ਉਸ ਦੀ ਮੌਤ ਬਣ ਜਾਵੇਗੀ ਕਿਉਂਕਿ ਸ਼ੈਤਾਨ (ਕਾਲ) ਪਾਈ-ਪਾਈ ਦਾ ਹਿਸਾਬ ਮੰਗਦਾ ਹੈ । ਉਹ ਅੱਖ ਬਦਲੇ ਅੱਖ, ਦੰਦ ਦੇ ਬਦਲੇ ਦੰਦ, ਹੱਥ ਬਦਲੇ ਹੱਥ, ਪੈਰ ਬਦਲੇ ਪੈਰ ਸਾੜਨ ਬਦਲੇ ਸਾੜਨਾ, ਜਖ਼ਮ ਬਦਲੇ ਜਖ਼ਮ, ਜੀਵਨ ਬਦਲੇ ਜੀਵਨ ਅਤੇ ਮੌਤ ਬਦਲੇ ਮੌਤ ਦਿੰਦਾ ਹੈ । ਪਾਪ ਦਾ ਫਲ ਮੌਤ ਹੈ । ਇਸ ਲਈ ਨਾ ਕਿਸੇ ਨੂੰ ਕਤਲ ਕਰੋ ਅਤੇ ਨਾ ਹੀ ਮਾਸੂਮਾਂ ਦਾ ਮਾਸ ਖਾਉ ਨਹੀਂ ਤਾਂ ਤੁਸੀਂ ਅਵੱਸ਼ ਕਾਲ ਜਾਂ ਸ਼ੈਤਾਨ ਦਾ ਖਾਜਾ ਬਣ ਜਾਵੋਗੇ, ਕਿਉਂਕਿ ਮਾਸ ਖਾਣਾ ਦੁੱਖਾਂ ਦਾ ਮਾਰਗ ਹੈ ਅਤੇ ਇਹ ਰਸਤਾ ਮੌਤ ਵੱਲ ਜਾਂਦਾ ਹੈ ।

Namdhari Elibrary NamdhariElibrary@gmail.com

ਪਰਮੇਸ਼ਰ ਦਾ ਹੁਕਮ ਮੰਨੋ ਤਾਕਿ ਫ਼ਰਿਸ਼ਤੇ ਜੀਵਨ ਦੇ ਮਾਰਗ ਉੱਤੇ ਤੁਹਾਡੀ ਸੇਵਾ ਕਰਨ। ਇਸ ਲਈ ਰੱਬ ਦੇ ਬਚਨ ਮੰਨੋ, 'ਦੇਖੋ ਧਰਤੀ ਦੇ ਸਭ ਫਲਦਾਰ ਦ੍ਰਖ਼ਤ, ਜੜੀਆਂ-ਬੂਟੀਆਂ ਅਤੇ ਜਾਨਵਰਾਂ ਦਾ ਦੁੱਧ ਤੁਹਾਡੀ ਖ਼ੁਰਾਕ ਹੈ। ਹਰ ਜਾਨਵਰ (ਜੀਵ) ਲਈ ਹਰੀ ਬਨਸਪਤੀ ਦੀ ਖ਼ੁਰਾਕ ਹੈ। ਪਰ ਤੁਹਾਨੂੰ ਮਾਸ ਅਤੇ ਮਾਸ ਬਨਾਉਣ ਵਾਲਾ ਖ਼ੂਨ ਖਾਣ ਦੀ ਮਨਾਹੀ ਹੈ। ਮੈਂ ਸਭ ਮਾਰੇ ਹੋਏ ਜਾਨਵਰ ਅਤੇ ਇਨਸਾਨ ਵਾਪਸ ਮੰਗਾਂਗਾ। ਜੋ ਲੋਕ ਮੈਨੂੰ ਨਫ਼ਰਤ ਕਰਦੇ ਹਨ, ਉਨ੍ਹਾਂ ਦੀਆਂ ਕਈ ਪੀੜ੍ਹੀਆਂ ਨੂੰ ਇਸ ਦੀ ਸਜ਼ਾ ਭੁਗਤਣੀ ਪੈਂਦੀ ਹੈ। ਜੋ ਮੈਨੂੰ ਪ੍ਰੇਮ ਕਰਦੇ ਹਨ ਅਤੇ ਮੇਰਾ ਹੁਕਮ ਮੰਨਦੇ ਹਨ, ਉਨ੍ਹਾਂ ਦੀਆਂ ਸੈਂਕੜੇ ਪੁਸ਼ਤਾਂ ਤੇ ਰਹਿਮ ਹੁੰਦਾ ਹੈ। ਇਸ ਲਈ ਆਪਣੇ ਪਰਮੇਸ਼ਰ ਨੂੰ ਤਨੋ, ਮਨੋ ਪਿਆਰ ਕਰੋ—ਇਹੋ ਮੇਰਾ ਸਭ ਤੋਂ ਵੱਡਾ ਹੁਕਮ ਹੈ। ਦੂਜਾ ਹੁਕਮ ਇਹ ਹੈ ਕਿ ਆਪਣੇ ਪੜੋਸੀ ਨੂੰ ਉਸੇ ਤਰ੍ਹਾਂ ਪਿਆਰ ਕਰੋ ਜਿਸ ਤਰ੍ਹਾਂ ਤੁਸੀਂ ਆਪਣੇ ਆਪ ਨੂੰ ਪਿਆਰ ਕਰਦੇ ਹੋ। ਇਨ੍ਹਾਂ ਦੋ ਹੁਕਮਾਂ (Commandments) ਤੋਂ ਵੱਡਾ ਤੇ ਜ਼ਰੂਰੀ ਮੇਰਾ ਹੋਰ ਕੋਈ ਹੁਕਮ ਨਹੀਂ।"

"ਇਹ ਸ਼ਬਦ ਸੁਣ ਕੇ ਸਭ ਚੁਪ ਹੋ ਗਏ, ਪਰ ਉਨ੍ਹਾਂ ਵਿੱਚੋਂ ਇਕ ਨੇ ਪੁੱਛਿਆ, 'ਹਜ਼ੂਰ, ਜੇ ਕੋਈ ਜੰਗਲੀ ਜਾਨਵਰ ਮੇਰੇ ਭਰਾ ਨੂੰ ਪਾੜ ਖਾਵੇ ਤਾਂ ਮੈਂ ਆਪਣੇ ਅੰਮਾਂ ਜਾਏ ਨੂੰ ਮਰਨ ਦਿਆਂ ਕਿ ਜਾਨਵਰ ਨੂੰ ਮਾਰ ਸੁੱਟਾਂ ? ਕੀ ਉਸ ਜਾਨਵਰ ਨੂੰ ਮਾਰਨ ਨਾਲ ਮੈਂ ਹੁਕਮ ਦੀ ਉਲੰਘਣਾ ਤਾਂ ਨਹੀਂ ਕਰ ਰਿਹਾ ਹੋਵਾਂਗਾ ?"

ਈਸਾ ਮਸੀਹ ਨੇ ਜੁਆਬ ਦਿੱਤਾ "ਆਦਿ ਤੋਂ ਹੁਕਮ ਹੈ ਕਿ ਖ਼ੁਸ਼ਕੀ ਅਤੇ ਪਾਣੀ ਦੇ ਸਭ ਜੀਵ ਇਨਸਾਨ ਦੇ ਤਾਬੇ ਕੀਤੇ ਗਏ ਹਨ। ਸਭ ਜਾਨਵਰਾਂ ਵਿੱਚੋਂ ਰੱਬ ਨੇ ਸਿਰਫ਼ ਇਨਸਾਨ ਨੂੰ ਆਪਣੀ ਸ਼ਕਲ ਤੇ ਬਣਾਇਆ ਹੈ। ਇਨਸਾਨ ਜਾਨਵਰਾਂ ਲਈ ਨਹੀਂ ਹੈ। ਸੋ ਜੇ ਤੂੰ ਆਪਣੇ ਭਰਾ ਦੀ ਜ਼ਿੰਦਗੀ ਬਚਾਉਣ ਲਈ ਜੰਗਲੀ ਜਾਨਵਰ ਨੂੰ ਮਾਰ ਦਏਂ ਤਾਂ ਇਹ ਹੁਕਮ ਅਦੂਲੀ ਨਹੀਂ ਕਿਉਂਕਿ ਮੈਂ ਸੱਚ ਕਹਿੰਦਾ ਹਾਂ ਕਿ ਇਨਸਾਨ ਹੈਵਾਨ ਤੋਂ ਉੱਚਾ ਹੈ। ਪਰ ਜੇ ਕੋਈ ਬਿਲਾ ਵਜ੍ਹਾ ਹੈਵਾਨ ਨੂੰ ਮਾਰਦਾ ਹੈ, ਜਦ ਕਿ ਹੈਵਾਨ ਨੇ ਉਸ ਤੇ ਹਮਲਾ ਨਾ ਕੀਤਾ ਹੋਵੇ, ਜੇ ਉਹ ਸ਼ਿਕਾਰ ਜਾਂ ਉਂਝ ਮਾਰਨ ਦੀ ਚਾਹ ਨਾਲ, ਜਾਂ ਜਾਨਵਰ ਦਾ ਮਾਸ ਖਾਣ ਲਈ, ਉਹਦੀ ਖੱਲ, ਦੰਦ-ਖੰਡ ਹਾਸਲ ਕਰਨ

Namdhari Elibrary NamdhariElibrary@gmail.com

ਲਈ ਮਾਰਦਾ ਹੈ ਤਾਂ ਉਹ ਪਾਪ ਕਰਦਾ ਹੈ। ਕਿਉਂਕਿ ਉਹ ਖ਼ੁਦ ਹੈਵਾਨ ਬਣ ਜਾਂਦਾ ਹੈ, ਇਸ ਲਈ ਉਸ ਦਾ ਅੰਤ ਵੀ ਹੈਵਾਨ ਦੇ ਅੰਤ ਵਰਗਾ ਹੀ ਹੋਵੇਗਾ।''

(ਜ਼ਕੈ ; ਐਸੀਨ ਗਾਸਪਾਲ ਆਫ਼ ਪੀਸ, ਪੰ. 44-46)

## ਜਾਨ ਦੀ ਬੈਪਟਿਸਟ, ਸੇਂਟ ਮੈਥੀਊ ਤੇ ਸੇਂਟ ਡੇਵਿਡ ਆਦਿ ਦੇ ਵਿਚਾਰ

ਐਸੀਨਜ਼ ਨੇ ਆਪਣੇ ਵਿਹਾਰ ਦੇ ਅਸੂਲਾਂ ਦਾ ਜੋ ਵਿਧਾਨ ਤਿਆਰ ਕੀਤਾ, ਉਸ ਵਿਚ ਸਫ਼ਾਈ ਉੱਤੇ ਬਹੁਤ ਜ਼ੋਰ ਹੈ। ਇਹ ਲੋਕ ਆਪਣੇ ਲਈ ਵੈਸ਼ਨੋ ਭੋਜਨ ਆਪ ਹੀ ਤਿਆਰ ਕਰਦੇ ਸਨ। ਇਨ੍ਹਾਂ ਦੇ ਜੀਵਨ ਵਿੱਚ ਚੁੱਪ ਅਤੇ ਪ੍ਰਾਰਥਨਾ ਉੱਤੇ ਜ਼ੋਰ ਸੀ। ਇਕ ਕਰਮਚਾਰੀ ਇਨ੍ਹਾਂ ਦੇ ਖ਼ਾਮੋਸ਼ੀ ਭਰੇ ਸੰਜਮੀ ਰੋਜ਼ਾਨਾ ਜੀਵਨ ਦੀ ਨਿਗਰਾਨੀ ਕਰਦਾ ਸੀ। ਇਹ ਆਪਣਾ ਅਸਲਾ ਅਬਰਾਹਮ, ਮੂਸਾ ਅਤੇ ਹੋਰ ਪੈਗੰਬਰਾਂ ਨਾਲ ਜੋੜਦੇ ਸਨ। ਇਨ੍ਹਾਂ ਦੇ ਸਮੇਂ ਵਕਤ ਦੇ ਧਰਮ ਸਥਾਨਾਂ ਵਿੱਚ ਜਾਨਵਰਾਂ ਦੀ ਬਲੀ ਦੇਣ ਦਾ ਰਿਵਾਜ ਜ਼ੋਰਾਂ ਤੇ ਸੀ, ਪਰ ਇਨ੍ਹਾਂ ਨੇ ਇਸ ਰਿਵਾਜ ਦੇ ਵਿਰੁਧ ਬਗ਼ਾਵਤ ਕੀਤੀ। ਕਿਹਾ ਜਾਂਦਾ ਹੈ ਕਿ ਹਜ਼ਰਤ ਈਸਾ ਦੇ ਗੁਰੂ ਜਾਨ ਦੀ ਬੈਪਟਿਸਟ ਇਸੇ ਕਬੀਲੇ ਵਿੱਚੋਂ ਸਨ ਅਤੇ ਮਾਸ ਖਾਣ ਦੇ ਸਖ਼ਤ ਵਿਰੋਧੀ ਸਨ। ਐਸੀਨਜ਼ ਸੰਪਰਦਾਇ ਬਾਰੇ ਜ਼ਕੈ ਆਪਣੀ ਪੁਸਤਕ **The Essene Gospel of Peace** ਦੇ ਪੰਨਾ 44-46 ਤੇ ਲਿਖਦਾ ਹੈ :

ਪੁਰਾਣੀ ਬਾਈਬਲ ਵਿੱਚ ਮਾਸ ਨਾ ਖਾਣ ਦੇ ਹੁਕਮ ਮਿਲਦੇ ਹਨ, ਪਰ ਯਹੂਦੀਆਂ ਦੀ ਮਾਸ ਖਾਣ ਦੀ ਮਨਾਹੀ ਦੀ ਗੱਲ ਬਾਅਦ ਦੀ ਹੈ। ਮੁਢਲੇ ਸਮੇਂ ਦੇ ਕਈ ਈਸਾਈ ਲਿਖਾਰੀਆਂ ਨੇ ਮਾਸ ਖਾਣ ਦੇ ਸਦਾਚਾਰਕ ਅਤੇ ਰੂਹਾਨੀ ਪਹਿਲੂਆਂ ਬਾਰੇ ਚਰਚਾ ਕੀਤੀ ਹੈ। ਆਰੰਭਕ ਸਮੇਂ ਦੇ ਕਈ ਈਸਾਈ ਪਾਦਰੀਆਂ ਨੇ ਇਸ ਕਾਰਨ ਮਾਸ ਖਾਣ ਦੀ ਵਿਰੋਧਤਾ ਕੀਤੀ ਕਿ ਨਵਾਂ-ਨਵਾਂ ਪ੍ਰਚਲਤ ਹੋਇਆ ਈਸਾਈ ਮਤ, ਹਰ ਜੀਵ ਉੱਤੇ ਦਇਆ ਕਰਨ ਦਾ ਉਪਦੇਸ਼ ਦਿੰਦਾ ਸੀ।

**ਸੇਂਟ ਮੈਥੀਊ** ਮਾਸ ਨਹੀਂ ਸਨ ਖਾਂਦੇ ਅਤੇ ਅਨਾਜ ਅਤੇ ਫਲਾਂ ਤੇ ਗੁਜ਼ਾਰਾ ਕਰਦੇ ਸਨ।

**ਸੇਂਟ ਬੈਨੀਡਿਕਟ** ਜਿਨ੍ਹਾਂ ਨੇ ਬੈਨੀਡਿਕਟ ਸੰਘ ਦੀ ਸਥਾਪਨਾ ਕੀਤੀ,

Namdhari Elibrary NamdhariElibrary@gmail.com

ਮਾਸ ਖਾਣ ਦੀ ਮਨਾਹੀ ਕਰਦੇ ਸਨ। ਇਸ ਸੰਘ ਦੇ ਲੋਕਾਂ ਵਾਂਗ ਹੀ ਸਿਸਟਰਸ਼ਨ ਸੰਘ ਦੇ ਲੋਕ ਵੀ ਅੱਜ ਤਕ ਮਾਸ ਤੋਂ ਪ੍ਰਹੇਜ਼ ਕਦਦੇ ਚਲੇ ਆ ਰਹੇ ਹਨ।

ਵੇਲਜ਼ ਦੇ **ਸੇਂਟ ਡੇਵਿਡ** ਵੀ ਮਾਸ ਦਾ ਇਸਤੇਮਾਲ ਨਹੀਂ ਸਨ ਕਰਦੇ।

ਅਠਾਰ੍ਹਵੀਂ ਸਦੀ ਵਿੱਚ **ਮੈਥੋਡਿਸਟ ਲਹਿਰ ਦੇ ਬਾਨੀ ਵੇਜ਼ਲੇ** ਦੇ ਭਰਾ ਚਾਰਲਸ ਨੇ ਜਾਰਜ ਵਾਈਟ ਫੀਲਡ ਅਤੇ ਜਾਰਜ ਹਾਵਰਡ ਨਾਲ ਮਿਲਕੇ ਮੈਥੋਡਿਸਟ ਲਹਿਰ ਦੀ ਨੀਂਹ ਰੱਖੀ। ਜਾਰਜ ਵੇਜ਼ਲੇ ਅਤੇ ਮੈਥੋਡਿਸਟ ਲਹਿਰ ਦੇ ਅਨੁਯਾਈ ਅੰਤਰਮੁਖ ਧਰਮ ਅਤੇ ਸ਼ਬਦ ਦੀ ਕਮਾਈ ਉੱਤੇ ਜ਼ੋਰ ਦਿੰਦੇ ਸਨ।

ਵੇਜ਼ਲੇ ਅਥੱਕ ਸ਼ਕਤੀ ਵਾਲਾ ਵੈਸ਼ਨੋ ਸੀ। ਉਹ ਸਾਲ ਵਿੱਚ ਪੰਜ ਹਜ਼ਾਰ ਮੀਲ ਦਾ ਸਫ਼ਰ ਕਰਦਾ ਸੀ। ਉਹ ਹਫ਼ਤੇ ਵਿੱਚ ਪੰਦਰਾਂ ਜਗ੍ਹਾਂ ਤੇ ਕਥਾ-ਉਪਦੇਸ਼ ਕਰਦਾ ਸੀ। ਵੇਜ਼ਲੇ ਨੇ ਆਪਣੇ ਜੀਵਨ-ਕਾਲ ਵਿੱਚ ਚਾਲੀ ਹਜ਼ਾਰ ਮੀਲ ਪੈਦਲ ਯਾਤਰਾ ਕੀਤੀ। ਸੰਨ 1789 ਵਿੱਚ ਮੈਥੋਡਿਸਟ ਲਹਿਰ ਦੇ ਪੈਰੋਕਾਰਾਂ ਦੀ ਗਿਣਤੀ ਸੱਠ ਹਜ਼ਾਰ ਸੀ ਪਰ ਅਗਲੇ 25 ਸਾਲਾਂ ਵਿੱਚ ਹੀ ਇਹ ਗਿਣਤੀ ਤਿੰਨ ਗੁਣਾਂ ਹੋ ਗਈ। ਮੈਥੋਡਿਸਟ ਸੰਘ (ਈਸਾਈ ਧਰਮ) ਦੇ ਸਭ ਪੈਰੋਕਾਰ ਮਾਸ ਖਾਣ ਤੋਂ ਪ੍ਰਹੇਜ਼ ਕਰਦੇ ਹਨ।

**ਸੈਵੰਥ ਡੇ ਐਡਵੈਨਟਿਸਟ (ਈਸਾਈ ਧਰਮ ਦਾ ਇਕ ਸੰਪਰਦਾਇ)**

ਸੈਵੰਥ ਡੇ ਐਡਵੈਨਟਿਸਟ ਮਤ ਨੂੰ ਮੰਨਣ ਵਾਲਿਆਂ ਦੀ ਗਿਣਤੀ 20 ਲੱਖ ਦੇ ਕਰੀਬ ਹੈ। ਵੈਸ਼ਨੋ ਭੋਜਨ ਜਾਂ ਮਾਸ ਨਾ ਖਾਣਾ ਇਸ ਮਤ ਦਾ ਇਕ ਮੁੱਢਲਾ ਅਸੂਲ ਹੈ। ਇਸ ਮਤ ਦੇ ਬਾਨੀ ਐਲਨ ਵਾਈਟ ਦਾ ਵਿਸ਼ਵਾਸ ਸੀ ਕਿ ਸਾਡਾ ਸਰੀਰ 'ਜ਼ਿੰਦਾ ਖ਼ੁਦਾ ਦੀ ਦਰਗਾਹ' ਜਾਂ ਪਰਮੇਸ਼ਰ ਦਾ ਨਿਵਾਸ-ਸਥਾਨ ਹੈ, ਇਸ ਲਈ ਇਸਦੀ ਗ਼ਲਤ ਵਰਤੋਂ ਪਰਮੇਸ਼ਰ ਦੇ ਹੁਕਮ ਦੀ ਖ਼ਲਾਫ਼-ਵਰਜ਼ੀ ਹੈ। ਸਰੀਰ ਦੀ ਪਵਿੱਤਰਤਾ ਕਾਇਮ ਰੱਖਣ ਲਈ ਉਸਨੇ ਤਮਾਕੂ, ਸ਼ਰਾਬ ਅਤੇ ਮਾਸ ਦੀ ਵਰਤੋਂ ਦੀ ਮਨਾਹੀ ਕੀਤੀ।

Namdhari Elibrary NamdhariElibrary@gmail.com

## ਅੰਤਿਕਾ 4

# ਹਜ਼ੂਰ ਮਹਾਰਾਜ ਸਾਵਣ ਸਿੰਘ ਜੀ ਦੇ ਕਥਨ

ਮਹਾਰਾਜ ਜੀ ਫ਼ਰਮਾਉਂਦੇ ਹਨ : "ਸਾਧਾਰਨ ਜਗਿਆਸੂ ਦੀ ਤਾਂ ਗੱਲ ਹੀ ਛੱਡੋ, ਕਈ ਨਾਮ-ਲੇਵਾ ਵੀ ਕੋਈ ਨਾ ਕੋਈ ਬਹਾਨਾ ਪਾ ਕੇ ਮਾਸ-ਸ਼ਰਾਬ ਦੀ ਸ਼ਰਤ ਤੋਂ ਬਚਣਾ ਚਾਹੁੰਦੇ ਹਨ। ਮਨ ਦੀ ਚਾਲਾਕੀ ਹੈ ਕਿ ਇਹ ਕਦੇ ਆਪਣੇ ਉੱਤੇ ਦੋਸ਼ ਨਹੀਂ ਲੈਂਦਾ, ਸਦਾ ਕਿਸੇ ਦੂਸਰੇ ਤੇ ਦੋਸ਼ ਦੇਣ ਦੀ ਕੋਸ਼ਿਸ਼ ਕਰਦਾ ਹੈ। ਕਈ ਲੋਕ ਤਾਂ ਗੁਰੂ ਦੇ ਸਿਰ ਦੋਸ਼ ਦੇਣ ਤੋਂ ਵੀ ਨਹੀਂ ਝਿਜਕਦੇ ਅਤੇ ਕਹਿ ਦਿੰਦੇ ਹਨ ਕਿ ਮਾਨੂੰ ਅੰਦਰੋਂ ਮਾਸ-ਸ਼ਰਾਬ ਦੀ ਆਗਿਆ ਮਿਲ ਗਈ ਹੈ। ਮਹਾਰਾਜ ਬਾਬਾ ਜੈਮਲ ਸਿੰਘ ਜੀ ਨੇ ਫ਼ਰਮਾਇਆ ਹੈ ਕਿ ਸਤਿਗੁਰੂ ਦਾ ਬਚਨ ਇਕ ਹੁੰਦਾ ਹੈ ਅਤੇ ਕਦੇ ਬਦਲਦਾ ਨਹੀਂ। ਅਜਿਹੇ ਬਹਾਨੇ ਲੱਭਣ ਵਾਲੇ ਲੋਕ ਅਸਲ ਵਿਚ ਮਨ ਦੀ ਮੱਕਾਰੀ ਦਾ ਸ਼ਿਕਾਰ ਹੁੰਦੇ ਰਨ। ਸਤਿਗੁਰੂ ਕਦੇ ਮਾਸ-ਸ਼ਰਾਬ ਤੇ ਨੇਕ ਚਲਣੀ ਦੀ ਸ਼ਰਤ ਵਿਚ ਛੋਟ ਨਹੀਂ ਦਿੰਦੇ ਕਿਉਂਕਿ ਕੋਈ ਮਾਂ ਕਦੇ ਆਪਣੇ ਬੱਚੇ ਨੂੰ ਜ਼ਹਿਰ ਨਹੀਂ ਦੇ ਸਕਦੀ। ਮਾਸ, ਆਂਡੇ ਅਤੇ ਸ਼ਰਾਬ ਜ਼ਹਿਰ ਹਨ ਅਤੇ ਇਨ੍ਹਾਂ ਦਾ ਇਸਤੇਮਾਲ ਕਰਨ ਦੀ ਕਿਸੇ ਵਕਤ ਇਜਾਜ਼ਤ ਨਹੀਂ ਹੈ।"

"ਇਸ ਅਸੂਲ ਤੋਂ ਕੋਈ ਨਹੀਂ ਬਚ ਸਕਦਾ। ਅੰਦਰ ਜਾ ਕੇ ਆਪ ਆਪਣੀਆਂ ਅੱਖਾਂ ਨਾਲ ਦੇਖੋ ਕਿ ਮਾਸ, ਸ਼ਰਾਬ, ਆਂਡੇ ਆਦਿ ਦੀ ਵਰਤੋਂ ਕਰਨ ਵਾਲਿਆਂ ਨੂੰ ਭਾਵੇਂ ਉਹ ਸਤਿਸੰਗੀ ਹੋਣ ਜਾਂ ਗ਼ੈਰ ਸਤਿਸੰਗੀ, ਕੀ-ਕੀ ਤਸੀਹੇ ਸਹਿਣੇ ਪੈਂਦੇ ਹਨ। ਇਨ੍ਹਾਂ ਵਸਤਾਂ ਦੀ ਵਰਤੋਂ ਕਰਨ ਵਾਲੇ ਲੋਕ ਗੁਰੂ ਦੇ ਸਿੱਖ ਨਹੀਂ, ਮਨ ਇੰਦ੍ਰੀਆਂ ਦੇ ਸਿੱਖ ਹਨ। ਉਨ੍ਹਾਂ ਦੀ ਸੁਰਤ ਇੰਦ੍ਰੀਆਂ ਦੇ ਭੋਗਾਂ ਵਿਚ ਹੀ ਫਸੀ ਹੋਈ ਹੈ। ਉਨ੍ਹਾਂ ਦੀ ਸਤਿਗੁਰੂ ਤੋਂ ਅੰਦਰੋਂ ਜਾਂ ਬਾਹਰੋਂ ਪ੍ਰਾਪਤ ਕੀਤੀ ਅਖਾਉਤੀ ਇਜਾਜ਼ਤ ਪਾਖੰਡ ਅਤੇ ਛਲਾਵਾ ਹੈ। ਅੰਦਰ ਬੇਨਤੀ ਕਰ ਕੇ ਝਟਪਟ ਸਤਿਗੁਰੂ ਨੂੰ ਕੁਝ ਮਨਾ ਲੈਣ ਦੀ ਗੱਲ, ਭਾਰੀ ਭੁਲੇਖਾ ਹੈ। ਅੰਦਰੋਂ ਬਾਹਰਲੇ ਬਚਨ ਦੇ ਉਲਟ ਉੱਤਰ ਪ੍ਰਾਪਤ ਕਰ ਸਕਣਾ ਤਾਂ ਹੈ ਹੀ ਅਸੰਭਵ, ਸਤਿਗੁਰੂ ਨੂੰ ਅੰਦਰ ਪ੍ਰਤੱਖ ਕਰ ਲੈਣਾ ਵੀ ਕੋਈ ਬੱਚਿਆਂ ਦਾ ਖੇਲ੍ਹ ਨਹੀਂ ਹੈ। ਕੇਵਲ ਸ਼ੁੱਧ ਆਤਮਾ ਦੇ ਹੀ ਅੰਦਰਲੇ ਨੇਤਰ ਖੁਲ੍ਹਦੇ ਹਨ ਅਤੇ ਨੇਕ ਰੂਹਾਂ ਦਾ ਹੀ ਅੰਦਰਲਾ ਪਰਦਾ ਖੁਲ੍ਹ ਸਕਦਾ ਹੈ।"

Namdhari Elibrary NamdhariElibrary@gmail.com

## ਅੰਤਿਕਾ 5

## ਹਜ਼ਰਤ ਨੂਹ ਦਾ ਉਪਦੇਸ਼

ਕੁਝ ਲੋਕਾਂ ਦਾ ਖ਼ਿਆਲ ਹੈ ਕਿ ਯਹੂਦੀਆਂ ਦੇ ਪੈਗੰਬਰ ਹਜ਼ਰਤ ਨੂਹ ਨੇ ਮਾਸ ਖਾਣ ਦੀ ਮਨਾਹੀ ਨਹੀਂ ਕੀਤੀ। ਇਹ ਇਕ ਵੱਡਾ ਭਰਮ ਹੈ। 'ਧਰਮਾਂ ਅਤੇ ਸਦਾਚਾਰ ਦੇ ਵਿਸ਼ਵ-ਕੋਸ਼' (Encyclopaedia of Religions & Ethics) ਵਿਚ ਸਨੀਹਦਰੀਨ (56—ਏ) ਦੇ ਹਵਾਲੇ ਨਾਲ ਆਉਂਦਾ ਹੈ ਕਿ ਹਜ਼ਰਤ ਨੂਹ ਦੇ ਬਹੁਤ ਸਾਰੇ ਉਪਦੇਸ਼ਾਂ ਵਿਚ ਸੱਤ ਹੁਕਮ ਵਿਸ਼ੇਸ਼ ਅਤੇ ਪ੍ਰਮੁੱਖ ਹਨ। ਕਿਸੇ ਗ਼ੈਰ ਯਹੂਦੀ ਲਈ ਯਹੂਦੀਆਂ ਦੀ ਸੰਗਤ ਵਿਚ ਦਾਖ਼ਲ ਹੋਣ ਲਈ ਸਭ ਤੋਂ ਪਹਿਲੋਂ ਇਨ੍ਹਾਂ ਸੱਤ ਹੁਕਮਾਂ ਦੀ ਪਾਲਣਾ ਕਰਨਾ ਜ਼ਰੂਰੀ ਹੁੰਦਾ ਸੀ।

ਇਨ੍ਹਾਂ ਸੱਤ ਹੁਕਮਾਂ ਵਿਚੋਂ ਸਭ ਤੋਂ ਪਹਿਲਾ ਵੱਡਿਆਂ ਅਤੇ ਅਧਿਕਾਰੀਆਂ ਦੇ ਹੁਕਮ ਦੀ ਪਾਲਣਾ ਕਰਨਾ ਹੈ। ਦੂਜਾ ਨੇਮ ਜਾਂ ਹੁਕਮ ਪਰਮਾਤਮਾ ਦੇ ਨਾਮ ਦੀ ਆਰਾਧਨਾ ਕਰਨਾ ਹੈ। ਤੀਜਾ ਹੁਕਮ ਪਰ-ਤਿਰੀਆਂ ਦੇ ਸੰਗ ਤੋਂ ਬਚਣ ਦਾ, ਚੋਥਾ ਭੈਨ, ਭਰਾ ਦਾ ਆਪਸ ਵਿਚ ਸ਼ਾਦੀ ਨਾ ਕਰਨ, ਪੰਜਵਾਂ ਕਿਸੇ ਦਾ ਕਤਲ ਨਾ ਕਰਨ ਅਤੇ ਛੇਵਾਂ ਚੋਰੀ ਕਰਨ ਅਤੇ ਡਾਕੇ ਮਾਰਨ ਦੀ ਬਦੀ ਤੋਂ ਬਚਣ ਦਾ ਹੈ। **ਹਜ਼ਰਤ ਨੂਹ ਦਾ ਸੱਤਵਾਂ ਹੁਕਮ ਕਿਸੇ ਹਾਲਤ ਵਿਚ ਵੀ ਜ਼ਿੰਦਾਂ ਜਾਨਵਰਾਂ ਦਾ ਮਾਸ ਨਾ ਖਾਣ ਦਾ ਹੈ।**

ਇਸ ਤੋਂ ਪਤਾ ਲੱਗਦਾ ਹੈ ਕਿ ਯਹੂਦੀ ਮੱਤ ਵਿਚ ਪ੍ਰਾਚੀਨ ਸਮਿਆਂ ਤੋਂ ਹੀ ਇਕ ਪਾਸੇ ਚੋਰੀ, ਯਾਰੀ ਅਤੇ ਹਿੰਸਾ ਤੋਂ ਪ੍ਰਹੇਜ਼ ਵਰਗੇ ਸਦਾਚਾਰਕ ਨਿਯਮਾਂ ਦੀ ਪਾਲਣਾ ਉੱਤੇ ਜ਼ੋਰ ਸੀ ਤਾਂ ਦੂਜੇ ਪਾਸੇ ਨਾਮ ਜਪਣ ਅਤੇ ਜੀਵਾਂ ਦਾ ਮਾਸ ਨਾ ਖਾਣ ਵਰਗੇ ਮਾਨਵੀ ਅਤੇ ਪਰਮਾਰਥੀ **ਅਸੂਲਾਂ** ਦੀ ਪਾਲਣਾ ਉੱਤੇ **ਬਲ ਦਿੱਤਾ** ਜਾਂਦਾ ਸੀ।

**(Encyclopaedia of Religions & Ethics ; Vol. IX, p. 380)**

Namdhari Elibrary NamdhariElibrary@gmail.com

# ਇੰਡੈਕਸ (INDEX)

'ਹੰਸਾ ਹੀਰਾ ਮੋਤੀ ਚੁਗਣਾ' ਦਾ ਇਹ ਇੰਡੈਕਸ ਸ਼ਬਦਾਂ ਅਨੁਸਾਰ ਵੀ ਹੈ ਅਤੇ ਵਿਚਾਰਾਂ ਅਨੁਸਾਰ ਵੀ :


ਅਹਿੰਸਾ, ਜੈਨ ਅਤੇ ਬੁੱਧ ਮੱਤ 'ਚ 184-186
,, ਪੂਰੀ ਤਰ੍ਹਾਂ ਨਹੀਂ ਹੋ ਸਕਦੀ 42, 58
ਅੰਨ ਥੋੜ੍ਹਾ ਖਾਣ ਬਾਰੇ 67
ਇੰਦਰ ਨੂੰ ਬਾਜ਼ ਬਨਣਾ ਪਿਆ 115
ਇੰਦਰੀਆਂ ਦੇ ਭੋਗ 102-103
ਇਨਸਾਨ, ਦੇਖੋ 'ਮਨੁੱਖ'
ਸਹਿਜ ਅਵਸਥਾ 130
ਸਦਾਚਾਰ ਦੇ ਪੰਜ ਅਸੂਲ 186
ਸਰੀਰਕ ਲੋੜਾਂ, ਘੱਟ ਤੋਂ ਘੱਟ 128-131
ਸਿੱਖ ਇਤਿਹਾਸ ਵਿੱਚ ਕੁਰੂਕਸ਼ੇਤਰ ਦੀ ਸਾਖੀ 86-87
,, ,, ,, ਮਾਸ, ਨਸ਼ੇ 82-84
'ਸਿੰਘ ਰੁਚੇ ਸਦ ਭੋਜਨੰ ਮਾਸੰ' 21
ਸੂਰਮਾ, ਬਹਾਦਰ ਕੌਣ ? 64
ਸੰਤ ਮਤ ਦੇ ਚਾਰ ਨਿਯਮ 71
'ਹਸੰਦਿਆਂ ਖੇਲੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੈ ਮੁਕਤਿ' 50-52
ਹਲਾਲ ਅਤੇ ਝਟਕਾ
52-54, 90, 148, 151,153
ਹਿੰਸਾ : ਕਿੰਨੇ ਪ੍ਰਕਾਰ ਦੀ 96, 125, 184
ਹੁਕਮਨਾਮੇ, ਗੁਰੂ ਹਰਿਗੋਬਿੰਦ ਜੀ ਦੇ
176-181
,, ਬਾਬਾ ਬੰਦਾ ਬਹਾਦੁਰ ਜੀ ਦੇ 183
ਕਰਮ-ਸਿੱਧਾਂਤ : ਅਟਲ ਕਾਨੂੰਨ
23, 67, 100, 128, 146, 165
ਕਵਿਤਾਵਾਂ, ਮਾਸ ਦੀ ਮਨਾਹੀ ਬਾਰੇ
125, 172, 173, 174, 175
ਗ੍ਰੰਥ ਸਾਹਿਬ 'ਚ ਭਗਤਾਂ ਦੀ ਬਾਣੀ 21
ਗੁਰੂ : ਹਿੰਦ ਦੇ ਸਭ ਤੋਂ ਵੱਧ ਕਿਉਂ 62,63
ਜਪੁਜੀ 14, 17, 146
ਜਾਨਵਰਾਂ ਦੀ ਪ੍ਰਭੂ ਅੱਗੇ ਅਰਦਾਸ 17
ਜੀਵ ਹੱਤਿਆ 145, 153
,, ,, ਖ਼ਾਸ ਹਾਲਾਤ 'ਚ 189
ਜੀਵ ਚਾਰ ਹਿੱਸਿਆਂ 'ਚ 37
ਜੀਵਾਂ ਵਿੱਚ ਇੱਕੋ ਜੋਤ 35-36
ਝਟਕਾ, ਹਲਾਲ ਅਤੇ ਕੁੱਠਾ
52-54,89,90,125,148,151,153
ਤਿੰਨ ਗੁਣ 109
ਦਇਆ 149
,, : ਗੁਰਸਿੱਖੀ ਦਾ ਜ਼ਰੂਰੀ ਅੰਗ
34, 72, 153
'ਦਬਿਸਤਾਨਿ ਮਜ਼ਾਹਿਬ' 7, 22, 92
ਦਾਨ-ਪੁੰਨ ਅਤੇ ਮਾਸ ਖਾਣਾ 147-154
ਦੇਵਤੇ : ਬ੍ਰਹਮਾ, ਵਿਸ਼ਨੂ, ਸ਼ਿਵਜੀ 150
ਧਰਤੀ ਮਾਂ 131-132
ਧਰਮ ਦਾ ਛਿੱਲੜ 138
,, ,, ਮਨੋਰਥ 137
,, ਦੀ ਗਿਰੀ 137
ਧਰਮਾਂ ਦੇ ਪੈਰੋਕਾਰ 9
ਨਸ਼ਾ ਅਤੇ ਸ਼ਰਾਬ 78-80, 100, 149
155-156, 185
,, ਨਾਮ ਦਾ 156
ਨਾਨੂ ਪੰਡਿਤ 44-46
ਪਰਮਾਤਮਾ ਰੱਜ਼ੀ ਦਹਿੰਦ 39, 40





Namdhari Elibrary NamdhariElibrary@gmail.com

ਪੰਛੀਆਂ ਦੀ ਅਪੀਲ 175
ਬਨਸਪਤੀ 'ਚ ਜੀਅ 55
ਬਰਨਾਰਡ ਸ਼ਾਹ 31, 72, 172
ਬਲੀ : ਪਸ਼ੂਆਂ ਦੀ 52, 161,190
ਭੋਜਨ ਅਤੇ ਇਨਸਾਨੀਅਤ 134-140
,, ,, ਪਸ਼ੂ ਬਿਰਤੀ 135
,, ਤਿੰਨ ਕਿਸਮਾਂ ਦਾ 10, 71
,, ਥੋੜ੍ਹਾ ਖਾਣਾ 14, 74, 128-131
,, ਵੰਨ ਸੁਵੰਨੇ 50, 73, 127
ਮਨੁੱਖ ਸਵਾਦਾਂ ਦੇ ਅਧੀਨ 50, 73, 117
,, ਸੂਖਮ ਭਾਵਾਂ ਵਾਲੇ 157-159
,, ਸੰਸਾਰਿਕ ਬਿਰਤੀ ਵਾਲਾ 129
,, ਜੂਨਾਂ ਦਾ ਸਿਰਤਾਜ 41
,, ਦੀ ਜ਼ਿੰਮੇਵਾਰੀ 41
,, ਪਰਮਾਰਥੀ ਬਿਰਤੀ ਵਾਲਾ 129
ਮਾਸ ; ਇੱਕ ਜਾਂ ਦੂਜੀ ਕਿਸਮ ਦਾ
19, 20, 90, 99, 125, 143, 144, 148, 151, 153
ਮਾਸ ਖਾਣ ਬਾਰੇ :
ਇਸਲਾਮ 76, 98, 105
ਇਤਿਹਾਸਿਕ ਪ੍ਰਮਾਣ 92-96
ਸਾਇੰਸ ਦਾ ਪੱਖ 134-140
ਸਿੱਖ ਇਤਿਹਾਸ 82-84, 92-96
ਸੁਭਾਸ ਚੰਦਰ ਬੋਸ 174
ਸੂਫ਼ੀ ਮੱਤ 116-118
ਸਰਮਦ 27
ਸੈਨਿਕਾ 168
ਹਿੰਦੂ ਧਰਮ 76, 110-114
ਹੁਕਮਨਾਮੇ 84-95, 176-183
ਕਬੀਰ ਸਾਹਿਬ 18-21, 149
ਗੁਰਬਾਣੀ 34-69, 76-78, 82-91
ਗਰੀਬ ਦਾਸ 164
ਜਨਮ ਸਾਖੀਆਂ 17, 93, 94, 97
ਜਾਇਸੀ 162
ਜਾਰਜ ਬਰਨਾਰਡ ਸ਼ਾਹ 31, 171-172
ਜੈਨ ਧਰਮ 76, 80, 184-186
ਟਾਲਸਟਾਏ 171
ਡਾ: ਐਨੀ ਬੇਸੰਟ 173
,, ਏ ਸਵਾਇਟਜ਼ਰ 170
ਤਿਰੂਵੱਲਵਰ 157,158
ਤੁਲਸੀ ਸਾਹਿਬ 7-8 165
ਦਰੀਆ ਸਾਹਿਬ 150, 156
ਦਸ਼ਮੇਸ਼ ਜੀ, ਦਸਮ ਗੁਰੂ 64-65
ਦਾਦੂ ਜੀ 162
ਨਾਮ ਦੇਵ 158-160
ਪਰਸਾ 163
ਪਰਮਾਨੰਦ 161-162
ਪਲਟੂ ਸਾਹਿਬ 160-161
ਪਲਾਟੀਨਸ 169
ਪਲੂਟਾਰਖ 29, 169
ਪਾਈਥਾਗੋਰਸ 28, 168-168
ਬਾਈਬਲ
27, 76, 118-126, 187-191
ਬਾਬਾ ਸ੍ਰੀ ਚੰਦ ਜੀ 49
ਬਾਬਾ ਫ਼ਰੀਦ 103
ਬੁੱਧ ਧਰਮ 122-116, 184-186
ਬੁੱਲ੍ਹੇ ਸ਼ਾਹ 163
ਭਾਈ ਗੁਰਦਾਸ 74-75, 95, 166
ਮਹਾਤਮਾ ਸਰਮਦ 27
,, ਗਾਂਧੀ 173
ਮਹਾਰਾਜ ਸਾਵਣ ਸਿੰਘ ਜੀ
24-26, 80, 192
,, ਚਰਨ ਸਿੰਘ ਜੀ 27
,, ਜਗਤ ਸਿੰਘ ਜੀ 26
ਮਹਾਂਰਿਸ਼ੀ ਰਮਨ 136
ਮਲੂਕ ਦਾਸ 163
ਮੀਰਦਾਦ 29, 127-133
ਯਹੂਦੀ ਮਹਾਤਮਾ 104
ਰਵਿਦਾਸ ਜੀ 140-149

Namdhari Elibrary NamdhariElibrary@gmail.com

ਮਾਸ ਖਾਣ ਬਾਰੇ :
ਰੂਸੋ 170
ਲਿਉਨਾਰਡੋ 30, 170
ਵਾਜਿਦ 163
ਵੈਗਨਰ 170
ਮਾਮ ਖਾਣ ਵਾਲਿਆਂ ਨੂੰ ਤਸੀਹੇ 128, 192
ਮਾਸ ਖਾਣ ਲਈ ਦਲੀਲਾਂ :
16, 55, 68, 89, 132
,, ,, ,, , 'ਸੂਰਜ ਪ੍ਰਕਾਸ਼' 82
,, ,, ,, 'ਗੁਰੂ ਬਿਲਾਸ' 'ਚ 84
,, ,, ,, 'ਗੁਰੂ ਪ੍ਰਤਾਪ ਸੂਰਜ' 83,84
,, ,, ,, ਜੰਗ ਦੇ ਮੈਦਾਨ 'ਚ 89
,, ,, ,, 'ਨਾਨਕ ਪ੍ਰਕਾਸ਼' 'ਚ 82,95
,, ,, ਬੀਮਾਰੀ ਸਮੇਂ 31, 169
,, ,, ,, ਵਿਮਲ ਬਿਬੇਕ ਵਾਰਧਿ 84
ਮਾਸ ਖਾਣਾ ਤੇ ਗੁਰਬਾਣੀ ਨੂੰ ਗੁਰੂ ਮੰਨਣਾ 56
,, ,, ,, 'ਗੁਰੂ ਕਾ ਲੰਗਰ' 49
,, ,, ,, ਠੱਗੀ ਫ਼ਰੇਬ ਬਲੈਕ 58
ਮਾਸ ਖਾਣਾ ਅਤੇ ਪੁੰਨ-ਦਾਨ 56
,, ,, ਮੱਕੇ ਮਦੀਨੇ ਦੀ ਗੋਸ਼ਟ 97-108
,, ,, ,, ਆਪਾਤਕਾਲ ਚ' 55
,, ,, ,, ਜੀਭ ਦੇ ਚਸਕੇ ਲਈ 8, 73, 131
,, ,, ਜੰਗ ਦੇ ਮੈਦਾਨ 'ਚ 89
,, ,, ਘੋਰ ਪਾਪ 74,75
,, ,, ਵਿਕਾਰਾਂ ਦਾ ਕਾਰਨ ਹੈ 100, 133
,, ,, ਬੀਮਾਰੀ ਸਮੇਂ 31, 169
ਮਾਸ ਮਾਸ ਕਰਿ ਮੂਰਿਖ ਝਗੜੇ 42-50 87
,, ਲਈ ਜੀਵ ਕਿਸ ਤਰ੍ਹਾਂ ਮਾਰੇ ਜਾਂਦੇ ਹਨ 59-62
ਵੈਸ਼ਨੋਵਾਦ (Vegetarianism) 10, 110
ਸ਼ਰਾਬ ਅਤੇ ਨਸ਼ਿਆਂ ਦੀ ਮਨਾਹੀ 78-80, 149, 155, 156
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 85

Namdhari Elibrary NamdhariElibrary@gmail.com

# ਲੇਖਕਾਂ ਬਾਰੇ

**ਸ. ਕ੍ਰਿਪਾਲ ਸਿੰਘ ਨਾਰੰਗ :** ਆਪ ਇਤਿਹਾਸ ਦੇ—ਵਿਸ਼ੇਸ਼ ਤੌਰ ਤੇ ਸਿੱਖ-ਇਤਿਹਾਸ ਦੇ ਖੋਜੀ ਅਤੇ ਵਿਦਵਾਨ ਹਨ। ਆਪ ਨੇ ਗੁਰੂ ਗ੍ਰੰਥ ਸਾਹਿਬ ਅਤੇ ਗੁਰਮਤਿ ਸਾਹਿਤ ਦਾ ਡੂੰਘਾ ਅਧਿਅਨ ਕੀਤਾ ਹੈ। ਸਿੱਖ ਇਤਿਹਾਸ ਉੱਤੇ ਆਧਾਰਤ ਆਪ ਦੀਆਂ ਕਈ ਪੁਸਤਕਾਂ ਪੰਜਾਹ ਸਾਲ ਤੋਂ ਸਕੂਲਾਂ, ਕਾਲਜਾਂ ਵਿਚ ਪੜ੍ਹਾਈਆਂ ਜਾਂਦੀਆਂ ਰਹੀਆਂ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਵਾਈਸ-ਚਾਂਸਲਰ ਦੇ ਪਦ ਤੋਂ ਰਿਟਾਇਰ ਹੋ ਕੇ ਰਾਧਾਸੁਆਮੀ ਕਾਲੋਨੀ ਬਿਆਸ ਵਿਖੇ ਆਪਣਾ ਸਮਾਂ ਰੂਹਾਨੀ ਅਭਿਆਸ ਅਤੇ ਪਰਮਾਰਥੀ ਕਾਰਜਾਂ ਵਿਚ ਬਤੀਤ ਕਰ ਰਹੇ ਹਨ।

**ਡਾ. ਮਾਨ ਸਿੰਘ ਨਿਰੰਕਾਰੀ :** ਆਪ ਪੰਜਾਬ ਦੇ ਅੱਖਾਂ ਦੇ ਮਾਹਰ ਡਾਕਟਰ ਹੋਣ ਦੇ ਨਾਲ-ਨਾਲ ਰੂਹਾਨੀਅਤ ਦੇ ਸੱਚੇ ਖੋਜੀ ਹਨ। ਆਪ ਦਾ ਸਿੱਖ ਧਰਮ ਅਤੇ ਰੂਹਾਨੀ ਸਾਹਿਤ ਦਾ ਅਧਿਅਨ ਬਹੁਤ ਵਿਸ਼ਾਲ ਹੈ। ਆਪ ਹਰ ਗਲ ਨੂੰ ਨਿਰਪੱਖ ਹਿਰਦੇ ਅਤੇ ਵਿਗਿਆਨਕ ਦ੍ਰਿਸ਼ਟੀ ਤੋਂ ਵਿਚਾਰਨ ਉੱਤੇ ਜ਼ੋਰ ਦਿੰਦੇ ਹਨ।

**ਪ੍ਰਿੰਸੀਪਲ ਨਿਰੰਜਨ ਸਿੰਘ :** ਆਪ ਪੰਜਾਬ ਦੇ ਸਿਰਕਢ ਸਾਇੰਸਦਾਨਾਂ ਵਿਚੋਂ ਹੋਏ ਹਨ ਅਤੇ ਪ੍ਰਸਿੱਧ ਅਕਾਲੀ ਨੇਤਾ ਮਾਸਟਰ ਤਾਰਾ ਸਿੰਘ ਜੀ ਦੇ ਭਾਈ ਸਨ। ਆਪ ਪ੍ਰੇਮੀ ਸਿੱਖ, ਨਿਰਪੱਖ ਚਿੰਤਕ ਅਤੇ ਰੂਹਾਨੀਅਤ ਦੇ ਸੱਚੇ ਜਗਿਆਸੂ ਹਨ। ਆਪ ਉੱਚੇ-ਸੁੱਚੇ ਆਚਰਨ ਅਤੇ ਡੂੰਘੀ ਧਾਰਮਕ ਬਿਰਤੀ ਕਾਰਨ ਪ੍ਰਸਿੱਧ ਹਨ। ਆਪਣੀ ਨਿਰਮਲ ਰਹਿਣੀ ਅਤੇ ਬਿਬੇਕ-ਬੁੱਧੀ ਨਾਲ ਆਪ ਨੇ ਅਣਗਿਣਤ ਵਿਦਿਆਰਥੀਆਂ ਅਤੇ ਵਿਦਵਾਨਾਂ ਦੇ ਜੀਵਨ ਵਿਚ ਪਲਟਾ ਲੈ ਆਂਦਾ।

**ਸ੍ਰੀ ਜੇਮਜ਼ ਮੰਸੀ :** ਆਪ ਨਿਸੁਆਰਥ ਭਾਵ ਵਾਲੇ ਸੱਚੇ ਈਸਾਈ ਪਰਚਾਰਕ ਹਨ। ਈਸਾਈ ਧਰਮ ਦੇ ਵਿਦਵਾਨ ਹੋਣ ਦੇ ਨਾਲ-ਨਾਲ ਆਪ ਦਾ ਦੂਸਰੇ ਧਰਮਾਂ ਬਾਰੇ ਅਧਿਅਨ ਵੀ ਬਹੁਤ ਵਿਸ਼ਾਲ ਹੈ। ਆਪ ਦੀ ਪੰਜਾਬੀ ਭਾਸ਼ਾ ਅਤੇ ਪੰਜਾਬੀ ਸਾਹਿਤ ਵਿਚ ਵੀ ਡੂੰਘੀ ਰੁਚੀ ਹੈ।

**ਸ. ਸੰਤੋਖ ਸਿੰਘ :** ਭਾਰਤੀ ਵਾਯੂ-ਸੈਨਾ ਤੋਂ ਏਅਰ ਵਾਈਸ ਮਾਰਸ਼ਲ ਦੇ ਪਦ ਤੋਂ ਰਿਟਾਇਰ ਹੋਏ। ਆਪ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਵਿਚ ਡੂੰਘੀ ਰੁਚੀ ਸੀ। ਇਨ੍ਹਾਂ ਸੰਬੰਧੀ ਆਪ ਦੇ ਲੇਖ ਵਰ੍ਹਿਆਂ ਬੱਧੀ 'ਜੀਵਨ-ਪ੍ਰੀਤੀ' ਵਿਚ ਛਪਦੇ ਰਹੇ। ਆਪ ਨੇ ਗੁਰਬਾਣੀ, ਸਿੱਖ-ਮਰਯਾਦਾ ਅਤੇ ਸਿੱਖ ਇਤਿਹਾਸ ਸੰਬੰਧੀ ਕਈ ਪੁਸਤਆਂ ਵੀ ਛਪਵਾਈਆਂ। ਆਪ ਜਿੰਨੇ ਮਹਾਨ ਵਿਦਵਾਨ ਸਨ ਉਨੇ ਹੀ ਵਿਸ਼ਾਲ ਹਿਰਦੇ ਵਾਲੇ ਅਤੇ ਸਾਧੂ-ਸੁਭਾਅ ਸੱਜਣ ਪੁਰਸ਼ ਸਨ। ਹਰ ਕਿਸੇ ਦੀ ਖਿੜੇ ਮੱਥੇ ਸਹਾਇਤਾ ਕਰਨਾ, ਖੁਲ੍ਹੇ ਦਿਲ ਨਾਲ ਪ੍ਰਾਹੁਣਚਾਰੀ ਕਰਨਾ, ਨਿਸੁਆਰਥ ਭਾਵ ਨਾਲ ਗੁਰਬਾਣੀ ਦਾ ਪਰਚਾਰ ਕਰਨਾ ਅਤੇ ਗੁਰਬਾਣੀ ਸੰਬੰਧੀ ਪੁਸਤਕਾਂ ਛਪਵਾ ਕੇ ਸਸਤੇ ਮੁਲ ਤੇ ਸੰਗਤ ਵਿਚ ਵੰਡਣਾ, ਆਪ ਦਾ ਮੁਖ ਆਦਰਸ਼ ਸੀ। 'ਹੰਸਾ ਹੀਰਾ ਮੋਤੀ' ਚੁਗਣਾ ਪੁਸਤਕ ਦੀ ਮੂਲ ਰੂਪ-ਰੇਖਾ ਆਪ ਨੇ ਹੀ ਤਿਆਰ ਕੀਤੀ। ਆਪ ਨੇ ਇਸ ਪੁਸਤਕ ਦੀ ਤਿਆਰੀ ਅਤੇ ਛਪਵਾਈ ਕਿਸੇ ਮਾਇਕ ਲੋੜ ਕਾਰਨ ਨਹੀਂ ਸਗੋਂ ਸੱਚ ਦੀ ਨਿਰਪੱਖ ਪੇਸ਼ਕਾਰੀ ਅਤੇ ਪਰਉਪਕਾਰ ਦੀ ਭਾਵਨਾ ਨਾਲ ਕੀਤੀ।

Namdhari Elibrary NamdhariElibrary@gmail.com

**ਡਾ. ਟੀ. ਆਰ. ਸ਼ੰਗਾਰੀ :** ਡੀ. ਏ. ਵੀ. ਕਾਲਜ ਜਲੰਧਰ ਵਿਖੇ ਪੰਜਾਬੀ ਵਿਭਾਗ ਦੇ ਮੁਖੀ ਦੇ ਤੌਰ ਤੇ ਦੋ ਦਹਾਕਿਆਂ ਤੋਂ ਐਮ. ਏ. ਦੇ ਵਿਦਿਆਰਥੀਆਂ ਨੂੰ ਗੁਰਬਾਣੀ ਅਤੇ ਸੂਫ਼ੀ ਸਾਹਿਤ ਪੜ੍ਹਾ ਰਹੇ ਹਨ। ਸੰਸਾਰ ਦੇ ਲਗ-ਭਗ ਸਭ ਧਰਮਾਂ ਅਤੇ ਵਿਸ਼ੇਸ਼ ਤੌਰ ਤੇ ਸੰਤ-ਮਤ ਸੰਬੰਧੀ ਆਪ ਦਾ ਅਧਿਅਨ ਜਿੰਨਾ ਵਿਸ਼ਾਲ ਹੈ, ਉਨਾ ਹੀ ਡੂੰਘਾ ਹੈ। ਆਪ ਗੰਭੀਰ ਰੂਹਾਨੀ ਸਿਧਾਂਤਾਂ ਨੂੰ ਤਰਕਮਈ ਦ੍ਰਿਸ਼ਟੀ ਤੋਂ ਵਿਚਾਰਨ ਅਤੇ ਇਨ੍ਹਾਂ ਨੂੰ ਅਜੋਕੇ ਮੁਹਾਵਰੇ ਵਿਚ ਪੇਸ਼ ਕਰਨ ਵਿਚ ਨਿਪੁੰਨ ਹਨ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨੇ ਆਪ ਨੂੰ 'ਗੁਰੂ ਨਾਨਕ ਦਾ ਹੁਕਮ ਸਿਧਾਂਤ" ਵਿਸ਼ੇ ਉੱਤੇ ਖੋਜ-ਪ੍ਰਬੰਧ ਲਿਖਣ ਲਈ ਪੀ-ਐਚ. ਡੀ. ਦੀ ਡਿਗਰੀ ਨਾਲ ਸਨਮਾਨਤ ਕੀਤਾ ਹੈ। ਆਪ ਡੇਢ ਦਰਜਨ ਤੋਂ ਵੱਧ ਮਹਾਨ ਰੂਹਾਨੀ ਪੁਸਤਕਾਂ ਦਾ ਅੰਗ੍ਰੇਜ਼ੀ ਤੇ ਹਿੰਦੀ ਚੋਂ ਪੰਜਾਬੀ ਅਨੁਵਾਦ ਕਰ ਚੁਕੇ ਹਨ। ਡਾ. ਕਿਰਪਾਲ ਸਿੰਘ 'ਖ਼ਾਕ' ਦੇ ਸਹਿਯੋਗ ਨਾਲ ਲਿਖੀ ਆਪ ਦੀ ਪੁਸਤਕ 'ਸੰਤ-ਮਤ ਵੀਚਾਰ' ਅਤੇ ਡਾ. 'ਖ਼ਾਕ', ਡਾ. ਭੰਡਾਰੀ ਅਤੇ ਡਾ. ਸਹਿਗਲ ਦੇ ਸਹਿਯੋਗ ਨਾਲ ਲਿਖੀ ਆਪ ਦੀ ਪੁਸਤਕ 'ਨਾਮ ਸਿਧਾਂਤ' ਰੂਹਾਨੀ ਸੰਕਲਪਾਂ ਦੀ ਪ੍ਰਮਾਣਿਕ ਵਿਆਖਿਆ ਲਈ ਵਿਦਵਾਨਾਂ ਅਤੇ ਜਗਿਆਸੂਆਂ ਵਿਚ ਬਹੁਤ ਪਰਵਾਨ ਹੋਈ ਹੈ। 'ਹੰਸਾ ਹੀਰਾ ਮੋਤੀ ਚੁਗਣਾ' ਪੁਸਤਕ ਵਿਚ ਵੀ ਆਪ ਨੇ ਮਿਹਨਤ ਭਰੀ ਖੋਜ ਨਾਲ ਬਹੁਤ ਸਾਰੇ ਲੇਖ ਲਿਖੇ ਹਨ।

Namdhari Elibrary NamdhariElibrary@gmail.com

# ਸਹਾਇਕ ਪੁਸਤਕਾਂ ਦੀ ਸੂਚੀ


## ਹਿੰਦੀ

1. ਕਬੀਰ ਗ੍ਰੰਥਾਵਲੀ ; ਨਾਗਰੀ ਪ੍ਰਚਾਰਨੀ ਸਭਾ, ਕਾਸ਼ੀ ।
2. ਕਬੀਰ ਸਾਹਿਬ ਕਾ ਸਾਖੀ ਸੰਗ੍ਰਹਿ ਭਾਗ 1,2 ਬਲਵੇਡੀਅਰ ਪ੍ਰੈਸ, ਪ੍ਰਯਾਗ
3. ਕਲਿਆਨ (ਮਾਸਿਕ), ਸੰਤਵਾਣੀ ਅੰਕ: ਗੀਤਾ ਪ੍ਰੈਸ, ਗੋਰਖਪੁਰ ।
4. ਪਦਮ ਪੁਰਾਣ
5. ਤਾਮਿਲ ਵੇਦ
6. ਦਰੀਆ ਗ੍ਰੰਥਾਵਲੀ ਭਾਗ 1,2; ਰਾਸ਼ਟਰ ਭਾਸ਼ਾ ਪ੍ਰੀਸ਼ਦ, ਪਟਨਾ ।
7. ਘਟ ਰਾਮਾਇਣ, ਤੁਲਸੀ ਸਾਹਿਬ ਬਲਵੇਡੀਅਰ ਪ੍ਰੈਸ, ਪ੍ਰਯਾਗ ।
8. ਨੀਤੀ ਸੂਕ੍ਰਿਤ ਕੋਸ਼, ਸੰਤ ਮਾਰਗ ਪ੍ਰਕਾਸ਼ਨ, ਦਿੱਲੀ ।
9. ਹਿੰਦੀ ਕੇ ਜਨ ਪਦ ਸੰਤ, ਮੋਤੀ ਲਾਲ ਬਨਾਰਸੀ ਦਾਸ, ਬਨਾਰਸ ।

## ਪੰਜਾਬੀ

1. ਸ਼ਬਦਾਰਥ ਗੁਰੂ ਗ੍ਰੰਥ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।
2. ਸ੍ਰੀ ਨਾਮ ਦੇਵ ਗਾਥਾ, ਮਹਾਰਾਸ਼ਟਰ ਸਰਕਾਰ ।
3. ਹੁਕਮਨਾਮੇ; ਸੰਪਾਦਕ ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
4. ਜਨਮ ਸਾਖੀ ਭਾਈ ਬਾਲਾ ।
5. ਜਨਮ ਸਾਖੀ ਭਾਈ ਮਨੀ ਸਿੰਘ ।
6. ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ ।
7. ਗੁਰ ਪ੍ਰਤਾਪ ਸੂਰਜ ।
8. ਨਾਨਕ ਪ੍ਰਕਾਸ਼, ਭਾਈ ਸੰਤੋਖ ਸਿੰਘ ।
9. ਭਾਰਤੀ ਧਰਮਾਂ ਨਾਲ ਜਾਣ ਪਛਾਣ, ਹਰਬੰਸ ਸਿੰਘ, ਲਾਲ ਮਨੀ ਜੋਸ਼ੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।
10. ਸਿੱਖ ਧਰਮ ਅਤੇ ਮਾਸ ਸ਼ਰਾਬ, ਜੇ. ਪੀ. ਸੰਗਤ ਸਿੰਘ, ਸਿੰਘ ਬ੍ਰਾਦਰਜ਼, ਅੰਮ੍ਰਿਤਸਰ ।


Namdhari Elibrary NamdhariElibrary@gmail.com

## ਅੰਗ੍ਰੇਜ਼ੀ

1. *The Holy Bible*
2. *The Holy Quran*
3. *The Book of Mirdad* —Mikhail Naimy, N. M. Tripathi Ltd., Bombay
4. *The Light of Asia* —Sir Edwin Arnold
5. *Essenes Gospel of Peace* —Edited by E. B. Szekley
6. *Spiritual Gems* —Maharaj Sawan Singh
7. *Science of the Soul* —Maharaj Jagat Singh
8. *Light on Sant Mat* —Maharaj Charan Singh
9. *Divine Light* —Maharaj Charan Singh
10. *A Study of Bhagwat Purana* —P. N. Sinha
11. *Hindu Polity* —Edited by E. W. Nipkins
12. *The Punjab, Past and Present* —Edited by Ganda Singh, Panjabi University, Patiala
13. *The Lankavatara Sutra* —Eng. translation by Daisetz Teitaro Suzuki
14. *The Dead Sea Scrolls and the Life of the Ancient Essenes* —R. W. Bernard, Mokelumne Hill, California
15. *The Case of the Vegetarian Conscientious Objector* —Tolstoy Peace Group, Brooklyn
16. *Reverence For Life* —Albert Schweitzer
17. *The Moral Basis of Vegetarianism* —M. K. Gandhi
18. *Eating For Life* —Nathaniel Altman
19. *The Vegetable Passion* —Jatet Barkas
20. *Living the Vegetarian Way* —Dr. J. M. Jussawalla

## ਫ਼ਾਰਸੀ

1. ਤਜ਼ਕਰਾਤੁਲ ਔਲੀਆ—ਫ਼ਰੀਦੁਦੀਨ ਅੱਤਾਰ
2. ਦਬਿਸਤਾਨੇ ਮਜ਼ਾਹਿਬ—ਜ਼ੁਲਫ਼ਕਾਰ ਅਰ ਦਸਤਾਨੀ

Namdhari Elibrary NamdhariElibrary@gmail.com

